

ਅਕਾਲ ਸਹਾਇ।।



# ਇਤਿਹਾਸ ਦਮਦਮੀ ਟਕਸਾਲ

## (ਸੰਖੇਪ)




ਪ੍ਰਕਾਸ਼ਕ:

**ਦਮਦਮੀ ਟਕਸਾਲ**

ਜੱਥਾ ਭਿੰਡਰਾਂ (ਮਹਿਤਾ)

ਸ੍ਰੀ ਅੰਮ੍ਰਿਤਸਰ ਸਾਹਿਬ।

# ITIHAS DAMDAMI TAKSAL (SANKHEP)

ਪਹਿਲੀ ਵਾਰ : ਜੂਨ 1994

ਦੂਜੀ ਵਾਰ : ਅਕਤੂਬਰ 1999

*ਪ੍ਰਕਾਸ਼ਕ :*

**ਦਮਦਮੀ ਟਕਸਾਲ (ਜਥਾ ਭਿੰਡਰਾਂ)**

ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ, ਅੰਮ੍ਰਿਤਸਰ

ਫ਼ੋਨ 01853-56226, 56426, 56826

ਭੇਟਾ : 40/-

*ਛਾਪਕ :*

**ਪ੍ਰਿੰਟਵੈੱਲ**, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਫ਼ੋਨ 232382, 237036

# ਸਮਰਪਣ

## ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

### ਪ੍ਰਤੀ

ਜਿੰਨਾ ਨੇ ਪਿਤਾ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਵਲੋਂ

ਚਲਾਈ ਹੋਈ

*"ਸੰਤ ਸਿਪਾਹੀਆਂ ਦੀ ਦਮਦਮੀ ਟਕਸਾਲ"*

ਨੂੰ ਸੇਵਾ ਸਿਮਰਨ ਕੁਰਬਾਨੀਆ ਗੁਰਮਤਿ ਸਿਧਾਂਤ, ਗੁਰਮਤਿ ਵਿਚਾਰਾਂ

ਨਿਰਭੈਅਤਾ ਅਤੇ ਖਾਲਸਈ ਕਰਤਵਾਂ ਦੀ ਦਾਤ ਬਖਸ਼ ਕੇ

ਆਪਣੀ ਕਿਰਪਾ ਸਦਕਾ ਚੜ੍ਹਦੀ ਕਲਾ ਵਿਚ ਰਖਿਆ,

ਕਿਰਪਾ ਕਰਕੇ ਅਗੇ ਤੋਂ ਵੀ ਰਖਣ!

ਜਿਨ ਭੈ ਅਦਬ ਨ ਬਾਣੀ ਧਾਰਾ।।
ਜਾਨਹੁ ਸੋ ਸਿਖ ਨਹੀ ਹਮਾਰਾ।।

*ਬਾਣੀ ਅਤੇ ਬਾਣੇ ਦੀ ਪਰਪੱਕਤਾ ਹੀ ਗੁਰਸਿੱਖ ਦੀ ਪ੍ਰੀਭਾਸ਼ਾ ਹੈ।*

**ਦਮਦਮੀ ਟਕਸਾਲ**

## ਗੁਰੂ ਪਿਆਰੇ ਖਾਲਸਾ ਜੀਓ,

ਸਮੂੰਹ ਖਾਲਸਾ ਪੰਥ ਅਤੇ

ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂ

ਵਾਲਿਆਂ ਦੀ ਚੜ੍ਹਦੀ ਕਲਾ ਲਈ ਵੱਧ ਤੋਂ ਵੱਧ

ਚੌਪਈ ਦੇ ਪਾਠ ਕਰੋ ਜੀ।

ਗੁਰਬਾਣੀ ਦੀਆਂ ਪੋਥੀਆਂ ਨੂੰ ਗੁਰੂ ਸਰੂਪ ਜਾਣਦੇ

ਵੱਧ ਤੋਂ ਵੱਧ ਅਦਬ ਕਰੋ ਜੀ।

ਪ੍ਰਾਰਥਕ:

ਦਾਸ ਠਾਕੁਰ ਸਿੰਘ

ਦਮਦਮੀ ਟਕਸਾਲ ਜੱਥਾ ਭਿੰਡਰਾਂ (ਮਹਿਤਾ)

ਅੰਮ੍ਰਿਤਸਰ।

# ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼

ਮਹਿਤਾ

ਵਿਖੇ

ਹਰ ਮੱਸਿਆ, ਸੰਗਰਾਂਦ ਤੇ ਐਤਵਾਰ ਨੂੰ

ਅੰਮ੍ਰਿਤ ਸੰਚਾਰ

ਕੀਤਾ ਜਾਂਦਾ ਹੈ।

ਪੰਜ ਪਿਆਰੇ ਬਾਹਰ ਵੀ ਭੇਜੇ ਜਾਂਦੇ ਹਨ

ਪ੍ਰਾਰਥਕ:

**ਦਮਦਮੀ ਟਕਸਾਲ**

ਜੱਥਾ ਭਿੰਡਰਾਂ (ਮਹਿਤਾ) ਅੰਮ੍ਰਿਤਸਰ।

# ਮੂਲ ਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ ।।

ਜਪੁ ।।

ਆਦਿ ਸਚੁ ਜੁਗਾਦਿ ਸਚੁ ।।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।। ੧ ।।

# ਗੁਰ ਮੰਤ੍ਰ

ਵਾਹਿਗੁਰੂ ।। ਵਾਹਿਗੁਰੂ ।।
ਵਾਹਿਗੁਰੂ ।। ਵਾਹਿਗੁਰੂ ।।
ਵਾਹਿਗੁਰੂ ।।

# ਤਤਕਰਾ

# ਸੰਪ੍ਰਦਾਈ ਪ੍ਰਣਾਲੀ

## ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

ਭਾਈ ਮਨੀ ਸਿੰਘ ਜੀ ਸ਼ਹੀਦ — ਬਾਬਾ ਦੀਪ ਸਿੰਘ ਜੀ ਸ਼ਹੀਦ

ਭਾਈ ਦੀਵਾਨ ਸਿੰਘ ਜੀ — ਭਾਈ ਗੁਰਦਿਆਲ ਸਿੰਘ ਜੀ — ਭਾਈ ਗੁਰਬਖ਼ਸ਼ ਸਿੰਘ ਜੀ

ਭਾਈ ਅਮਰ ਸਿੰਘ ਜੀ — ਭਾਈ ਸੂਰਤ ਸਿੰਘ ਜੀ — ਭਾਈ ਕੌਲ ਸਿੰਘ ਜੀ

ਭਾਈ ਰਾਮ ਸਿੰਘ ਜੀ — ਭਾਈ ਗੁਰਦਾਸ ਸਿੰਘ ਜੀ — ਭਾਈ ਜੱਸਾ ਸਿੰਘ ਜੀ

ਭਾਈ ਚੰਦਾ ਸਿੰਘ ਜੀ — ਭਾਈ ਸੰਤ ਸਿੰਘ ਜੀ

ਭਾਈ ਹਜ਼ਾਰਾ ਸਿੰਘ ਜੀ — ਸੰਤ ਦਇਆ ਸਿੰਘ ਜੀ

ਡਾਕਟਰ ਭਾਈ ਵੀਰ ਸਿੰਘ ਜੀ — ਸੰਤ ਭਗਵਾਨ ਸਿੰਘ ਜੀ

ਸੰਤ ਹਰਨਾਮ ਸਿੰਘ ਜੀ ਬੇਦੀ — ਸੰਤ ਫਤੇ ਚੰਦ ਜੀ (ਸ਼ਾਹ ਜੀਵਣੇ ਵਾਲੇ) — ਸੰਤ ਅਮੀਰ ਸਿੰਘ ਜੀ ਗਲੀ ਸਤੋ ਵਾਲੀ, ਅੰਮ੍ਰਿਤਸਰ

ਸੰਤ ਸੰਗਤ ਸਿੰਘ ਜੀ (ਕਮਾਲੀਏ ਵਾਲੇ) — ਸੰਤ ਕਿਰਪਾਲ ਸਿੰਘ ਜੀ

ਸੰਤ ਬਿਸ਼ਨ ਸਿੰਘ ਜੀ (ਮੁਰਾਲੇ ਵਾਲੇ) — ਸੰਤ ਕਰਤਾਰ ਸਿੰਘ ਜੀ ਮਾਡਲ ਟਾਊਨ, ਪਟਿਆਲਾ — ਸੰਤ ਮੱਖਣ ਸਿੰਘ ਜੀ (ਅੱਜ ਕੱਲ੍ਹ)

ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ — ਸੰਤ ਭਾਗ ਸਿੰਘ ਜੀ (ਠੱਟੇ ਟਿੱਬੇ ਵਾਲੇ)

ਸੰਤ ਗਿ: ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲੇ — ਸੰਤ ਜਗਤ ਸਿੰਘ ਜੀ (ਠੱਟੇ ਟਿੱਬੇ ਵਾਲੇ)

ਸੰਤ ਗਿ: ਕਰਤਾਰ ਸਿੰਘ ਜੀ 'ਖ਼ਾਲਸਾ' ਜਥਾ ਭਿੰਡਰਾਂ (ਮਹਿਤਾ) — ਸੰਤ ਕਰਤਾਰ ਸਿੰਘ ਜੀ (ਠੱਟੇ ਟਿੱਬੇ ਵਾਲੇ)

ਸੰਤ ਗਿ: ਜਰਨੈਲ ਸਿੰਘ ਜੀ 'ਖ਼ਾਲਸਾ' ਜਥਾ ਭਿੰਡਰਾਂ (ਮਹਿਤਾ)

ਅਤੇ ਅਨੇਕਾਂ ਕਥਾਕਾਰ (ਅੱਜ ਕੱਲ੍ਹ)

# ਇਤਿਹਾਸ
# ਦਮਦਮੀ ਟਕਸਾਲ

## (ਸੰਖੇਪ)

## ਭੂਮਿਕਾ

ਇਤਿਹਾਸ! ਕੌਮਾਂ ਦੀ ਸਾਹ-ਰਗ ਉਪਰ ਲੱਗਾ ਹੋਇਆ ਮੀਲ ਪੱਥਰ ਹੈ ਜਿਸ ਵਿੱਚ ਬੀਤੀ ਹੋਈ ਘਟਨਾ ਦਾ ਕ੍ਰਮਵਾਰ ਜ਼ਿਕਰ ਹੋਵੇ। ਇਤਿਹਾਸ, ਸੁਨਹਿਰੀ ਪੰਨਿਆਂ ਦੇ ਸਮੂਹ ਦਾ ਇਕ ਐਸਾ ਮਹੱਲ ਹੈ, ਜਿਸ ਵਿੱਚ ਕੌਮ ਦੇ ਗੁਰੂ ਸਾਹਿਬਾਨ, ਸੰਤਾਂ, ਮਹਾਤਮਾ, ਸੂਰਬੀਰ-ਯੋਧਿਆਂ ਅਤੇ ਵਿਦਵਾਨਾਂ ਦਾ ਐਸਾ ਵੱਡਮੁੱਲਾ ਖਜਾਨਾ ਹੋਵੇ, ਜਿਸ ਤੋਂ ਕਿਸੇ ਕੌਮ ਦੀ ਵਿਲੱਖਣਤਾ, ਸ੍ਰੇਸ਼ਟਤਾ ਅਤੇ ਵਿਸ਼ੇਸ਼ਤਾ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੋਵੇ। ਇਤਿਹਾਸ, ਕੌਮਾਂ ਦੀ ਨਵੀਂ ਪੀੜ੍ਹੀ ਲਈ ਇਕ ਗੁੜ੍ਹਤੀ ਹੈ। ਮੌਜੂਦਾ ਪੀੜ੍ਹੀ ਲਈ ਸੇਧ ਅਤੇ ਅੰਕੁਸ਼ ਹੈ। ਇਤਿਹਾਸ, ਸਮੇਂ ਦੀਆਂ ਮਹੱਤਵ-ਪੂਰਨ ਘਟਨਾਵਾਂ, ਯੁੱਧ-ਵੀਰਤਾ ਦੇ ਕਰਤੱਵਾਂ, ਭਗਤੀ ਭਾਵ ਦੇ ਉਚੇ ਖਿਆਲਾਂ, ਸਿਦਕਵਾਨਾਂ ਦੇ ਉੱਚੇ ਸੁੱਚੇ ਸਿਦਕ ਦੀਆਂ ਮਿਸਾਲਾਂ, ਕੁਰਬਾਨੀਆਂ ਭਰੇ ਨਿਸ਼ਕਾਮ-ਸੇਵਾ ਦੇ ਜਜ਼ਬੇ, ਰਾਜ ਤਖ਼ਤ ਅਤੇ ਕੱਖਾਂ ਦੇ ਰੈਣ ਬਸੇਰੇ ਰਹਿ ਕੇ ਇਕ ਸਮਾਨ ਦ੍ਰਿਸ਼ਟੀ ਵਿੱਚ ਭਰੇ ਹੋਏ ਪਰਉਪਕਾਰੀ ਜੀਵਨ ਰਾਹੀਂ, ਜਦੋਂ ਕੌਮ ਦੇ ਮੌਜੂਦਾ ਪੈਰੋਕਾਰਾਂ ਨੂੰ ਪ੍ਰੇਮ ਅਤੇ ਰੋਹ ਭਰੀਆਂ ਟਕੋਰਾਂ ਕਰੇ, ਤਾਂ ਕਲਜੁਗ ਦੇ ਭਿਆਨਕ ਸਮੇਂ ਵਿਚ ਜਦੋਂ ਸੱਚ ਅਤੇ ਧਰਮ ਦਾ ਚਮਕਦੇ ਸੂਰਜ ਵਾਂਗ ਪ੍ਰਕਾਸ਼ ਹੁੰਦਾ ਹੈ ਤਾਂ ਕਲਜੁਗ ਦੇ ਜ਼ਾਲਮ ਅਤੇ ਜ਼ੁਲਮ ਵਰਗੇ, ਝੂਠ ਅਤੇ ਵਿਕਾਰਾਂ ਭਰੇ ਵਸੀਲਿਆਂ ਦੀ ਵੱਡੀ ਹਾਰ ਹੁੰਦੀ ਹੈ। ਇਤਿਹਾਸ ਇਕ ਅਮਰ-ਸਿਰਜਨਾਂ ਅਤੇ ਅਮਰ ਸੰਕਲਪ ਹੈ, ਜਿਸ ਨੂੰ ਕੌਮ ਦੇ ਨਿਰਮਾਤਾ ਵੱਲੋਂ ਸਿਰਜਿਆ ਜਾਂਦਾ ਹੈ। ਆਪਣੇ ਸੀਸ ਕੁਰਬਾਨ ਕਰਕੇ ਇਸ ਸੰਕਲਪ ਨੂੰ, ਵਿਰਸੇ ਨੂੰ ਅਤੇ ਆਪਣੇ ਰੂਪ ਨੂੰ ਕਾਇਮ ਰੱਖਣਾ ਧਰਮ ਦੇ ਪੈਰੋਕਾਰਾਂ ਦਾ ਮੁੱਢਲਾ ਫਰਜ਼

ਹੋਇਆ ਕਰਦਾ ਹੈ। ਫਿਰ ਕੌਮ ਦੇ ਵਾਰਸਾਂ ਨੂੰ ਹੱਕ ਹੈ ਕਿ ਉਹ ਅਕਾਲ ਪੁਰਖ ਵਾਹਿਗੁਰੂ ਦੀ ਇਸ ਵੱਡਮੁੱਲੀ ਦੇਣ ਵਿੱਚ ਜੋ ਉਸ ਨੇ ਆਪ ਦਿੱਤੀ ਹੈ ਮੌਜ ਮਾਣੇ ਕਿਉਂਕਿ–

*"ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ"*

ਇਤਿਹਾਸ ਕੌਮਾਂ ਨੂੰ ਬੀਤੇ ਸਮੇਂ ਵਿਚ, ਕੌਮਾਂ ਵਲੋਂ ਹੋਈਆਂ ਗਲਤੀਆਂ ਤੋਂ ਸੁਚੇਤ ਕਰਦਾ ਹੈ। ਸਿਆਹੀ ਨਾਲ ਲਿਖੇ ਹੋਏ ਇਤਿਹਾਸ ਬਹੁਤ ਛੇਤੀ ਧੁੰਦਲੇ ਪੈ ਜਾਂਦੇ ਹਨ ਪ੍ਰੰਤੂ ਖੂਨ ਅਤੇ ਸੱਚ-ਧਰਮ ਰੂਪੀ ਕਲਮ ਨਾਲ ਲਿਖੇ ਹੋਏ ਇਤਿਹਾਸ, ਨਾ ਮਿਟਦੇ ਹਨ ਅਤੇ ਨਾ ਹੀ ਔਰੰਗਜ਼ੇਬ, ਜ਼ਕਰੀਆ ਖਾਨ, ਮੀਰਮੰਨੂੰ, ਅਬਦਾਲੀ, ਅੰਗਰੇਜ ਅਤੇ ਇਨ੍ਹਾਂ ਵਰਗੇ ਹੋਰ ਮੌਜੂਦਾ ਸਿਆਹੀ ਚੂਸ ਮਿਟਾ ਸਕਦੇ ਹਨ।

"ਸਮੇਂ ਦੇ ਹਾਲਾਤਾਂ ਨੇ ਕੌਮਾਂ ਦੇ ਵੱਡੇ ਮਹੱਲਾਂ ਨੂੰ ਡੇਗਿਆ ਹੈ ਪਰ ਐਸੇ ਮਹੱਲ ਨੂੰ ਕੋਈ ਆਂਚ ਨਹੀਂ। ਜਿਸ ਦੀ ਨੀਂਹ ਸੱਚ ਤੇ ਹੋਵੇ ਅਤੇ ਜਿਸ ਮਹੱਲ ਨੂੰ ਹੱਡੀਆਂ ਦੀਆਂ ਇੱਟਾਂ, ਰੱਤ ਤੇ ਮਿਝ ਦਾ ਗਾਰਾ, ਸਿਦਕ-ਭਰੋਸੇ ਰੂਪ ਥੰਮਾਂ, ਬਿਬੇਕ ਦੀ ਛੱਤ ਅਤੇ ਸ਼ਰਧਾ-ਭਾਵਨਾ ਦਾ ਲੇਪਨ ਹੋਵੇ। ਇਤਿਹਾਸ ਕੀ ਹੈ? ਇਤਿਹਾਸ ! ਇਤਿਹਾਸ ਹੀ ਹੈ, ਬ-ਸ਼ਰਤੇ ਪ੍ਰਮੇਸ਼ਰ ਦੀ ਮੌਜ ਵਿਚੋਂ ਪ੍ਰਗਟ ਹੋਇਆ ਹੋਵੇ। ਕੌਣ ਹੈ? ਜਿਸ ਨੂੰ ਐਸੇ ਇਤਿਹਾਸ ਵਿਚੋਂ ਮਹਾਂ ਜੀਵਨ ਦੀ ਦਾਤ ਨਾ ਮਿਲੇ ਅਤੇ ਕੌਣ ਹੈ? ਜੋ ਐਸੇ ਇਤਿਹਾਸ ਦੇ ਵਾਰਸਾਂ ਨੂੰ ਖਤਮ ਕਰ ਸਕੇ। ਜੇਕਰ ਸਾਡੇ ਕੋਲ ਇਤਿਹਾਸ ਨਾ ਹੋਵੇ ਤਾਂ ਸਾਡੇ ਸਾਹਮਣੇ ਸਰਹੰਦ ਦੀਆਂ ਖ਼ੂਨੀ ਦੀਵਾਰਾਂ, ਚਮਕੌਰ ਦੀ ਕੱਚੀ ਗੜ੍ਹੀ ਦਾ ਨਕਸ਼ਾ ਕੌਣ ਚਿਤਰੇਗਾ। ਇਤਿਹਾਸ ਦੇ ਪੱਤਰੇ ਸਾਡੇ ਪਾਸ ਇਸ ਰੂਪ ਵਿੱਚ ਨਾ ਹੋਣ ਤਾਂ ਭਾਈ ਤਾਰੂ ਸਿੰਘ ਜੀ ਦਾ ਲੱਥਦਾ ਹੋਇਆ ਖੋਪਰਾ, ਚਰੱਖੜੀ ਦੀ ਪੀਂਘ ਤੇ ਝੂਟੇ ਲੈਂਦੇ ਸੁਬੇਗ ਸਿੰਘ ਤੇ ਸ਼ਾਹਬਾਜ ਸਿੰਘ, ਭਾਈ ਮਨੀ ਸਿੰਘ ਜੀ ਨੂੰ ਬੰਦ-ਬੰਦ ਕਟਾਉਂਦਿਆਂ ਤੇ ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਸੀਸ ਤਲੀ ਤੇ ਰੱਖ ਕੇ ਲੜਦਿਆਂ ਹੋਇਆਂ ਨੂੰ ਕੌਣ ਤੱਕੇਗਾ। ਮੁਸੱਵਰ ਕੋਲ ਬੁਰਸ਼ ਹੈ, ਰੰਗ ਹਨ ਉਹ ਆਪਣੇ ਦਿਮਾਗ ਵਿੱਚ ਉਕਰੀ

ਹੋਈ ਤਸਵੀਰ ਨੂੰ ਤੁਹਾਡੇ ਸਾਹਮਣੇ ਸਾਕਾਰ ਕਰ ਦੇਵੇਗਾ। ਪੂੰਤੂ ਬੁਰਸ਼ ਦੇ ਰੰਗ ਸਮੇਂ ਦੇ ਨਾਲ ਫਿਕੇ ਪੈ ਜਾਂਦੇ ਹਨ। ਮੁਸੱਵਰ ਵਲੋਂ ਬਣਾਈ ਹੋਈ ਤਸਵੀਰ ਕੁਝ ਸਮੇਂ ਬਾਅਦ ਆਪਣੀ ਹੋਂਦ ਨੂੰ ਗੁਆ ਬੈਠਦੀ ਹੈ। ਇਤਿਹਾਸ ਕੋਲ ਅੱਖਰ ਹਨ। ਇਹ ਸਦੀਆਂ ਬੀਤ ਜਾਣ ਬਾਅਦ ਵੀ ਨਵਾਂ ਨਰੋਆ ਅਤੇ ਤਾਜਾ ਰਹਿੰਦਾ ਹੈ।

ਸਿੱਖ ਇਤਿਹਾਸ ਦੀ ਨੀਂਹ ਜਾਂ ਸ਼ੁਰੂਆਤ ਪ੍ਰਮੇਸ਼ਰ ਨੇ "ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਉ।।" ਹੋ ਕਰਕੇ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਰੂਪ ਵਿੱਚ ਮਨੁੱਖਤਾ ਦੇ ਭਲੇ ਲਈ, ਮਨੁੱਖਤਾ ਨੂੰ ਇਕ ਅਕਾਲ ਪੁਰਖ ਨਾਲ ਜੋੜ ਕੇ ਕੀਤੀ। ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਮੌਜ ਮੁਤਾਬਿਕ ਮਨੁੱਖ ਨੂੰ ਖਾਲਿਸ ਮਨੁੱਖ ਬਣਾਉਣ ਲਈ ਸਮੁੱਚੇ ਨਿਯਮਾਂ ਸਹਿਤ ਦਸਾਂ ਪਾਤਸ਼ਾਹੀਆਂ ਦੇ ਪਾਵਨ ਸਰੂਪ ਵਿੱਚ ਆਪ ਮਾਰਗ ਦਰਸ਼ਨ ਕੀਤਾ। ਦਸਾਂ ਪਾਤਸ਼ਾਹੀਆਂ ਦੇ ਇਸ ਪਵਿੱਤਰ ਵਾਤਾਵਰਣ ਵਿੱਚ ਸੱਚ, ਧਰਮ ਤੇ ਕੁਰਬਾਨੀ ਦੀ ਖੇਤੀ ਕਰਕੇ ਨਾਮ ਰੂਪ ਬੀਜ ਨੂੰ ਬੋ ਕਰਕੇ ਇਤਿਹਾਸ ਰੂਪੀ ਪੌਦੇ ਨੂੰ ਸਿਰਜਿਆ ਜਿਸ ਨੂੰ ਖਾਲਸਾ ਰੂਪੀ ਫਲ ਲੱਗਾ। ਆਪ ਵਾਹਿਗੁਰੂ ਨੇ 'ਸ੍ਰੀ ਗੁਰੂ ਨਾਨਕ ਦੇਵ ਜੀ' ਦਾ ਰੂਪ ਹੋ ਕੇ ਚਾਰ ਉਦਾਸੀਆਂ ਧਾਰਨ ਕਰਕੇ ਲੋਕ ਬੋਲੀ ਵਿਚ 'ਗੁਰਮਤਿ ਦਾ ਪ੍ਰਚਾਰ ਕੀਤਾ। ਰਾਖਸ਼ਾਂ ਨੂੰ ਦੇਵਤੇ, ਠੱਗਾਂ ਨੂੰ ਸੱਜਣ, ਮਨੁੱਖ ਨੂੰ ਉੱਤਮ-ਮਨੁੱਖ ਬਣਾਇਆ। ਸ਼ਬਦ ਰੂਪੀ ਤੀਰਾਂ ਨਾਲ ਮਨੁੱਖ ਨੂੰ ਜਕੜਣ ਵਾਲੇ ਕਾਮ ਆਦਿਕ ਵਿਕਾਰਾਂ ਨੂੰ ਵਿੰਨ ਸੁਟਿਆ। ਨਦਰੀ ਨਦਰਿ ਨਿਹਾਲ ਕਰਕੇ ਆਤਮਾ ਨੂੰ ਉੱਚੇ ਮੰਡਲਾਂ ਦਾ ਗਿਆਨ ਅਤੇ ਬ੍ਰਹਮਾਂ-ਨੰਦ ਦਾ ਸੁਆਦ ਦਿਖਾਇਆ। ਸਰੀਰਕ ਕੋਹੜ ਅਤੇ ਮਾਨਸਿਕ ਕੋਹੜ ਦੇ ਉਨ੍ਹਾਂ ਰੋਗੀਆਂ ਨੂੰ ਜਿਨ੍ਹਾਂ ਦੇ ਕੋਲ ਸੰਸਾਰੀ ਜੀਵਾਂ ਦੀ (ਸੋਅ) ਖਬਰ ਤੱਕ ਨਹੀਂ ਸੀ ਜਾਂਦੀ, ਗਲ ਨਾਲ ਲਾਇਆ। *"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।।"* (ਪੰ: ੯੬੬) ਦਾ ਕੌਤਕ ਕਰਕੇ ਗੁਰੂ ਅੰਗਦ ਸਾਹਿਬ ਦੇ ਰੂਪ ਵਿੱਚ ਭਾਈ ਬਾਲਾ ਜੀ ਰਾਹੀਂ ਆਪਣੇ ਪਹਿਲੇ ਸਰੂਪ ਦਾ 'ਇਤਿਹਾਸ' ਸਿੱਖ ਸੰਗਤਾਂ ਦੇ ਭਲੇ ਵਾਸਤੇ ਲਿਖਵਾਇਆ। ਪਹਿਲੇ ਸਰੂਪ ਵਿੱਚ ਉਚਾਰੇ ਹੋਏ ਗੁਰਮੁਖੀ ਅੱਖਰਾਂ ਨੂੰ ਇਕੱਤਰ ਕੀਤਾ, ਤਰਤੀਬ ਬਣਾਈ ਅਤੇ ਲਿਖਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਵਲੋਂ ਚਲਾਈ ਹੋਈ ਲੰਗਰ ਦੀ ਮਰਿਆਦਾ ਨੂੰ ਕਾਇਮ ਰੱਖਿਆ। ਪੜ੍ਹਾਈ-ਲਿਖਾਈ ਸ਼ੁਰੂ ਕੀਤੀ ਅਤੇ ਪਹਿਲਵਾਨੀ ਲਈ ਮੱਲਾ-ਖਾੜਾ ਰਚਿਆ। ਆਪਣੀ ਮੌਜ ਮੁਤਾਬਿਕ ਫਿਰ ਕੌਤਕ ਰਚਿਆ ਅਤੇ ਗੁਰੂ ਅਮਰਦਾਸ ਸਾਹਿਬ ਜੀ ਦੇ ਰੂਪ ਵਿੱਚ ਸੇਵਾ-ਸਿਮਰਨ ਅਤੇ ਗੁਰਸਿਖੀ ਦਾ ਪ੍ਰਚਾਰ, ਗੋਇੰਦਵਾਲ ਸਾਹਿਬ ਵਿਖੇ ਅਰੰਭ ਕੀਤਾ। ਗੁਰਸਿਖੀ ਦੇ ਪ੍ਰਚਾਰ ਵਾਸਤੇ ਬਾਈ ਮੰਜੀਆਂ ਅਤੇ ਬਹੱਤਰ ਪੀੜੇ ਅਸਥਾਪਨ ਕੀਤੇ। ਚੌਰਾਸੀ ਲੱਖ ਜੂਨਾਂ ਨੂੰ ਕੱਟਣ ਵਾਸਤੇ ਪਵਿੱਤਰ ਤੀਰਥ ਬਾਉਲੀ ਸਾਹਿਬ ਬਣਵਾਇਆ ਸੰਗਤ ਅਤੇ ਪੰਗਤ ਨੂੰ ਗੁਰੂ ਘਰ ਵਿੱਚ ਜਰੂਰੀ ਨਿਯਮ ਬਣਾਇਆ। ਆਪ ਜੀ ਨੇ ਆਪਣੇ ਨਗਰ ਵਿਖੇ 'ਕਾਲ' ਵਰਗੇ ਮਹਾਂਬਲੀ ਨੂੰ ਵੱਸ ਕਰਕੇ ਰੱਖਿਆ। ਸੰਸਾਰਕ ਬਿਰਤੀ ਵਾਲਿਆਂ ਨੂੰ ਸੰਸਾਰਕ ਦਾਤਾਂ ਅਤੇ ਪ੍ਰਮਾਰਥਕ ਬਿਰਤੀ ਵਾਲਿਆਂ ਨੂੰ ਬ੍ਰਹਮ ਗਿਆਨ ਦੀ ਦਾਤਿ ਬਖਸ਼ੀ। ਆਪ ਜੀ ਨੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਰੂਪ ਵਿੱਚ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਰਚਨਾ ਕਰਕੇ ਇਸ ਧਰਤੀ ਉਪਰ ਸੱਚਖੰਡ ਨੂੰ ਸਿਰਜਿਆ ਜੋ ਸਿੱਖੀ ਦਾ ਕੇਂਦਰ ਅਤੇ ਆਤਮਕ ਅਨੰਦ ਦਾ ਸੋਮਾ ਹੈ। ਐਸਾ ਅਸਥਾਨ ਜਿਥੇ ਕੁਸ਼ਟ ਵਰਗੇ ਰੋਗਾਂ ਦਾ ਛੁਟਕਾਰਾ ਹੋ ਜਾਂਦਾ ਹੈ, ਉਥੇ ਮਨ ਦੇ ਕੋਹੜੀ ਵੀ ਮਾਨਸਿਕ ਸੁਖ ਪ੍ਰਾਪਤ ਕਰਦੇ ਹਨ।

ਪੰਜਵੇਂ ਸਰੂਪ ਵਿੱਚ ਆਪ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਹੋ ਕੇ ਆਪਣੇ ਚਾਰ ਸਰੂਪਾਂ ਵਿੱਚ ਉਚਾਰੀ ਹੋਈ ਬਾਣੀ ਨੂੰ ਇਕੱਤਰ ਕਰਕੇ ਅਤੇ ਭਗਤਾਂ ਦੀ ਬਾਣੀ ਨੂੰ ਯੋਗ ਸਥਾਨ ਦੇ ਕੇ ਗੁਰਦੁਆਰਾ ਰਾਮਸਰ ਵਿਖੇ ਗੁਰਬਾਣੀ ਦਾ ਬੋਹਿਥ ਰਚਿਆ। ਸਿੱਖਾਂ ਵਿੱਚ ਨਿਰਭੈਤਾ ਪੈਦਾ ਕਰਨ ਲਈ ਜਹਾਂਗੀਰ ਦੇ ਬਾਗੀ ਖੁਸਰੋ ਨੂੰ

*"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥"*

ਦੇ ਮਹਾਂਵਾਕਾਂ ਅਨੁਸਾਰ ਸਰਣ ਦਿੱਤੀ ਅਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਲਾਏ ਗਏ ਸਿੱਖੀ ਦੇ ਬੂਟੇ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਸ਼ਹਾਦਤ ਦੇ ਦਿੱਤੀ। ਤੱਤੀ ਤਵੀ ਤੇ ਬੈਠਿਆਂ, ਮੁਬਾਰਕ ਸੀਸ ਵਿੱਚ ਗਰਮ ਰੇਤਾ ਪਵਾਉਂਦਿਆਂ ਹੋਇਆਂ ਵੀ ਸਿੱਖ ਨੂੰ ਸਿਖਿਆ ਦਿਤੀ ਕਿ ਉਹ ਅਕਾਲ ਪੁਰਖ ਦੇ ਭਾਣੇ ਵਿੱਚ

ਅਡੋਲ ਰਹੇ ਅਤੇ ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨੇ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਕਰਕੇ ਜਿਥੇ ਸਿੱਖਾਂ ਕੋਲ ਪੀਰੀ (ਭਗਤੀ) ਸੀ ਉਥੇ ਮੀਰੀ (ਬਾਦਸ਼ਾਹੀ) ਬਖਸ਼ ਕੇ ਮੀਰੀ-ਪੀਰੀ ਦੇ ਮਾਲਕ ਅਖਵਾਏ। ਜਿਹੜੀ ਕੌਮ ਸਦੀਆਂ ਤੋਂ ਗੁਲਾਮੀ ਸਹਿੰਦੀ ਆ ਰਹੀ ਸੀ ਉਸ ਨੂੰ ਜ਼ੁਲਮ ਦਾ ਟਾਕਰਾ ਕਰਨ ਦੇ ਸਮਰੱਥ ਬਣਾਇਆ ਅਤੇ ਚਾਰ ਜੰਗਾਂ ਕਰਕੇ ਫਤਿਹ ਪ੍ਰਾਪਤ ਕੀਤੀ। ਸੱਤਵੇਂ ਸਰੂਪ ਵਿੱਚ ੨੨੦੦ ਸ਼ਸਤਰ ਧਾਰੀ ਘੋੜ ਸਵਾਰ ਰੱਖ ਕੇ ਸਿੱਖਾਂ ਨੂੰ ਨਿਰਭੈ ਰਹਿਣ ਦਾ ਉਪਦੇਸ਼ ਦਿੱਤਾ ਅਤੇ ਬਾਣੀ ਦਾ ਇਕ ਅੱਖਰ ਬਦਲਣ ਬਦਲੇ ਪੁੱਤਰ ਨੂੰ ਵੀ ਦੁਰਕਾਰ ਕੇ, ਜਿੱਥੇ ਸਿੱਖਾਂ ਨੂੰ ਗੁਰਬਾਣੀ ਦਾ ਅਦਬ ਕਰਨ ਦਾ ਉਪਦੇਸ਼ ਦਿੱਤਾ ਉਥੇ ਤਾੜਨਾ ਵੀ ਕੀਤੀ ਕਿ ਜੋ ਧੁਰ ਕੀ ਬਾਣੀ ਵਿਚ ਫਰਕ ਪਾਉਂਦਾ ਹੈ ਉਸ ਦਾ ਗੁਰੂ ਘਰ ਨਾਲ ਕੋਈ ਸੰਬੰਧ ਨਹੀਂ ਭਾਵੇਂ ਕਿ ਉਹ ਗੁਰੂ ਸਪੁੱਤਰ ਵੀ ਕਿਉਂ ਨਾ ਹੋਵੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਠਵੀਂ ਜੋਤ ਨੇ ਹੰਕਾਰੀਆਂ ਦਾ ਹੰਕਾਰ ਤੋੜਨ ਵਾਸਤੇ ਗੁੰਗਿਆਂ ਤੋਂ ਅਰਥ ਕਰਵਾਏ ਐਸੇ ਪਰਉਪਕਾਰੀ ਸਤਿਗੁਰੂ ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਜਨਮਾਂ ਜਨਮਾਂਤਰਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਦੁਖੀਆਂ ਦੇ ਦੁੱਖ ਦੂਰ ਹੁੰਦੇ ਹਨ।

*"ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ"*

ਨੌਵੇਂ ਸਰੂਪ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਮਜਲੂਮਾ ਦੀ ਰੱਖਿਆ ਲਈ ਹਿੰਦ ਦੀ ਚਾਦਰ ਬਣਕੇ ਆਪਣਾ ਬਲੀਦਾਨ ਦਿੱਤਾ। ਆਪ ਨੇ ਪੰਜਵੇਂ ਜਾਮੇਂ ਵਿੱਚ ਜੋ ਸਿੱਖ ਨੂੰ ਸਿਖਿਆ ਦਿੱਤੀ ਸੀ ਵੇਖਿਆ ਕਿ! ਕੀ ਸਾਡਾ ਸਿੱਖ ਸਾਡੀ ਸਿਖਿਆ ਤੇ ਪੂਰਾ ਉਤਰਦਾ ਹੈ, ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰੇ ਜਾਂਦੇ ਨੂੰ, ਭਾਈ ਸਤੀ ਦਾਸ ਜੀ ਨੂੰ ਰੂੰ ਵਿੱਚ ਲਪੇਟ ਕੇ ਅੱਗ ਨਾਲ ਸੜਦੇ ਨੂੰ, ਭਾਈ ਦਿਆਲਾ ਜੀ ਨੂੰ ਦੇਗ ਵਿਚ ਬੈਠ ਕੇ ਉਬਲਦਿਆਂ ਤੱਕਿਆ।

ਦਸਵੇਂ ਪਾਤਸ਼ਾਹ ਮਹਾਰਾਜ ਜੀ ਨੇ ਨੌਂ ਸਾਲ ਦੀ ਉਮਰ ਵਿੱਚ ਮਜ਼ਲੂਮ ਹਿੰਦੂਆਂ ਦੇ ਗਲ੍ਹੋਂ ਜਨੇਊ ਲਹਿਣ ਨਹੀਂ ਦਿੱਤਾ। ਆਪ, ਪਿਤਾ ਨੂੰ ਸ਼ਹਾਦਤ ਲਈ

ਤੋਰਿਆ ਭਾਵੇਂ ਪਹਿਲੇ ਸਰੂਪ ਵਿੱਚ ਨੌਂ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਨੇਊ ਪਹਿਨਿਆਂ ਨਹੀਂ, ਕਿਉਂਕਿ ਪਾਂਧਾ ਜਬਰਦਸਤੀ ਜਨੇਊ ਪਾਉਂਦਾ ਸੀ, ਕਲਗੀਧਰ ਪਿਤਾ ਜਨੇਊ ਪਾਉਣ ਦੇ ਹੱਕ ਵਿੱਚ ਨਹੀਂ ਸਨ ਪਰ ਜ਼ੁਲਮ ਦੇ ਖਿਲਾਫ਼ ਸਨ। ਔਰੰਗਜ਼ੇਬ ਜਾਲਮ ਸੀ ਤੇ ਹਿੰਦੂ ਮਜਲੂਮ। ਜੇਕਰ ਦਸਵੇਂ ਪਿਤਾ ਆਪਣੇ ਪਿਤਾ ਨੂੰ ਸ਼ਹਾਦਤ ਵਾਸਤੇ ਨਾ ਤੋਰਦੇ ਤਾਂ ਹਿੰਦੁਸਤਾਨ ਦਾ ਨਕਸ਼ਾ ਅੱਜ ਹੋਰ ਹੀ ਹੁੰਦਾ, ਜਿਹਾ ਕਿ ਮੁਸਲਮਾਨ ਸੂਫੀ ਕਵੀ ਸਾਂਈ ਬੁਲ੍ਹੇ ਸ਼ਾਹ ਨੂੰ ਕਹਿਣ ਲਈ ਮਜਬੂਰ ਹੋਣਾ ਪਿਆ "ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।"

੩੦ ਮਾਰਚ ੧੬੯੯ ਈਸਵੀ ਮੁਤਾਬਿਕ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਪੰਜ ਸਿਰ ਲੈ ਕੇ ਅੰਮ੍ਰਿਤ ਦੀ ਦਾਤ ਬਖਸ਼ ਕੇ ਅਕਾਲ ਪੁਰਖ ਦੇ ਪੁੱਤਰ ਬਣਾ ਕੇ ਖਾਲਸਾ ਕੌਮ ਦੀ ਸਿਰਜਣਾ ਕੀਤੀ। ਅਤੇ ਚਿੜੀਆਂ ਵਰਗੀ ਕੌਮ ਵਿੱਚ ਬਾਜ ਨਾਲ ਟੱਕਰ ਲੈਣ ਦੀ ਸਮਰੱਥਾ ਪੈਦਾ ਕੀਤੀ। ਸਿੱਖ ਨੂੰ ਆਪਣੇ ਧਰਮ ਦੀ ਹਾਨੀ ਹੁੰਦੀ ਵੇਖ ਕੇ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇਣ ਦੇ ਯੋਗ ਬਣਾ ਦਿੱਤਾ। ਉਨਾਂ ਚਿਰ ਸਿਖਿਆਵਾਂ ਦਿਤੀਆਂ ਜਾਂਦੀਆਂ ਰਹੀਆਂ, ਜਿਨਾਂ ਚਿਰ ਬੁਜਦਿਲਾਂ ਤੇ ਕਾਇਰਾਂ ਨੂੰ ਸਵਾ-ਸਵਾ ਲੱਖ ਦੇ ਨਾਲ ਲੜਨ ਦੇ ਯੋਗ ਨਾ ਬਣਾ ਦਿੱਤਾ। ਅੰਮ੍ਰਿਤ ਨੂੰ ਪੀ ਕੇ ਖਾਲਸੇ ਨੇ ਮੌਤ ਨੂੰ ਮਖੌਲਾਂ ਕੀਤੀਆਂ, ਚਰੱਖੜੀਆਂ ਤੇ ਚੜ੍ਹੇ, ਬੰਦ-ਬੰਦ ਕਟਵਾਏ, ਖੋਪਰੇ ਲੁਹਾਏ, ਸੀਸ ਤਲੀਆਂ ਤੇ ਰੱਖ ਕੇ ਲੜੇ, ਆਰਿਆਂ ਦੇ ਨਾਲ ਦੋ-ਫਾੜ ਹੋਏ, ਘੋੜਿਆਂ ਦੀਆਂ ਟਾਪਾਂ ਥੱਲੇ ਲਿਤਾੜੇ ਗਏ, ਜੰਡਾਂ ਦੇ ਨਾਲ ਬੰਨ ਕੇ ਸਾੜੇ ਗਏ, ਮਾਈਆਂ ਨੇ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਬੱਚਿਆਂ ਦੇ ਟੋਟੇ-ਟੋਟੇ ਕਰਵਾ ਕੇ, ਗਲ੍ਹਾਂ ਵਿੱਚ ਹਾਰ ਪੁਵਾਏ, ਬੱਚੇ ਨੇਜਿਆਂ ਉਪਰ ਟੰਗੇ ਗਏ। ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾਇਆ, ਨਿੱਤ ਦੀ ਗੁਲਾਮੀ, ਕਾਇਰਪੁਣਾ, ਮੌਤ ਦਾ ਡਰ, ਔਗੁਣ ਤੇ ਪਾਪ ਮਿਟਾ ਦਿੱਤੇ। ਨਿਰਭੈ ਯੋਧੇ, ਮਹਾਂਬਲੀ ਸੂਰਮਿਆਂ ਨੇ ਬਾਹਰੀ ਜਾਲਮਾਂ ਅਤੇ ਅੰਦਰੂਨੀ ਵਿਕਾਰਾਂ ਰੂਪੀ ਦੁਸ਼ਮਣਾਂ ਨੂੰ ਜੜ੍ਹੋਂ ਪੁੱਟ ਦਿੱਤਾ, ਇਹ ਕੇਵਲ ਖੰਡੇ ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਹੀ ਸੀ।

ਦਸਵੇਂ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪਿਤਾ, ਮਾਤਾ ਤੇ ਚਾਰੇ ਸਾਹਿਬਜ਼ਾਦੇ ਸਿੱਖ ਕੌਮ ਤੋਂ ਵਾਰ ਦਿੱਤੇ ਅਤੇ ਖਾਲਸੇ ਵੱਲ ਉਂਗਲ ਕਰਕੇ ਕਿਹਾ "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੁਏ ਤੋ ਕਿਆ ਭਯਾ ਜੀਵਤ ਕਈ ਹਜਾਰ" ਹਕੀਮ ਅੱਲਾ ਯਾਰ ਖਾਂ ਜੋਗੀ ਆਪ ਜੀ ਦੀ ਬਾਬਤ ਲਿਖਦਾ ਹੈ "ਹਮਨੇ ਭੀ ਉਸ ਮੁਕਾਮ ਪਰ ਜਾਨਾ ਹੈ ਜਲਦਤਰ, ਜਿਸ ਜਗ੍ਹਾਂ ਤੁਮ ਕੋ ਆਪਨੇ ਕਟਾਨੇ ਪੜੇਂਗੇ ਸਰ, ਹੋਂਗੇ ਸ਼ਹੀਦ ਲੜ-ਕੇ ਯੇ ਬਾਕੀ ਕੇ ਦੋ ਪਿਸਰ, ਰਹਿ ਜਾਊਂਗਾ ਇਕੇਲਾ ਮੈਂ ਕਲ ਤਕ ਲੁਟਾ ਕੇ ਘਰ, ਪਹਿਲੇ ਪਿਤਾ ਕਟਾਯਾ ਅਬ ਬੇਟੇ ਕਟਾਊਂਗਾ। ਨਾਨਕ ਕਾ ਬਾਗ ਖ਼ੂਨਿ, ਜਿਗਰ ਸੇ ਖਿਲਾਊਂਗਾ।"

ਖਾਲਸੇ ਨੇ ਗੁਰੂ ਸਾਹਿਬਾਨਾਂ ਪਾਸੋਂ ਲਈ ਹੋਈ ਸਿਖਿਆ ਤੇ ਤੁਰਨ ਦਾ ਯਤਨ ਕੀਤਾ। ਗੁਰੂ ਸਾਹਿਬਾਨਾਂ ਤੋਂ ਬਾਅਦ ਕੌਮ ਦਾ ਪਹਿਲਾ ਜਥੇਦਾਰ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਪੁੱਤਰ ਨੂੰ ਆਪਣੀ ਗੋਦ ਵਿੱਚ ਸ਼ਹੀਦ ਕਰਾਉਂਦਾ। ਬੱਚੇ ਦੀਆਂ ਆਂਦਰਾਂ ਕੱਢ ਕੇ ਜਥੇਦਾਰ ਦੇ ਗਲ ਵਿਚ ਹਾਰ ਵਾਂਗੂ ਪਾਈਆਂ ਜਾਂਦੀਆਂ ਹਨ। ਚਿਹਰੇ ਉਪਰ ਖ਼ੂਨ ਦੇ ਛਿੱਟੇ ਮਾਰੇ ਜਾਂਦੇ ਹਨ। ਉਸ ਦਾ ਜਿਗਰ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾਇਆ ਜਾਂਦਾ ਹੈ। ਕੌਮ ਦਾ ਜਥੇਦਾਰ ਇਸ ਭਾਣੇ ਵਿੱਚ ਅਡੋਲ ਰਹਿੰਦਾ ਹੈ। ਭਾਈ ਮਨੀ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਬੰਦ-ਬੰਦ ਕਟਾਉਂਦੇ ਹਨ। ਬਾਬਾ ਦੀਪ ਸਿੰਘ ਜੀ ਸ਼ਹੀਦ ਤਲੀ ਉਪਰ ਸੀਸ ਰੱਖ ਕੇ ਲੜਦੇ ਹਨ। ਭਾਈ ਤਾਰੂ ਸਿੰਘ ਜੀ ਹੱਸ-ਹੱਸ ਕੇ ਖੋਪਰਾ ਉਤਰਵਾਉਂਦੇ ਹਨ। ਇਹ ਸਾਰਾ ਇਤਿਹਾਸ ਹੀ ਹੈ; ਜੋ ਸਵੇਰ-ਸ਼ਾਮ ਅਰਦਾਸ ਦੇ ਰੂਪ ਵਿੱਚ ਸਾਡੀਆਂ ਅੱਖਾਂ ਦੇ ਸਾਹਮਣੇ ਦੀ ਗੁਜ਼ਰਦਾ ਹੈ।

ਗੁਰਦੇਵ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰਬਾਣੀ ਦਾ ਅਦਬ-ਸਤਿਕਾਰ, ਪ੍ਰਚਾਰ, ਗੁਰਬਾਣੀ ਦੀ ਰਾਖੀ ਕਰਨ ਵਾਸਤੇ ਟਕਸਾਲਾਂ ਚਲਾਈਆਂ। ਟਕਸਾਲ ਦੇ ਮੁਖੀਆਂ ਦਾ ਜੀਵਨ ਸੱਚ ਸੀ ਅਤੇ ਹੈ ਵੀ। ਕਹਿਣੀ ਕਰਣੀ ਦੇ ਪੂਰੇ; ਜੇ ਗੁਰਬਾਣੀ ਦੀ ਗੱਲ ਕੀਤੀ ਤਾਂ ਗੁਰਬਾਣੀ ਦਾ ਰੂਪ ਹੋਏ, ਜੇ ਭਗਤੀ ਦੀ ਗੱਲ ਕੀਤੀ ਤਾਂ ਭਗਤ, ਜੇ ਸੇਵਾ ਦੀ ਗੱਲ ਕੀਤੀ ਤਾਂ ਸੇਵਾਦਾਰ

ਹੋਏ, ਜੇਕਰ ਸਿਪਾਹੀ ਦੀ ਗੱਲ ਕੀਤੀ ਤਾਂ ਸੰਤ ਸਿਪਾਹੀ ਹੋਏ। ਗੁਰਬਾਣੀ ਦਾ ਸ਼ੁਧ ਉਚਾਰਨ, ਗੁਰਬਾਣੀ ਦੇ ਅਰਥ ਗੁਰ ਇਤਿਹਾਸ ਅਤੇ ਗੁਰਮਤਿ ਰਹਿਤ ਮਰਿਆਦਾ ਦੇ ਸੰਪੂਰਨ ਨਿਯਮਾਂ ਰੂਪੀ ਵੱਡਮੁੱਲੇ ਖਜਾਨੇ ਨੂੰ ਸੀਨੇ-ਬਸੀਨੇ ਹੁਣ ਤਕ ਸੰਭਾਲੀ ਰੱਖਿਆ ਹੈ ਜਿਸ ਦਾ ਪ੍ਰਤੱਖ ਸਬੂਤ ਹੁਣ ਦੇ ਨਿਯਮਾਂ ਨੂੰ ਦੇਖ ਕੇ ਲਾਇਆ ਜਾ ਸਕਦਾ ਹੈ। ਦਮਦਮੀ ਟਕਸਾਲ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਅਦਬ-ਸਤਿਕਾਰ ਨੂੰ ਸੇਵਾ ਸ਼ਰਧਾ ਦੇ ਆਧਾਰ ਤੇ ਕਾਇਮ ਰੱਖਿਆ ਹੈ। ਟਕਸਾਲ ਨੇ ਜਿੰਨੇ ਪਾਠੀ, ਗਿਆਨੀ, ਰਾਗੀ, ਪ੍ਰਚਾਰਕ, ਕਥਾਕਾਰ ਪੈਦਾ ਕੀਤੇ ਹਨ, ਸ਼ਾਇਦ ਸਮੁੱਚੀ ਕੌਮ ਵਿਚੋਂ ਇਤਨੇ ਪੈਦਾ ਨਾ ਹੋਏ ਹੋਣ।

ਬ੍ਰਹਮ ਗਿਆਨੀ ਮਹਾਂਪੁਰਸ਼ਾਂ ਦਾ ਜੀਵਨ ਲਿਖਣਾ ਕਿਸੇ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਅਤੇ ਨਾ ਹੀ ਲਿਖਿਆ ਜਾ ਸਕਦਾ ਹੈ। ਸੰਗਤਾਂ ਦੀ ਬਹੁਤ ਜ਼ਿਆਦਾ ਮੰਗ ਨੂੰ ਮੁੱਖ ਰੱਖ ਕੇ "ਦਮਦਮੀ ਟਕਸਾਲ ਦਾ ਸੰਖੇਪ ਇਤਿਹਾਸ" ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਜਿਸ ਵਿੱਚ ਅਨੇਕਾਂ ਤ੍ਰੁੱਟੀਆਂ ਰਹਿ ਗਈਆਂ ਹੋਣਗੀਆਂ ਜੋ ਆਪਣੀ ਸ਼ੁਭ ਰਾਏ ਭੇਜ ਕੇ ਅੱਗੋਂ ਤੋਂ ਦੂਰ ਕਰਾਉਣ ਦੀ ਕੋਸ਼ਿਸ਼ ਕਰਨੀ ਜੀ।

*ਗੁਰੂ ਪੰਥ ਦਾ ਦਾਸ,*
*ਜੱਥੇ ਦਾ ਇਕ ਵਿਦਿਆਰਥੀ,*
ਦੀਦਾਰ ਸਿੰਘ ਖੁਜਾਲਾ

# ਸੰਪ੍ਰਦਾਇ

'ਸੰਪ੍ਰਦਾਇ' ਸ਼ਬਦ ਵਿਆਕਰਣ ਅਨੁਸਾਰ ਚਾਰ ਅਖਰਾਂ ਦੇ ਜੋੜ ਤੋਂ ਬਣਿਆ ਹੈ। ਸੰ+ਪ੍ਰ+ਦਾ+ਯ ਇਸ ਦਾ ਅਰਥ ਭਲੀ ਭਾਂਤ ਵਿਸ਼ੇਸ਼ ਨਿਯਮ ਅਨੁਸਾਰ ਜੋ ਦੇਈਦਾ [ਪ੍ਰਦਾਨ ਕਰਦਾ] ਆਇਆ ਹੋਵੇ। ਰਹੱਸਵਾਦੀਆਂ ਦੇ ਸਿਧਾਂਤ ਵਿਚ ਪ੍ਰੰਪਰਾ ਤੋਂ ਆਇਆ ਹੋਇਆ ਗੁਰ ਉਪਦੇਸ਼, ਜਿਸ ਦਾ ਉਚਾਰਨ ਤੋਂ ਲੈ ਕੇ ਅਰਥ ਤੱਕ ਜਿਉਂ ਦਾ ਤਿਉਂ ਅਭਿਆਸ ਕੀਤਾ ਜਾਏ, ਉਹ 'ਸੰਪ੍ਰਦਾਇ' ਹੈ। ਇਸ ਤਰ੍ਹਾਂ ਧੁਰੋਂ [ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ] ਤੋਂ ਚਲਦੀ ਆਈ ਪ੍ਰੰਪਰਾ ਦੇ ਅਧਾਰ ਤੇ ਹੋਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਟਕਸਾਲੀ' ਵਿਆਖਿਆ 'ਸੰਪ੍ਰਦਾਈ' ਹੈ ਅਤੇ ਇਹ ਵਿਆਖਿਆ ਪ੍ਰਣਾਲੀ 'ਸੰਪ੍ਰਦਾਈ ਪ੍ਰਣਾਲੀ ਹੈ'

(ਡਾ: ਤਾਰਨ ਸਿੰਘ)

## *ਪ੍ਰੰਪਰਾ ਤੋਂ ਉਪਦੇਸ ਦੇਣ ਦੀ ਚਲੀ ਰੀਤ*

ਗੁਰ ਉਪਦੇਸ਼ ਧਾਰਨ ਕਰਨ ਵਾਲੀ ਜਮਾਤ। [ਮਹਾਨ ਕੋਸ਼]

ਜੋ ਪ੍ਰੰਪਰਾ, ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਜਿਉਂ ਤੋਂ ਤਿਉਂ ਸੀਨੇ ਬਸੀਨੇ ਚਲੀ ਆਵੇ, ਉਸ ਦਾ ਨਾਮ ਸੰਪ੍ਰਦਾਯ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹਨ-ਪੜ੍ਹਾਉਣ ਵਾਲੇ ਖਾਲਸ ਰੂਪ, ਗੁਰੂ ਘਰ ਦੇ ਪ੍ਰੇਮੀ ਪੂਰਨ ਗੁਰਸਿਖ ਹੋਣ ਅਤੇ ਹੋਰ ਮੱਤਾਂ ਦੇ ਖਿਚੋ ਖਿਚੀ ਵਾਲੇ ਨਾ ਹੋਣ, ਉਹਨਾਂ ਪਾਸੋਂ ਇਸ ਦੇ ਉਚਾਰਨ ਬਾਰੇ ਚੰਗੀ ਤਰ੍ਹਾਂ ਨਿਰਣਾ ਹੋ ਸਕਦਾ ਹੈ। ਅੱਜਕਲ੍ਹ ਦੇ ਕਈ ਦੂਜੇ ਮਤਾਂ ਦੀ ਵਿਦਿਆ ਪਾ ਕੇ, ਗੁਰੂ ਘਰ ਦੇ (ਸਿਧਾਂਤ) ਅਭਿਪ੍ਰਾਯ ਤੋਂ ਬੇਮੁਖ

ਅਨੇਕਾਂ ਪੂਰਬੋਕਿਤ ਗਲਤ ਪਾਠ ਦਸਦੇ ਹਨ। ਅਰਥਾਂ ਦੀਆਂ ਸੰਪ੍ਰਦਾਯਕ 'ਟਕਸਾਲਾਂ', ਸ੍ਰੀ ਦਮਦਮੇ ਸਾਹਿਬ ਵਾਲੀ 'ਟਕਸਾਲ' ਸ਼ਹੀਦ ਬਾਬਾ ਦੀਪ ਸਿੰਘ ਜੀ ਤੋਂ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੀ 'ਟਕਸਾਲ' ਜੋ ਭਾਈ ਮਨੀ ਸਿੰਘ ਜੀ ਸ਼ਹੀਦ ਤੋਂ, ਸੀਨੇ ਬਸੀਨੇ ਬ੍ਰਹਮ ਗਿਆਨੀਆਂ, ਮਹਾਂਪੁਰਸ਼ਾਂ ਦੁਆਰਾ ਚਲੀਆਂ ਆ ਰਹੀਆਂ ਹਨ। 'ਸੰਪ੍ਰਦਾਇ' ਟਕਸਾਲਾਂ ਹਨ।

ਸਹੀ ਗੱਲ ਇਹ ਹੈ ਕਿ ਉਕਤ ਵਿਆਖਿਆ ਧੁਰੋਂ ਚਲਦੀ ਆਈ ਪ੍ਰੰਪਰਾਂ ਦੇ ਅਧਾਰ ਤੇ ਹੋਣ ਕਰਕੇ ਸ਼ੁਧ ਸੰਪ੍ਰਦਾਇ ਹੈ। ਜਿਸ ਦੇ ਸ਼ਬਦ ਅਤੇ ਅਰਥ ਦੇ ਹਰ ਇਕ ਜਰੂਰੀ ਅੰਗ ਉਪਰ ਵੀਚਾਰ ਹੋਣ ਦੇ ਕਾਰਣ ਇਹ ਆਪਣਾ 'ਕਾਮਧੇਨੁ' ਨਾਮ ਸਫਲ ਕਰਨ ਦੇ ਠੀਕ ਠਾਕ ਯੋਗ ਬਣ ਗਈ ਹੈ।

# ਟਕਸਾਲ ਦੀ ਆਰੰਭਤਾ ਤੋਂ ਪਹਿਲਾਂ ਗੁਰਸਿਖੀ ਦਾ ਪ੍ਰਚਾਰ

ਗੁਰਬਾਣੀ ਦੇ ਅਰਥਾਂ ਦੀ ਵਿਆਖਿਆ ਦਾ ਚਰਚਾ ਸਭ ਤੋਂ ਪਹਿਲਾਂ ਗੁਰਬਾਣੀ ਉਚਾਰਣ ਰਾਹੀਂ ਕਰਨ ਦਾ ਜ਼ਿਕਰ ਆਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਤੋਂ ਵਿਆਖਿਆ ਅਰੰਭ ਹੋ ਕੇ ਬਾਕੀ ਗੁਰੂ ਸਾਹਿਬਾਂ ਅਤੇ ਭਗਤਾਂ ਦੀ ਬਾਣੀ ਰਾਹੀਂ ਕੀਤੀ ਗਈ ਗੁਰਬਾਣੀ ਦੀ ਵਿਆਖਿਆ ਨੂੰ ਸਹਿਜ ਪ੍ਰਣਾਲੀ ਦਾ ਨਾਂ ਦਿੱਤਾ ਗਿਆ। ਸਹਿਜ ਪ੍ਰਣਾਲੀ ਨੂੰ ਸਮਝਣ ਵਾਸਤੇ ਇਨਸਾਨ ਦਾ ਬੋਧਕ ਅਤੇ ਅਧਿਆਤਮਕ ਪੱਖ ਉੱਚਾ ਹੋਣਾ ਚਾਹੀਦਾ ਹੈ। ਇਸ ਪ੍ਰਣਾਲੀ ਰਾਹੀਂ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਵਲੋਂ ਗੁਰਬਾਣੀ ਦੀ ਕੀਤੀ ਇਸ ਵਿਆਖਿਆ ਨੂੰ ਸਮਝ ਕੇ ਅਗੋਂ ਗੁਰਸਿਖਾਂ ਨੇ ਗੁਰਮਤਿ ਦਾ ਪ੍ਰਚਾਰ ਕੀਤਾ ਹੈ। ਪਹਿਲੇ ਦੂਜੇ ਸਰੂਪ ਵਿੱਚ ਜਿੱਥੇ ਖੁਦ ਸਤਿਗੁਰੂ ਜੀ ਆਪ ਜਗ੍ਹਾ-ਜਗ੍ਹਾ ਤੇ ਜਾ ਕੇ ਸੱਚੇ ਨਾਮ ਦਾ ਉਪਦੇਸ਼ ਕਰਦੇ ਰਹੇ ਉਥੇ ਤੀਜੇ ਸਰੂਪ ਵਿੱਚ ਗੁਰਬਾਣੀ ਪ੍ਰਚਾਰ ਨੂੰ ਹੋਰ ਤੇਜ਼ ਕਰਨ ਲਈ ਪੂਰਨ ਗੁਰਸਿੱਖ ਬਣਾ ਕੇ ਸਾਰੇ ਭਾਰਤ ਵਿੱਚ ਗੁਰਸਿੱਖੀ ਪ੍ਰਚਾਰ ਵਾਸਤੇ ਬਾਈ (੨੨) ਗੁਰਸਿੱਖਾਂ ਨੂੰ ਮੰਜੀਆਂ [ਸਿਰੋਪਾਓ ਜਾਂ ਸਨਮਾਨ] ਦੇ ਕੇ ਭੇਜਿਆ ਅਤੇ ਬੀਬੀਆਂ ਨੂੰ ਬਖਸ਼ਸ਼ ਕਰਕੇ ਬਹੱਤਰ (੭੨) ਪੀੜ੍ਹੇ ਦੇ ਕੇ ਧਰਮ ਪ੍ਰਚਾਰ ਵਾਸਤੇ ਤੋਰਿਆ ਗਿਆ। ਸਤੀ ਦੀ ਰਸਮ ਖਤਮ ਕਰਵਾਈ ਅਤੇ ਹਿੰਦੂਆਂ ਜਾਂ ਹਿੰਦੂ ਤੀਰਥਾਂ ਤੇ ਲੱਗਾ ਜੇਜੀਆ (ਡੰਨ) ਬੰਦ ਕਰਵਾਇਆ। ਸਤਿਗੁਰੂ ਜੀ ਨੇ ਆਪ ਵੀ ਤੀਰਥ ਅਸਥਾਨਾਂ ਤੇ ਪਹੁੰਚ ਕੇ ਗੁਰਸਿਖੀ ਪ੍ਰਚਾਰ ਕੀਤਾ। ਸੰਗਤ-ਪੰਗਤ ਦੀ ਅਤੇ ਸੇਵਾ ਦੀ ਪ੍ਰਥਾ ਚਲਾਈ।

## ਬਾਈ ਮੰਜੀਆਂ ਦੇ ਨਾਮ

| | | |
|---|---|---|
| ੧. ਅੱਲਾਯਾਰ | ੨. ਸੱਚਨ-ਸੱਚ | ੩. ਸਾਧਾਰਣ |
| ੪. ਸਾਵਣ ਮੱਲ | ੫. ਸੁੱਖਣ | ੬. ਹੰਦਾਲ |

| | | |
|---|---|---|
| ੭. ਕੇਦਾਰੀ | ੮. ਖੇੜਾ | ੯. ਗੰਗੂ ਸ਼ਾਹ |
| ੧੦. ਦਰਬਾਰੀ | ੧੧. ਪਾਰੋ | ੧੨. ਫੇਰਾ |
| ੧੩. ਬੂਆ | ੧੪. ਬੇਣੀ | ੧੫. ਮਹੇਸਾ |
| ੧੬. ਮਾਈਦਾਸ | ੧੭. ਮਾਣਕ ਚੰਦ | ੧੮. ਮੁਰਾਰੀ (ਮਥੋ - ਮੁਰਾਰੀ) |
| ੧੯. ਰਾਜਾਰਾਮ | ੨੦. ਰੰਗ ਸ਼ਾਹ | ੨੧. ਰੰਗ ਦਾਸ |
| ੨੨. ਲਾਲੋ | | |

ਬਾਈ ਮੰਜੀਆਂ ਰਾਹੀਂ ਮਹਾਰਾਜ ਜੀ ਨੇ ਗੁਰਬਾਣੀ ਦੀ ਵਿਆਖਿਆ ਦਾ ਪ੍ਰਚਾਰ ਬੜੇ ਯੋਜਨਾ ਬੱਧ ਤਰੀਕੇ ਨਾਲ ਕੀਤਾ।

ਤੀਸਰੇ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾ ਕੇ ਅੰਮ੍ਰਿਤਸਰ ਸਰੋਵਰ ਦੀ ਨੀਂਹ ਰੱਖੀ ਅਤੇ ਸਿੱਖੀ ਦਾ ਕੇਂਦਰੀ ਸਥਾਨ ਬਣਾਇਆ।

ਪੰਜਵੇਂ ਸਰੂਪ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਅੰਮ੍ਰਿਤ ਸਰੋਵਰ ਦੀ ਅਤੇ ਸੁੰਦਰ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਪੂਰਨ ਕੀਤੀ। ਨਾਲ ਹੀ ਸ੍ਰੀ ਤਰਨਤਾਰਨ ਸਾਹਿਬ ਆਦਿਕ ਅਸਥਾਨਾਂ ਦੀ ਸੇਵਾ ਵੀ ਕਰਵਾਈ। ਪਹਿਲੇ ਸਰੂਪਾਂ ਵਿੱਚ ਸਤਿਗੁਰਾਂ ਦੀ ਉਚਾਰੀ ਬਾਣੀ ਅਤੇ ਭਗਤਾਂ ਦੀ ਬਾਣੀ ਨੂੰ ਇਕੱਤਰ ਕਰਕੇ ਲਿਖਵਾਇਆ ਅਤੇ ਬੀੜ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਸਰੂਪ ਬੰਨਿਆ। ਆਪ ਜੀ ਨੇ ਗੁਰਬਾਣੀ ਪ੍ਰਚਾਰ ਦਾ ਵੱਡਾ ਸਾਧਨ ਕੀਰਤਨ ਦੇ ਰੂਪ ਵਿੱਚ ਆਪਣੇ ਗੁਰਸਿੱਖਾਂ ਨੂੰ ਬਖਸ਼ਿਆ। ਇਸੇ ਤਰਾਂ ਹੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ, ਭਾਵੇਂ ਉਹ ਉਦਾਸੀ ਮੱਤ ਦੇ ਮੋਢੀ ਹੋਏ ਹਨ, ਪ੍ਰੰਤੂ ਉਨ੍ਹਾਂ ਨੇ ਇਸ ਵਿਆਖਿਆ ਰਾਹੀਂ ਗੁਰਮਤਿ ਦਾ ਪ੍ਰਚਾਰ ਅਰੰਭਿਆ। ਬਾਬਾ ਸ੍ਰੀ ਚੰਦ ਜੀ ਤੋਂ ਪਿਛੋਂ ਬਾਬਾ ਗੁਰਦਿੱਤਾ ਜੀ ਉਦਾਸੀ ਮੱਤ ਦੇ ਪ੍ਰਸਿੱਧ ਮਹਾਤਮਾ ਹੋਏ ਹਨ, ਜੋ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਜੀ ਦੇ ਵੱਡੇ ਸਪੁੱਤਰ ਸਨ। ਬਾਲੂ ਹਸਨ, ਫੂਲੇ ਸ਼ਾਹ, ਗੋਇੰਦਾ ਅਤੇ ਅਲਮਸਤ ਨਾਂ

ਦੇ ਚਾਰ ਸੇਵਕ, ਬਾਬਾ ਗੁਰਦਿੱਤਾ ਜੀ ਦੇ ਹੋਏ। ਉਨ੍ਹਾਂ ਨੇ ਪ੍ਰਚਾਰ ਲਈ ਚਾਰ ਧੂਏਂ ਉਦਾਸੀਆਂ ਦੇ ਥਾਪੇ।

ਧੂਆਂ [ਧੂਣੀਆਂ, ਉਦਾਸੀ ਗੱਦੀ ਦਾ ਸਥਾਨ] ਚਾਰ ਧੂਆਂ ਨਾਲ ਛੇ (੬) ਬਖਸ਼ਿਸਾਂ ਮਿਲਾ ਕੇ ਦਸ ਨਾਮੀ ਉਦਾਸੀ ਕਹਾਏ ਜਾਂਦੇ ਹਨ। ਛੇ ਬਖਸ਼ਿਸਾਂ ਇਸ ਪ੍ਰਕਾਰ ਹਨ:-

੧. ਸੁਥਰੇ ਸ਼ਾਹੀ – ਬਖਸ਼ਿਸ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
੨. ਸੰਗਤ ਸਾਹਿਬੀਏ ਸਾਹਿਬ – ਬਖਸ਼ਿਸ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ,
੩. ਜੀਤ ਮਲੀਏ – ਬਖਸ਼ਿਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ,
੪. ਬਖਤ ਮਲੀਏ – ਬਖਸ਼ਿਸ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ,
੫. ਭਗਤ ਭਗਵਾਨੀਏ – ਬਖਸ਼ਿਸ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ,
੬. ਮੀਹਾਂ ਸ਼ਾਹੀਏ – ਬਖਸ਼ਿਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ,

ਛੇ ਬਖਸ਼ਿਸਾਂ ਤੇ ਚਾਰ ਧੂਣਿਆਂ ਦੇ ਉਦਾਸੀ ਸੰਤਾਂ ਮਹਾਤਮਾ ਨੇ ਗੁਰਬਾਣੀ ਦੇ ਪ੍ਰਚਾਰ ਲਈ ਸੈਂਕੜੇ ਡੇਰੇ, ਅਖਾੜੇ ਅਤੇ ਕੇਂਦਰ ਥਾਪੇ। ਸਾਰੇ ਉਦਾਸੀ ਸਾਧੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪੂਰਨ ਸਤਿਕਾਰ ਕਰਦੇ।

ਜਿਸ ਸਮੇਂ ਮੁਗਲੀਆ ਹਕੂਮਤ ਨੇ ਸਿੱਖੀ ਦੇ ਪ੍ਰਚਾਰ ਤੇ ਹਰ ਤਰ੍ਹਾਂ ਪਾਬੰਦੀ ਲਗਾਈ ਹੋਈ ਸੀ, ਸਿੰਘਾਂ ਦਾ ਕਿਤੇ ਵੀ ਇੱਕਠੇ ਹੋਣਾ ਖਤਰੇ ਤੋਂ ਖਾਲੀ ਨਹੀਂ ਸੀ, ਸਿੰਘਾਂ ਨੇ ਘਰ ਬਾਰ ਤਿਆਗ ਕੇ ਜੰਗਲਾਂ, ਰੇਤ ਦੇ ਟਿਬਿਆਂ ਤੇ ਛੰਬਾਂ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਕਦੇ ਕਿਸੇ ਵੀ ਸਿੰਘ ਨੂੰ ਪਿਠ ਲਗਾ ਕੇ ਸੁਤੇ ਨਹੀਂ ਸੀ ਵੇਖਿਆ ਗਿਆ ਕਿ ਪਤਾ ਨਹੀਂ ਕਿਹੜੇ ਪਾਸਿਉਂ ਮੁਹਿੰਮ ਆ ਪੈਣੀ ਹੈ।

ਸਿੰਘਾਂ ਦੇ ਨਾਲ ਸੰਬੰਧ ਰੱਖਣ ਵਾਲੇ ਅਤੇ, ਪਨਾਹ ਦੇਣ ਵਾਲੇ ਨੂੰ ਸਖਤ

ਤੋਂ ਸਖ਼ਤ ਸਜਾਵਾਂ ਦਿੱਤੀਆਂ ਜਾ ਰਹੀਆਂ ਸਨ। ਮੁਗਲੀਆ ਹਕੂਮਤ ਨੇ ਬਹੁਤ ਸਖ਼ਤ ਫੁਰਮਾਨ ਜਾਰੀ ਕੀਤੇ –

ਦੋਹਿਰਾ

ਦਸਣ ਵਾਲੇ ਦਸ ਰੁਪਏ
ਔਰ ਮਾਰਨ ਵਾਲੇ ਪਚਾਸ।
ਯਹ ਲਾਲਚ ਤੁਰਕਨ ਦਯੋ
ਤਬ ਬਹੁਤ ਸਿੰਘਨ ਭਯੋ ਨਾਸ਼। ੧੫।
ਖੇਤੀ ਵਣਜ ਕਰੇ ਜੋ ਕੋਈ।
ਕੇਸਨ ਵਾਲਾ ਛਡੋ ਨ ਕੋਈ। ੧੭।
ਸਿੰਘਨ ਖ਼ੂਨ ਮਾਫ਼ ਹਮ ਕੀਨੇ।
ਜਿਤ ਲਭੇ ਤਿਤ ਮਾਰਹੁ ਚੀਨੇ।

ਸਿੱਖਾਂ ਵਿੱਚ ਡਰ ਪੈਦਾ ਕਰਨ ਲਈ ਇਹ ਵੀ ਫੁਰਮਾਨ ਜਾਰੀ ਕੀਤੇ:-

ਜੋ ਸਿੰਘਨ ਕੋ ਕੋਊ ਲੁਕਾਵੈ।
ਸੋ ਵਹ ਅਪਨੀ ਜਾਨ ਗੁਵਾਵੈ।
ਆਏ ਸਿੰਘ ਬਤਾਵੈ ਨਾਹੀ।
ਵੈ ਵੀ ਅਪਨੀ ਜਿੰਦ ਗੁਵਾਹੀ।
ਜੋ ਸਿੰਘ ਕੋ ਸਾਕ ਕਰੇਵੈ।
ਮੁਸਲਮਾਨ ਸੋ ਹੋਵਨ ਲੇਵੈ।
ਜੋ ਸਿੰਘਨ ਕੋ ਦੇਵੈ ਨਾਜ।
ਮੁਸਲਮਾਨ ਕਰੋ ਤਿਸ ਕਾਜ।

[ਪ੍ਰਾਚੀਨ ਪੰਥ ਪ੍ਰਕਾਸ਼]

ਉਸ ਸਮੇਂ ਕੋਈ ਗੁੜ ਨੂੰ ਗੁੜ ਨਹੀਂ ਸੀ ਕਹਿ ਸਕਦਾ, ਗੁੜ ਨੂੰ ਭੇਲੀ ਕਿਹਾ ਜਾਂਦਾ ਸੀ। ਗੁੜ ਕਹਿਣ ਨਾਲ ਕਿਤੇ ਗੁਰੂ ਨਾ ਯਾਦ ਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੋਈ 'ਗ੍ਰੰਥ' ਨਹੀਂ ਸੀ ਕਹਿ ਸਕਦਾ। ਪੋਥੀ ਕਹਿਣ ਦਾ ਹੁਕਮ ਸੀ। ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ, ਇਸ਼ਨਾਨ ਦੀ ਮਨਾਹੀ ਸੀ। ਜੇਕਰ ਕੋਈ ਸਿੰਘਾਂ ਦਾ ਟਿਕਾਣਾ ਪਤਾ ਹੋਣ ਦੇ ਬਾਵਜੂਦ ਨਾ ਦਸੇ ਅਤੇ ਅੰਨ ਪਾਣੀ ਛਕਾ ਦੇਵੇ, ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਂਦੀ ਸੀ। ਜਦ ਮੀਰ ਮੰਨੂੰ ਨੇ ਜਾਨ ਤੇ ਮਾਲ ਦੀ ਤਬਾਹੀ ਕਰਨੀ ਸ਼ੁਰੂ ਕਰ ਦਿਤੀ, ਪ੍ਰਜਾ ਵਿੱਚ ਭੈ ਛਾ ਗਿਆ।

ਪਰੰਤੂ ਉਸ ਸਮੇਂ ਵੀ ਸਿਖੀ ਦਾ ਪ੍ਰਚਾਰ ਹੁੰਦਾ ਰਿਹਾ ਅਤੇ ਸਿੰਘ ਸਜਦੇ ਰਹੇ। ਇਸ ਦਾ ਇਕੋ ਹੀ ਕਾਰਨ ਸੀ ਕਿ ਇਹ ਸੇਵਾ, ਉਦਾਸੀ, ਨਿਰਮਲੇ ਤੇ ਸੇਵਾ ਪੰਥੀ ਸੰਤਾਂ-ਮਹਾਂਪੁਰਸ਼ਾ ਨੇ ਆਪਣੇ ਜ਼ੁੰਮੇ ਲੈ ਲਈ ਸੀ। ਇਨ੍ਹਾਂ ਦੀਆਂ ਕੁਟੀਆਂ ਅਤੇ ਗੁਫਾਵਾਂ ਵਿੱਚ ਗੁਰਬਾਣੀ ਦੇ ਸ਼ਬਦ ਗਾਏ ਜਾਂਦੇ ਰਹੇ। ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਅਰਦਾਸਾਂ ਹੁੰਦੀਆਂ ਰਹੀਆਂ। ਨਿਰਮਲੇ ਤੇ ਉਦਾਸੀ ਸੰਤ, ਲੋਕਾਂ ਨੂੰ ਸਿੰਘਾਂ ਉਪਰ ਹੋ ਰਹੇ ਜ਼ੁਲਮਾਂ ਦੀਆਂ ਦਾਸਤਾਨਾਂ ਸੁਣਾਉਂਦੇ। ਤਸੀਹੇ ਦੇਣ ਅਤੇ ਤਸੀਹੇ ਜਰਨ ਦੀਆਂ ਦਿਲ ਕੰਬਾਊ ਸਾਖੀਆਂ ਸੁਣਾਉਂਦੇ। ਉਹ ਦਸਦੇ ਕਿ ਸਿੱਖ ਆਪਣੇ ਸੁਵਾਰਥ ਤੋਂ ਉਪਰ ਉਠ ਕੇ ਪੰਜਾਬ ਨੂੰ ਮੁਗਲ ਜਾਲਮਾਂ ਦੇ ਹੱਥੋਂ ਆਜ਼ਾਦ ਕਰਨ ਲਈ ਜਦੋ-ਜਹਿਦ ਕਰ ਰਹੇ ਹਨ। ਇਨ੍ਹਾਂ ਦੇ ਪ੍ਰਚਾਰ ਨੇ ਲੋਕਾਂ ਦੇ ਜਜਬਾਤਾਂ ਨੂੰ ਟੁੰਬਿਆ, ਮੁਰਦਾ ਰੂਹਾਂ ਵਿਚ ਜਾਨ ਪਾਈ। ਅਤੇ ਉਹ, ਜੋ ਮੌਤ ਤੋਂ ਡਰਦੇ ਸਨ, ਅੰਮ੍ਰਿਤ ਛੱਕ ਕੇ ਹਰ ਸਮੇਂ ਸਿੱਖੀ ਵਾਸਤੇ ਲੜਣ-ਮਰਨ ਲਈ ਤਿਆਰ ਰਹਿਣ ਲੱਗੇ।

ਨਾਦਰਸ਼ਾਹ ਦੇ ਬਾਅਦ ਜਦ ਮੁਗਲੀਆ ਹਕੂਮਤ ਖੇਰੂੰ-ਖੇਰੂੰ ਹੋ ਗਈ ਤਾਂ ਪਰਜਾ ਨੇ ਸੁਖ ਦਾ ਸਾਹ ਲਿਆ। ਉਦਾਸੀ ਤੇ ਨਿਰਮਲੇ ਜੰਗਲਾਂ ਅਤੇ ਪਹਾੜਾਂ ਵਿਚੋਂ ਨਿਕਲ ਆਏ ਜਥੇਬੰਦੀਆਂ ਫੇਰ ਇਕੱਠੀਆਂ ਹੋਣ ਲੱਗੀਆਂ। ਸੰਗਤਾਂ ਦੇ ਇਕੱਠ ਹੋਣ ਲੱਗੇ। ਢਾਡੀ ਫਿਰ ਘਰਾਂ ਤੋਂ ਨਿਕਲ ਕੇ ਜੋਸ਼ੀਲੀਆਂ ਵਾਰਾਂ

ਸੁਣਾਉਣ ਲੱਗੇ। ਨਗਾਰਿਆਂ ਤੇ ਚੋਟਾਂ ਲੱਗਣ ਲੱਗੀਆਂ। ਰਬਾਬ ਦੀ ਤਾਰ ਫੇਰ ਰਾਗ ਅਲਾਪਣ ਲੱਗੀ। ਡੇਰਿਆਂ ਤੇ ਅਖਾੜਿਆਂ ਦੀ ਉਸਾਰੀ ਹੋਈ। ਉਦਾਸੀ ਤੇ ਨਿਰਮਲੇ ਆਪਣੇ ਪੜਾਵਾਂ ਤੇ ਆ ਕੇ ਟਿਕੇ। ਵਿਦਿਆ ਫਿਰ ਪੜ੍ਹਾਈ ਜਾਣ ਲੱਗੀ ਅਤੇ ਸਿੱਖ ਮਿਸਲਾਂ ਦੀ ਸਥਾਪਨਾ ਹੋਈ।

ਸਿੱਖ ਮਿਸਲਾਂ ਦੇ ਕਈ ਮੁਖੀਆਂ ਨੇ ਉਦਾਸੀ, ਨਿਰਮਲੇ ਤੇ ਸੇਵਾ ਪੰਥੀ ਮਹਾਂ ਪੁਰਸ਼ਾਂ ਦੇ ਪ੍ਰਚਾਰ ਦੇ ਪ੍ਰਭਾਵ ਹੇਠ ਆ ਕੇ ਸਿੱਖੀ ਗ੍ਰਹਿਣ ਕਰ ਲਈ। ਜਿਵੇਂ ਕਿ ਕਨ੍ਹਈਆ ਮਿਸਲ ਦੇ ਖੁਸ਼ਹਾਲ ਚੰਦ ਨੇ ਜ਼ੁਲਮਾਂ ਦੀ ਅੱਤ ਸੁਣ ਕੇ ਆਪਣੇ ਪੁਤਰ ਨੂੰ ਪੰਜਾਂ ਪਿਆਰਿਆ [ਜਿਸ ਵਿੱਚ ਨਵਾਬ ਕਪੂਰ ਸਿੰਘ ਜੀ ਪੰਜਾਂ ਪਿਆਰਿਆਂ ਵਿਚ ਲੱਗੇ ਸਨ] ਤੋਂ ਅੰਮ੍ਰਿਤ ਛਕਾਇਆ, ਜੋ ਬਾਅਦ ਵਿਚ 'ਜੈ ਸਿੰਘ ਕਨ੍ਹਈਆ' ਕਰ ਕੇ ਪ੍ਰਸਿੱਧ ਹੋਇਆ। ਇਸੇ ਤਰ੍ਹਾਂ 'ਡੱਲੇਵਾਲੀਆ ਮਿਸਲ' ਦੇ ਮੁੱਖੀ ਗੁਲਾਬ ਸਿੰਘ ਦੇ ਪਿਤਾ ਸਰਧਾ ਰਾਮ ਅਤੇ ਨਿਸ਼ਾਨ ਵਾਲੀ ਮਿਸਲ ਦੇ ਮੋਢੀ ਸਰਦਾਰ ਦਸਵੰਧਾ ਸਿੰਘ ਦੇ ਪਿਤਾ ਚੌਧਰੀ ਸਾਹਿਬ ਰਾਏ ਜੋ ਹਿੰਦੂ ਸਨ ਸਿੰਘਾਂ ਦੀਆਂ ਦਲੇਰੀ ਭਰੀਆਂ ਵੀਰ ਗਾਥਾਵਾਂ ਸੁਣ ਕੇ ਮੈਦਾਨ ਵਿਚ ਨਿਤਰੇ ਤੇ ਕੌਮ ਦੀ ਬਹੁਤ ਭਾਰੀ ਸੇਵਾ ਕੀਤੀ। ਜਦ ਸ੍ਰੀ ਦਰਬਾਰ ਸਾਹਿਬ ਜੀ ਵਿਚ ਜੋਤ ਜਗਾਉਣ ਦੀ ਮਨਾਹੀ ਸੀ, ਉਸ ਸਮੇਂ ਸੇਵਾ ਪੰਥੀ ਭਾਈ ਪਰਮਾਨੰਦ ਜੀ ਸਰੋਵਰ ਵਿੱਚ ਪੁਠੀ ਤਾਰੀ ਲਾ ਕੇ, ਹਰ ਰੋਜ਼ ਦੀਵਾ (ਜੋਤ) ਜਗਾਉਣ ਦੀ ਸੇਵਾ ਕਰਿਆ ਕਰਦੇ ਸਨ।

ਪੁਰਾਤਨ ਸਮੇਂ ਜੰਗਾਂ-ਜੁੱਧਾਂ ਵਿੱਚ ਗੁਰਦੁਆਰਿਆਂ ਦੀ ਸੇਵਾ ਸੰਭਾਲ ਦੀ ਜ਼ੁੰਮੇਵਾਰੀ, ਦੁਸ਼ਮਣ ਦੀਆਂ ਖੁਫੀਆਂ ਰਿਪੋਰਟਾਂ ਅਤੇ ਯੁੱਧ ਦੇ ਸਮੇਂ ਜ਼ਖ਼ਮੀ ਹੋਏ ਸਿੰਘਾਂ ਦੀ ਮੱਲ੍ਹਮ-ਪੱਟੀ ਤੇ ਸੇਵਾ ਸੰਭਾਲ ਦੀ ਜ਼ੁੰਮੇਵਾਰੀ ਵੱਧ ਚੜ੍ਹ ਕੇ ਨਿਭਾਉਂਦੇ ਰਹੇ। ਇਸ ਸਮੇਂ ਵੀ ਕਈ ਉਦਾਸੀ ਅਤੇ ਨਿਰਮਲੇ ਮਹਾਂਪੁਰਸ਼ ਹਿਕਮਤ ਦੇ ਮਾਹਿਰ ਮੰਨੇ ਜਾਂਦੇ ਹਨ। ਇਹ ਪੰਥ ਤੇ ਮੁਸੀਬਤ ਵੇਲੇ ਪੰਜਾਬ ਤੋਂ ਬਾਹਰ ਗੁਪਤ ਥਾਵਾਂ ਤੇ ਜਾ ਕੇ ਗੁਰਬਾਣੀ ਦੇ ਹੋਰ ਉਤਾਰੇ ਵੀ ਕਰਦੇ ਰਹੇ। ਅੱਜ ਵੀ ਕਈ

ਪੁਰਾਤਨ ਹੱਥ ਲਿਖਤਾਂ ਨਿਪਾਲ ਵਾਲੇ ਪਾਸੇ ਤੋਂ ਪ੍ਰਾਪਤ ਹੋਈਆਂ ਹਨ। ਖਾਲਸੇ ਤੇ ਮੁਸੀਬਤ ਵੇਲੇ ਨਿਰਮਲੇ ਅਤੇ ਉਦਾਸੀਆਂ ਨੇ ਹੀ ਘਾਲਣਾ ਘਾਲ ਕੇ ਗੁਰਬਾਣੀ ਨੂੰ ਸਾਂਭ ਕੇ ਰੱਖਿਆ।

ਸਿੰਘ ਸਭਾ ਲਹਿਰ ਨੇ ਜਦੋਂ ਗੁਰਦੁਆਰਾ ਸੁਧਾਰ ਲਹਿਰ ਆਰੰਭੀ ਤਾਂ ਨਰੈਣੂ ਵਰਗੇ ਮਹੰਤ ਦੀ ਗਲਤੀ ਤੋਂ ਸਾਰੇ ਉਦਾਸੀ, ਨਿਰਮਲੇ ਸੰਤ ਮਹਾਤਮਾ ਨੂੰ ਖਤਰਾ ਪੈਦਾ ਹੋ ਗਿਆ ਤਾਂ ਉਦਾਸੀ, ਨਿਰਮਲੇ ਸਾਧੂਆਂ ਨੇ ਇਸ ਡਰੋਂ, ਕਿ ਸਾਡੇ ਸਾਰੇ ਡੇਰੇ ਐਕਟ ਦੇ ਅਧੀਨ ਨਾ ਆ ਜਾਣ ਅਤੇ ਡੇਰਿਆਂ ਨਾਲ ਲੱਗੀਆਂ ਜਾਇਦਾਦਾਂ ਡੇਰਿਆਂ ਦੀ ਮਲਕੀਅਤ ਰਹਿ ਸੱਕਣ, ਇਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਜਗ੍ਹਾ ਬਾਬਾ ਸ੍ਰੀ ਚੰਦ ਜੀ ਦੀਆਂ ਮੂਰਤੀਆਂ ਸਥਾਪਤ ਕਰ ਦਿੱਤੀਆਂ ਜਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪ੍ਰਕਾਸ਼ ਦੇ ਨਾਲ-ਨਾਲ ਹੋਰ ਹਿੰਦੂ ਧਾਰਮਿਕ ਗ੍ਰੰਥਾਂ ਦਾ ਪ੍ਰਕਾਸ਼ ਵੀ ਕਰ ਦਿੱਤਾ। ਜਿਸ ਨਾਲ ਸਿੱਖ ਕੌਮ ਦੇ ਪ੍ਰਚਾਰ ਨੂੰ ਭਾਰੀ ਸੱਟ ਵੱਜੀ। ਉਦਾਸੀਆਂ ਦਾ ਲਿਬਾਸ ਸਿਰ ਦੇ ਉਪਰ ਉੱਚੀ ਟੋਪੀ, ਗਲ ਵਿਚ ਕਾਲੀ ਸੇਲ੍ਹੀ, ਮਜੀਠੀ ਰੰਗ ਦਾ ਚੋਲਾ ਅਤੇ ਹੱਥ ਵਿਚ ਤੂੰਬਾ ਰਖਦੇ ਸਨ। ਪਹਿਲਾਂ ਉਦਾਸੀ ਮੱਤ ਦੇ ਸਾਧੂ ਕੇਸ ਦਾੜ੍ਹਾ ਕਤਲ ਨਹੀਂ ਸਨ ਕਰਾਉਂਦੇ, ਪਰੰਤੂ ਸਿੰਘ ਸਭਾ ਲਹਿਰ ਦੇ ਡਰੋਂ ਜਟਾਧਾਰੀ, ਮੁਡਿੰਤ, ਭਸਮਾਧਾਰੀ, ਨਾਂਗੇ ਅਤੇ ਗੇਰੂ ਰੰਗ ਦੇ ਬਸਤਰ ਪਹਿਨੇ ਜਾਂਦੇ ਵੇਖੇ ਗਏ ਹਨ। ਉਦਾਸੀ ਤੇ ਨਿਰਮਲੇ ਗੁਰੂ ਘਰ ਦੇ ਪਹਿਲੇ ਪ੍ਰਚਾਰਕਾਂ ਵਿਚੋਂ ਹਨ। ਜਿਨ੍ਹਾਂ ਨੇ ਗੁਰਬਾਣੀ ਦੇ ਪ੍ਰਚਾਰ ਨੂੰ ਹਿੰਦੁਸਤਾਨ ਦੇ ਕੋਨੇ-ਕੋਨੇ ਵਿੱਚ ਪਹੁੰਚਾਇਆ, ਇਹਨਾਂ ਵਿਚੋਂ ਕਈ ਉਦਾਸੀ ਤੇ ਨਿਰਮਲੇ ਮਹਾਤਮਾਂ ਕਮਾਈ ਵਾਲੇ ਮਹਾਂਪੁਰਸ਼ ਹੋਏ ਹਨ। ਜੋ ਕਥਾ ਦੇ ਰੂਪ ਵਿਚ ਗੁਰਬਾਣੀ ਦੀ ਵਿਆਖਿਆ ਕਰਦੇ ਰਹੇ ਅਤੇ ਕਰ ਰਹੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਸਥਾਪਨ ਕੀਤੇ ਅਤੇ ਨਿੱਤ ਦੀ ਮਰਿਯਾਦਾ ਅਰੰਭ ਕਰ ਦਿੱਤੀ। ਰੋਜ਼ਾਨਾ ਅੰਮ੍ਰਿਤ ਵੇਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪ੍ਰਕਾਸ਼

ਹੁੰਦੇ ਅਤੇ ਆਸਾ ਦੀ ਵਾਰ ਦੇ ਭੋਗ ਤੋਂ ਉਪਰੰਤ ਅਰਦਾਸ ਕਰ ਕੇ ਸ੍ਰੀ ਮੁਖਵਾਕ ਲਿਆ ਜਾਂਦਾ। ਇਕ ਸਮੇਂ ਸੰਗਤਾਂ ਨੇ ਬੇਨਤੀ ਕੀਤੀ, "ਮਹਾਰਾਜ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਗੁਰਬਾਣੀ ਦੇ ਅਰਥਾਂ ਦਾ ਗਿਆਨ ਬੋਧ ਕਰਵਾਉ ਤਾਂ ਕਿ ਸੰਗਤਾਂ ਨੂੰ ਗੁਰਬਾਣੀ ਅਸਾਨੀ ਨਾਲ ਸਮਝ ਆ ਸਕੇ।" ਉਸ ਵਕਤ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਸਿਖਾਂ ਦੀ ਰਸਨਾਂ ਉਪਰ ਹੀ ਗੁਰਬਾਣੀ ਦਾ ਟੀਕਾ ਲਿਖਿਆ ਹੋਇਆ ਹੈ। ਫਿਰ ਭਾਈ ਗੁਰਦਾਸ ਜੀ ਨੂੰ ਹੁਕਮ ਕੀਤਾ ਕਿ ਤੁਸੀਂ ਰੋਜ਼ਾਨਾ ਸੰਗਤਾਂ ਨੂੰ ਗੁਰਬਾਣੀ ਦੀ ਕਥਾ ਸੁਣਾਇਆ ਕਰੋ। ਭਾਈ ਸਾਹਿਬ ਜੀ ਗੁਰੂ ਸਾਹਿਬ ਜੀ ਦਾ ਹੁਕਮ ਮੰਨਦਿਆਂ ਹੋਇਆਂ ਰੋਜ਼ਾਨਾ ਕਥਾ ਕਰਿਆ ਕਰਦੇ ਸਨ ਅਤੇ ਭਾਈ ਤਿਲੋਕਾ ਜੀ ਉਹਨਾਂ ਨਾਲ ਕਥਾ ਦਾ ਪਾਠ ਕਰਿਆ ਕਰਦੇ ਸਨ। ਇਹ ਕਥਾ ਜੰਗਾਂ-ਯੁਧਾਂ ਦੇ ਸਮੇਂ ਭਾਈ ਸਾਹਿਬ ਆਪ ਕਰਦੇ ਰਹੇ। ਭਾਈ ਸਾਹਿਬ ਜੀ ਨੇ ਕਬਿੱਤ ਸ੍ਵਯੇ ਅਤੇ ਵਾਰਾਂ ਵਿਚ ਬਹੁਤ ਸਾਰੀਆਂ ਮੁਸ਼ਕਲ ਤੁਕਾਂ ਦੇ ਅਰਥ ਖੋਲ੍ਹ ਕੇ ਦਸੇ ਹਨ। ਉਸ ਸਮੇਂ ਤੋਂ ਹੀ ਗੁਰਬਾਣੀ ਦਾ ਟੀਕਾ ਅਰੰਭ ਹੋਣ ਦਾ ਵਰਨਣ ਮਿਲਦਾ ਹੈ। ਭਾਈ ਸਾਹਿਬ ਤੋਂ ਇਲਾਵਾ ਸਤਿਕਾਰ ਯੋਗ ਬਾਬਾ ਬੁੱਢਾ ਜੀ, ਜੋ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਹਿਲੇ ਗ੍ਰੰਥੀ ਸਨ, ਨੇ ਵੀ ਗੁਰਬਾਣੀ ਦੀ ਵਿਆਖਿਆ ਨੂੰ ਲੋਕ ਬੋਲੀ ਵਿਚ ਅਗੇ ਤੋਰਿਆ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗੁਰਮਤਿ ਪ੍ਰਚਾਰ ਨੂੰ ਹੋਰ ਪ੍ਰਚੰਡ ਕਰਦਿਆਂ ਹੋਇਆਂ ਮੀਰੀ ਤੇ ਪੀਰੀ ਦੀ ਪ੍ਰੰਪਰਾ ਨੂੰ ਕਾਇਮ ਕਰਕੇ ਗੁਰਸਿਖਾਂ ਵਿੱਚ ਬੀਰ ਰਸ ਭਰਨ ਲਈ ਢਾਡੀ ਵਾਰਾਂ ਦੀ ਰੀਤ ਪ੍ਰਾਰੰਭ ਕੀਤੀ। ਨਾਲ ਹੀ ਗੁਰਸਿਖਾਂ ਤੋਂ ਗੁਰਬਾਣੀ ਦੁਆਰਾ ਗੁਰਮਤਿ ਦਾ ਪ੍ਰਚਾਰ ਕਰਵਾਇਆ ਜਿਵੇਂ ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਜੀ ਤੇ ਭਾਈ ਬਿਧੀ ਚੰਦ ਜੀ ਆਦਿਕ।

ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਤੋਂ ਲੈ ਕੇ ਨੌਵੇਂ ਪਾਤਸ਼ਾਹ ਸ੍ਰੀ

ਗੁਰੂ ਤੇਗ ਬਹਾਦਰ ਸਾਹਿਬ ਜੀ ਤੱਕ, ਵਿਦਵਾਨ ਸਿਖ ਗੁਰੂ ਸਾਹਿਬਾਨਾਂ ਤੋਂ ਪੁੱਛ ਕੇ ਗੁਰਬਾਣੀ ਦੇ ਅਰਥ ਸੰਗਤਾਂ ਨੂੰ ਸੁਣਾਉਂਦੇ ਰਹੇ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਅਗਵਾਈ ਹੇਠ ਬਵਿੰਜਾ (੫੨) ਕਵੀ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ, ਸੰਸਕ੍ਰਿਤ ਸਾਹਿਤ ਦਾ, ਬ੍ਰਿਜ ਭਾਸ਼ਾ ਵਿਚ ਅਨੁਵਾਦ ਕਰਦੇ ਰਹੇ।

### *ਬਵਿੰਜਾਂ ਕਵੀਆਂ ਦੇ ਨਾਮ*

| | | |
|---|---|---|
| ੧. ਉਦੇਰਾਯ | ੨. ਅਣੀਰਾਯ | ੩. ਅੰਮ੍ਰਿਤਰਾਯ |
| ੪. ਅੱਲੂ | ੫. ਆਸਾ ਸਿੰਘ | ੬. ਆਲਿਮ |
| ੭. ਈਸ੍ਰਰ ਸਿੰਘ | ੮. ਸੁਖਦੇਵ | ੯. ਸੁਖਾ ਸਿੰਘ |
| ੧੦. ਸੁਖੀਆ | ੧੧. ਸੁਦਾਮਾ | ੧੨. ਸੈਨਾਪਤਿ |
| ੧੩. ਸ਼ਯਾਮ | ੧੪. ਹੀਰ | ੧੫. ਹੁਸੈਨ ਅਲੀ |
| ੧੬. ਹੰਸ ਰਾਮ | ੧੭. ਕੱਲੂ | ੧੮. ਕੁਵਰੇਸ਼ |
| ੧੯. ਖਾਨ ਚੰਦ | ੨੦. ਗੁਣੀਆ | ੨੧. ਗੁਰਦਾਸ |
| ੨੨. ਗੋਪਾਲ | ੨੩. ਚੰਦਨ | ੨੪. ਚੰਦਾ |
| ੨੫. ਜਮਾਲ | ੨੬. ਟਹਿਕਨ | ੨੭. ਧਰਮ ਸਿੰਘ |
| ੨੮. ਧੰਨਾ ਸਿੰਘ | ੨੯. ਧਯਾਨ ਸਿੰਘ | ੩੦. ਨਾਨੂ |
| ੩੧. ਨਿਸ਼ਚਲ ਦਾਸ | ੩੨. ਨਿਹਾਲ ਚੰਦ | ੩੩. ਨੰਦ ਸਿੰਘ |
| ੩੪. ਨੰਦ ਲਾਲ (ਗੁਰਬਖਸ਼ ਸਿੰਘ) | ੩੫. ਪਿੰਡੀ ਦਾਸ | ੩੬. ਬੱਲਭ |
| ੩੭. ਬੱਲੂ | ੩੮. ਬਿਧੀ ਚੰਦ | ੩੯. ਬੁਲੰਦ |
| ੪੦. ਬ੍ਰਿਖ | ੪੧. ਬ੍ਰਿਜ ਲਾਲ | ੪੨. ਮਥਰਾ |
| ੪੩. ਮਦਨ ਸਿੰਘ | ੪੪. ਮਦਨ ਗਿਰਿ | ੪੫. ਮਲੂ |
| ੪੬. ਮਾਨ ਦਾਸ | ੪੭. ਮਾਲਾ ਸਿੰਘ | ੪੮. ਮੰਗਲ |
| ੪੯. ਰਾਮ | ੫੦. ਰਾਵਲ | ੫੧. ਰੋਸ਼ਨ ਸਿੰਘ |
| ੫੨. ਲੱਖਾ | | |

ਉਸ ਸਮੇਂ ਹੀ ਭਾਈ ਮਨੀ ਸਿੰਘ ਜੀ ਸਹੀਦ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਬੀੜਾਂ ਦੇ ਉਤਾਰੇ ਅਤੇ ਗੁਰਬਾਣੀ ਦੇ ਗੁਟਕੇ ਅਤੇ ਪੋਥੀਆਂ ਲਿਖੀਆਂ ਜਾ ਰਹੀਆਂ ਸਨ, ਤੇ ਨਾਲ-ਨਾਲ ਗੁਰਬਾਣੀ ਦੇ ਅਰਥਾਂ ਦੀ ਵੀਚਾਰ ਵੀ ਚਲਦੀ ਸੀ।

## *ਗੁਰਬਾਣੀ ਦੇ ਅਰਥ ਪੜ੍ਹਾਉਣ ਤੇ ਟਕਸਾਲਾਂ ਚਲਣ ਦੇ ਕਾਰਣ*

ਜਦ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਅਨੰਦਪੁਰ ਸਾਹਿਬ ਵਿਚ ਸੰਗਤਾਂ ਨੂੰ ਤਾਰ ਰਹੇ ਸਨ। ਇਕ ਦਿਨ ਇਕ ਪ੍ਰੇਮੀ ਸਿੰਘ, ਪੰਜ ਗ੍ਰੰਥੀ ਦਾ ਨਿਤਨੇਮ ਬੜੀ ਸ਼ਰਧਾ ਭਾਵਨਾ ਨਾਲ ਜ਼ੁਬਾਨੀ ਕਰ ਰਿਹਾ ਸੀ। 'ਸਤਿਗੁਰੂ ਜੀ' ਸ੍ਰੀ ਕੇਸਗੜ੍ਹ ਸਾਹਿਬ ਮਹਿਲਾਂ ਵਿਚ ਸਜੇ ਹੋਏ ਸਨ। ਇਹ ਪਾਠ ਉਹਨਾਂ ਨੂੰ ਵੀ ਸੁਣਾਈ ਦੇ ਰਿਹਾ ਸੀ।

'ਦੱਖਣੀ ਓਅੰਕਾਰ' ਦੀ ਬਾਣੀ ਪੜ੍ਹਦਿਆਂ ਜਦੋਂ ਪੰਗਤੀ ਆਈ, "ਕਰਤੇ ਕੀ ਮਿਤਿ ਕਰਤਾ ਜਾਣੈ "ਕੈ" ਜਾਣੈ ਗੁਰ ਸੂਰਾ।।" [ਅੰਗ ੯੩੦] ਤਾਂ ਪਾਠ ਕਰਨ ਵਾਲਾ ਪ੍ਰੇਮੀ ਸਿੰਘ ਗਲਤੀ ਨਾਲ, "ਕੈ" ਦੀ ਜਗ੍ਹਾਂ "ਕੇ" ਪੜ੍ਹ ਗਿਆ। ਗੁਰੂ ਸਾਹਿਬ ਨੇ ਸੁਣ ਕੇ ਦੋ ਵਾਰੀ ਉਚੀ ਆਵਾਜ਼ ਨਾਲ ਕਿਹਾ, "ਭਾਈ ਸਿੰਘਾ, ਗੁਰਬਾਣੀ ਦਾ ਸ਼ੁੱਧ ਪਾਠ ਕਰ।" ਸਿੰਘ ਬਾਣੀ ਪੜ੍ਹਨ ਵਿਚ ਮਸਤ ਸੀ, ਅਵਾਜ ਨਾ ਸੁਣੀ ਅਤੇ ਉਸੇ ਤਰ੍ਹਾਂ ਹੀ ਪੜ੍ਹੀ ਗਿਆ ਤਾਂ ਹਜ਼ੂਰ ਨੇ ਇਕ ਸਿੰਘ ਭੇਜ ਕੇ ਤਾੜਨਾ ਕਰਵਾਈ ਤੇ ਚਾਟਾਂ ਮਰਵਾਈਆਂ। ਉਸੇ ਦਿਨ ਹੀ ਉਸ ਸਿੰਘ ਨੇ ਸਵੇਰੇ ਦਿਵਾਨ ਵਿੱਚ ਆ ਕੇ ਬੇਨਤੀ ਕੀਤੀ, "ਸਤਿਗੁਰੂ ਜੀ! ਜੇ ਆਪ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਰੂਪ ਗੁਰਬਾਣੀ ਪੜ੍ਹਦਿਆਂ ਤਮਾਚੇ ਵੀ ਵਜਦੇ ਹਨ, ਤਾਂ ਫਿਰ ਸਾਡੀ ਕਲਿਆਣ ਕਿਵੇਂ ਹੋਵੇਗੀ। ਤੁਹਾਡੇ ਡਿਉੜੀਦਾਰ ਨੇ ਮਾਰ ਪਾਈ ਹੈ।" ਸੁਣ ਕੇ ਸਤਿਗੁਰੂ ਜੀ ਨੇ ਕਿਹਾ, "ਸਿੰਘਾ ! ਗੁਰਬਾਣੀ ਸਾਡੇ ਅੰਗ ਹਨ। ਤੂੰ ਗੁਰਬਾਣੀ

ਗਲਤ ਪੜ੍ਹਦਾ ਸੀ। ਸਾਨੂੰ ਜੋ ਖੇਦ ਗੁਰਬਾਣੀ ਗਲਤ ਪੜ੍ਹਣ ਤੋਂ ਹੋਇਆ ਹੈ, ਤੈਨੂੰ ਚਪੇੜਾਂ ਨਾਲ ਨਹੀਂ ਹੋਇਆ।"

ਇਹ ਸੁਣ ਕੇ ਸਿੰਘ ਦੀ ਨਰਾਜਗੀ ਘਟੀ ਅਤੇ ਨਿਮਰਤਾ ਨਾਲ ਪੁਛਿਆ, ਸਤਿਗੁਰੂ ਜੀ, ਕ੍ਰਿਪਾ ਕਰ ਕੇ ਦਸੋ ਜਿਥੋਂ ਗਲਤ ਪੜ੍ਹਦਾ ਸੀ, ਸੋ ਹੁਣ ਸੋਧ ਲਵਾਂ। ਮਹਾਰਾਜ ਸਾਹਿਬ ਜੀ ਨੇ ਕਿਹਾ 'ਦੱਖਣੀ ਓਅੰਕਾਰ' ਦੀ ਤੁਕ ਪੜ੍ਹ, ਕਰਤੇ ਕੀ ਮਿਤਿ ਕਰਤਾ ਜਾਣੈ "ਕੈ" ਜਾਣੈ ਗੁਰ ਸੂਰਾ।। ਵਾਲੀ। ਦੁਬਾਰਾ ਉਸ ਨੇ "ਕੈ" ਦੀ ਜਗ੍ਹਾ 'ਕੇ' ਹੀ ਪੜ੍ਹਿਆ, ਤਾਂ ਹਜ਼ੂਰ ਨੇ ਕਿਹਾ ਇਹ ਅੱਖਰ ਨੂੰ ਗਲਤ ਪੜ੍ਹਿਆ ਹੈ। ਜਿਸ ਕਰਕੇ ਅਰਥ ਦਾ ਉਲਟਾ ਅਨਰਥ ਹੋ ਗਿਆ ਹੈ। ਭਾਵ ਗਲਤ ਹੋ ਗਿਆ ਹੈ। ਕਿਉਂਕਿ ਇਸ ਪੰਗਤੀ ਦਾ ਠੀਕ ਅਰਥ ਇਹ ਹੈ ਕਿ 'ਕਰਤੇ' ਵਾਹਿਗੁਰੂ ਦੀ ਮਰਿਯਾਦਾ ਨੂੰ ਕਰਤਾ ਆਪ, ਜਾਣਦਾ ਹੈ [ਕੈ] ਅਥਵਾ ਗੁਰੂ ਸੂਰਮੇ ਜਾਣਦੇ ਹਨ। ਪਰ [ਕੇ] ਦਾ ਅਰਥ ਹੈ ਕੀ ਸਤਿਗੁਰੂ ਸੂਰਮੇ [ਕੇ] ਕੀ ਜਾਣਦੇ ਹਨ? ਭਾਵ ਨਹੀਂ ਜਾਣਦੇ। ਇਉਂ ਉਲਟ ਅਰਥ ਬਣ ਗਿਆ। ਜੇ ਸਤਿਗੁਰੂ ਸੂਰਮੇ ਹੀ ਮਰਿਯਾਦਾ ਨੂੰ ਨਹੀਂ ਜਾਣਦੇ ਤਾਂ ਹੋਰ ਕੌਣ ਜਾਨਣਗੇ? ਤਾਂ ਫਿਰ ਸਤਿਗੁਰੂ ਜੀ ਹੋਰ ਦੁਨੀਆਂ ਨੂੰ ਉਪਦੇਸ਼ ਦੇ ਕੇ ਕਿਵੇਂ ਤਾਰਨਗੇ। ਦੁਨੀਆਂ ਨੂੰ ਸਮਝ ਕਿਵੇਂ ਪਵੇਗੀ ? ਸਤਿਗੁਰੂ ਜੀ ਤਾਂ ਪਰਗਟ ਹੋਏ ਹੀ –

ਐਸੇ ਗੁਰ ਕਉ ਬਲਿ ਬਲਿ ਜਾਈਐ
ਆਪਿ ਮੁਕਤੁ ਮੋਹਿ ਤਾਰੈ।। ੧।। ਰਹਾਉ।। (੧੩੦੧)।।

ਉਪਦੇਸ਼ ਦੇ ਕੇ, ਬ੍ਰਹਮ ਗਿਆਨ ਦੇ ਕੇ, ਮੁਕਤ ਕਰਨ ਵਾਸਤੇ ਹਨ। ਸੋ ਹੇ ਖਾਲਸਾ ਜੀ! ਸਭ ਸਿੰਘ ਗੁਰਬਾਣੀ ਨੂੰ ਸੋਧ ਕੇ, ਵਿਚਾਰ ਕੇ ਤੇ ਚਿਤ ਟਿਕਾ ਕੇ ਪੜ੍ਹਿਆ ਕਰੋ। ਇਹ ਸੁਣ ਕੇ ਭਾਈ ਦਇਆ ਸਿੰਘ ਜੀ ਆਦਿ, ਮੁਖੀ ਸਿੰਘਾਂ ਨੇ ਬੇਨਤੀ ਕੀਤੀ, 'ਹੇ ਗਰੀਬ ਨਿਵਾਜ ਜੀ', ਆਪ ਕ੍ਰਿਪਾ ਕਰਕੇ ਗੁਰਬਾਣੀ ਦੇ ਅਰਥ ਪੜ੍ਹਾਉ ਜੀ। ਅਰਥਾਂ ਬਿਨ੍ਹਾਂ ਗੁਰਬਾਣੀ ਦੀ ਸ਼ੁਧੀ ਅਸ਼ੁਧੀ ਦਾ ਪਤਾ ਨਹੀਂ ਲਗਦਾ। ਤਾਂ ਹਜ਼ੂਰ ਨੇ ਫੁਰਮਾਇਆ ਸਿੰਘੋ! ਸਾਡਾ ਇਕਰਾਰ ਰਿਹਾ, ਹੁਣ ਤਾਂ ਧਰਮ ਯੁੱਧ ਦਾ ਸਮਾਂ ਹੈ, ਜੰਗ ਤੋਂ ਵਿਹਲੇ ਹੋ ਕੇ ਅਰਥ ਪੜ੍ਹਾਵਾਂਗੇ।

ਜਦੋਂ ਕਲਗੀਧਰ ਪਿਤਾ ਜੀ, ਸਰਬੰਸ ਵਾਰ ਕੇ ਮੁਕਤਸਰ ਸਾਹਿਬ ਟੁੱਟੀ ਗੰਢ ਕੇ, ਸਾਬੋ ਕੀ ਤਲਵੰਡੀ ਆਏ ਤਾਂ ਸਿੰਘਾ ਨੇ ਬੇਨਤੀ ਕੀਤੀ, ਹਜ਼ੂਰ ਜੋ ਆਪ ਜੀ ਨੇ ਗੁਰਬਾਣੀ ਦੇ ਅਰਥ ਪੜ੍ਹਾਉਣ ਦਾ ਇਕਰਾਰ ਕੀਤਾ ਸੀ, ਸੋ ਕ੍ਰਿਪਾ ਕਰਕੇ ਪੂਰਾ ਕਰੋ ਜੀ।

ਤਾਂ ਮਹਾਰਾਜ ਜੀ ਨੇ ਕਿਹਾ, "ਤੁਸੀਂ ਧੀਰ ਮੱਲ ਦੇ ਪਾਸ ਕਰਤਾਰਪੁਰ ਸਾਹਿਬ ਜਾਓ। ਪੰਜਵੇਂ ਪਾਤਸ਼ਾਹ ਜੀ ਨੇ ਜੋ ਗੁਰਬਾਣੀ ਦੀ ਬੀੜ ਰਚੀ ਹੈ, ਉਸ ਵਿਚ ਨੌਂਵੇਂ ਪਾਤਸ਼ਾਹ ਜੀ ਦੀ ਬਾਣੀ ਲਿਖਣ ਵਾਸਤੇ ਜਗ੍ਹਾ ਖਾਲੀ ਛੱਡੀ ਹੈ, ਉਹ ਸਰੂਪ ਲੈ ਆਵੋ, ਨਾਲੇ ਗੁਰਬਾਣੀ ਚੜ੍ਹਾ ਦਈਏ"। ਸਤਿਗੁਰਾਂ ਦਾ ਹੁਕਮ ਮੰਨ ਕੇ ਸ਼ਹੀਦ ਬਾਬਾ ਦੀਪ ਸਿੰਘ ਜੀ ੨੫ ਸਿੰਘਾਂ ਨੂੰ ਨਾਲ ਲੈ ਕੇ ਧੀਰ ਮੱਲ ਪਾਸ ਗਏ। ਧੀਰ ਮੱਲ ਨੇ ਉਤਰ ਦਿੱਤਾ, "ਇਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਵੇਂ ਸਰੂਪ ਵਿਚ ਤਿਆਰ ਕੀਤੀ ਹੈ, ਆਪ ਵੀ ਸਤਿਗੁਰੂ ਜੀ ਉਨਾਂ ਦੇ ਸਰੂਪ ਹੀ ਹਨ। ਆਪ ਕੰਠੋਂ ਕਿਉਂ ਨਹੀਂ ਰਚ ਲੈਂਦੇ"। ਇਹ ਸੁਣ ਕੇ ਸਿੰਘਾਂ ਨੇ ਵਾਪਸ ਆ ਕੇ ਹਜ਼ੂਰ ਦੇ ਸਨਮੁਖ ਬੇਨਤੀ ਕੀਤੀ, ਮਹਾਰਾਜ ਜੀ ਧੀਰ ਮੱਲ ਤਾਂ ਇਸ ਪ੍ਰਕਾਰ ਕਹਿੰਦਾ ਹੈ।

# 'ਟਕਸਾਲ ਸ੍ਰੀ ਦਮਦਮਾ ਸਾਹਿਬ'

ਧੀਰ ਮੱਲ ਦਾ ਜਵਾਬ ਸੁਣ ਕੇ ਹਜ਼ੂਰ ਆਪ, ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਆਪਣੀ ਪਵਿੱਤਰ ਰਸਨਾਂ ਤੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੰਠੋਂ ਉਚਾਰਣ ਲੱਗੇ। ਐਸੀ ਅਗੰਮੀ ਕਲਮ ਚਲੀ, ਕਿ 'ਜਪੁਜੀ ਸਾਹਿਬ, ਰਹਿਰਾਸ ਸਾਹਿਬ, ਤੇ ਕੀਰਤਨ ਸੋਹਿਲਾ' ਤਕ ਗੁਰਬਾਣੀ ਪਹਿਲੇ ਦਿਨ ਹੀ ਲਿਖੀ ਗਈ ਅਤੇ ਸ਼ਾਮ ਨੂੰ ਸਾਰੀ ਬਾਣੀ ਦੇ ਅਰਥ ਸੰਗਤਾਂ ਨੂੰ ਸੁਣਾਏ। ਸਤਿਗੁਰੂ ਸਾਹਿਬ ਜੀ ਨੇ ਲਿਖਾਰੀ ਭਾਈ ਮਨੀ ਸਿੰਘ ਨੂੰ ਕਿਹਾ! ਵੇਖਿਆ ਅਕਾਲ ਪੁਰਖ ਦਾ ਕੌਤਕ। ਭਾਈ ਮਨੀ ਸਿੰਘ ਜੀ ਨੇ ਬੇਨਤੀ ਕੀਤੀ, ਹਾਂ ਮਹਾਰਾਜ ਜੀ! ਆਪ ਜੀ ਹੀ ਬਾਣੀ ਲਿਖਵਾਉਣ ਵਾਲੇ ਹੋ, ਤੇ ਇਹ ਆਪ ਜੀ ਦੇ ਕੌਤਕ ਹੀ ਹਨ। ਭਾਈ ਮਨੀ ਸਿੰਘ ਜੀ ਦੇ ਨਾਲ ਸ਼ਹੀਦ ਬਾਬਾ ਦੀਪ ਸਿੰਘ ਜੀ ਕਾਗਜ਼, ਕਲਮਾਂ ਅਤੇ ਸਿਆਹੀ ਦੀ ਤਿਆਰੀ ਦੀ ਸੇਵਾ ਕਰਿਆ ਕਰਦੇ ਸਨ। ਇਸ ਤਰ੍ਹਾਂ ਗੁਰਬਾਣੀ ਦੀ ਲਿਖਾਈ ਪੜ੍ਹਾਈ ਅਤੇ ਅਰਥ ਸ਼ੁਰੂ ਹੋਏ। ਹਜ਼ੂਰ ਅੰਮ੍ਰਿਤ ਵੇਲੇ ਜਿੰਨੀ ਗੁਰਬਾਣੀ ਲਿਖਵਾਇਆ ਕਰਦੇ, ਪਿਛਲੇ ਪਹਿਰ ਉਤਨੀ ਦੇ ਹੀ ੪੮ ਸਿੰਘਾਂ ਅਤੇ ਬੇਅੰਤ ਸੰਗਤਾਂ ਨੂੰ ਅਰਥ ਪੜ੍ਹਾਇਆ ਕਰਦੇ। ਇਸ ਪ੍ਰਕਾਰ ੯ ਮਹੀਨੇ ੯ ਦਿਨ ਵਿਚ ਸੰਮਤ ੧੭੬੨ ਕੱਤਕ ਸੁਦੀ ਪੂਰਨਮਾਸੀ ਤੋਂ ਅਰੰਭ ਕਰ ਕੇ ੧੭੬੩ ਬਿਕਰਮੀ ੨੩ ਸਾਵਣ ਤੱਕ ਅਰਥ ਪੜ੍ਹਾਏ ਅਤੇ ਸਾਰੀ ਗੁਰਬਾਣੀ 'ਨੌਵੇਂ ਪਾਤਸ਼ਾਹ ਜੀ ਦੀ ਬਾਣੀ ਸਮੇਤ, "੧ੴ ਤੋਂ ਲੈ ਕੇ ਅਠਾਰਹ ਦਸ ਬੀਸ" ਤੱਕ, ਸੰਪੂਰਨ ਕੀਤੀ। ਲਗ-ਮਾਤਰ ਤੱਕ ਦਾ ਭੀ ਫਰਕ ਸਤਿਗੁਰਾਂ ਨੇ ਨਹੀਂ ਪਾਇਆ।

ਪੰਜਵੇਂ ਪਾਤਸ਼ਾਹ ਜੀ ਦੇ ਰਚੇ, ਕਰਤਾਰਪੁਰ ਸਾਹਿਬ ਵਾਲੇ ਸਰੂਪ ਵਿਚ 'ਰਹਰਾਸਿ ਸਾਹਿਬ' ਦੇ ਕੇਵਲ ਪਹਿਲੇ ਪੰਜ ਹੀ ਸ਼ਬਦ ਹਨ। ਨੌਵੇਂ ਪਾਤਸ਼ਾਹ ਜੀ ਦੀ ਬਾਣੀ ਵੀ ਨਹੀਂ ਹੈ। ਦਸ਼ਮੇਸ ਪਿਤਾ ਜੀ ਨੇ, ਜੋ ਸੰਪੂਰਨ ਕੀਤਾ ਉਸ ਵਿਚ

'ਰਹਰਾਸਿ ਸਾਹਿਬ' ਦੇ ਨੌਂ ਸ਼ਬਦ ਹਨ। ਜਿਨ੍ਹਾਂ ਦਾ ਪਾਠ ਹਰ ਰੋਜ਼ ਸੰਗਤਾਂ ਕਰਦੀਆਂ ਹਨ। ਭੋਗ ਦੋਹਾਂ ਸਰੂਪਾਂ ਦਾ 'ਅਠਾਰਹ ਦਸ ਬੀਸ' ਤੇ ਹੈ। ਪਹਿਲੇ ਸਰੂਪ ਦੇ ਲਿਖਾਰੀ ਬ੍ਰਹਮ ਗਿਆਨੀ ਭਾਈ ਗੁਰਦਾਸ ਜੀ ਸਨ। "੧ੴ ਤੋਂ ਲੈ ਕੇ ਅਠਾਰਹ ਦਸ ਬੀਸ" ਤੱਕ ਇਕੋ ਲਿਖਾਰੀ ਇਕੋ ਲਿਖਣ ਸ਼ੈਲੀ, ਅਖਰਾਂ ਦੀ ਬਣਤਰ, ਸਿਆਹੀ ਤੇ ਕਾਗਜ ਇਕੋ ਤਰ੍ਹਾਂ ਦੇ ਹੀ ਹਨ।

ਹਜ਼ੂਰ ਨੇ ਇਸ ਸਾਬੋ ਕੀ ਤਲਵੰਡੀ ਦਾ ਨਾਮ, 'ਤਖ਼ਤ ਸ੍ਰੀ ਦਮਦਮਾ ਸਾਹਿਬ' ਗੁਰੂ ਕੀ ਕਾਸ਼ੀ ਰੱਖ ਕੇ ਵਰ ਦਿੱਤਾ, ਕਿ ਜੋ ਏਥੇ ਬੈਲ-ਬੁਧੀ ਵਾਲਾ ਵੀ ਪੜ੍ਹੇਗਾ, ਉਸ ਨੂੰ ਛੇਤੀ ਵਿਦਿਆ ਪ੍ਰਾਪਤ ਹੋਇਆ ਕਰੇਗੀ। ਗੁਰਬਾਣੀ ਦੇ ਸੰਪੂਰਨ ਹੋਣ, ਤੋਂ ਜੋ ਸਿਆਹੀ ਤੇ ਕਲਮਾਂ ਬਚੀਆਂ ਹਜ਼ੂਰ ਨੇ ਜਿਸ ਸਰੋਵਰ ਵਿਚ ਸੁਟੀਆਂ, ਉਸ ਦਾ ਨਾਮ ਲਿਖਣਸਰ ਰੱਖਿਆ। ਰਤਨ ਸਿੰਘ ਜੀ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਲਿਖਿਆ ਹੈ –

ਯਥਾ।।

ਨੌ ਮਹੀਨੇ ਤੇ ਨੌ ਦਿਨੈ ਤਲਵੰਡੀ ਰਖੈ ਮੁਕਾਮ।।
ਡੇਰਾ ਤੋਰਾ ਰੁਖ ਦਖਣ ਛਡ ਤੁਰਕਨ ਬਡ ਥਾਨ।। [ਪੰਨਾ ੭੨]

ਯਥਾ।।

ਇਹ ਹੈ ਪ੍ਰਗਟ ਹਮਾਰੀ ਕਾਸ਼ੀ।।
ਪੜ ਹੈ ਇਹਾਂ ਢੋਰ ਮਤਹਾਸੀ।।
ਲੇਖਨ ਗੁਨੀ ਕਵਿੰਦ ਗਿਆਨੀ।।
ਬੁਧਿ ਸਿੰਧੁ ਹ੍ਵੈ ਹੈ ਇਤ ਹਾਨੀ।।

ਦੋਹਿਰਾ।।

ਤਿਨ ਕੇ ਕਾਰਨ ਕਲਮ ਘੜ
ਦੇਤ ਪ੍ਰਗਟ ਹਮ ਡਾਰ ।।
ਸਿਖ ਸਿਖਾ ਪੜੈਂਗੇ
ਹਮਰੇ ਕਈ ਹਜਾਰ।।

ਤਥਾ—

ਸਤਿਗੁਰ ਬੈਣ ਸੁ ਦਮਦਮੈ
ਲਿਖਨ ਘੜ ਸੁਟ ਦੇ।।
ਹਮਾਰੀ ਕਾਸ਼ੀਂ ਯਹ ਭਈ,
ਆਇ ਮੂਰਖ ਇਹਾਂ ਪੜ੍ਹੈ।।

[ਗੁਰ ਬਿਲਾਸ ਪਾ: ੧੦, ਕ੍ਰਿਤ ਕਵੀ ਭਾਈ ਸੁਖਾ ਸਿੰਘਾ ਜੀ] – ਪੰਨਾ ੪੮੮ –

'ਸੁਨ ਕੇ ਤਮ ਤਾਂਹੀ ਕੇ ਬੈਠਨ ਕੋ,
ਦਮਦਮਾ ਸੋ ਮਾਲਵੇ ਬੀਚ ਸਵਾਰੋ ।।
ਢਿਗ ਤਾਹੀ ਤਲਵੰਡੀ ਕੇ ਕਾਸ਼ੀ ਰਚੋਂ,
ਜਾ ਬੈਲ ਪੜ੍ਹੈ ਹੋਇ ਬੁਧਿ ਉਧਾਰੋ।।
ਇਹ ਗ੍ਰੰਥ ਉਚਾਰਨ ਕਰੋਂ ਤਹਾ ਬੈਠ ਕੇ,
ਬੀੜ ਸੋਉ ਜਗ ਮਾਹਿ ਬਿਥਾਰੋਂ।।
ਅਖਰ ਏਕ ਕੋ ਭੇਟ ਧਰੋਂ ਨਹਿ,
ਮਮ ਦਾਸ ਗੁਰੂ ਸੰਮ੍ਰਥ ਬਿਚਾਰੋਂ।।

[ਗੁਰ ਬਿਲਾਸ ਪਾਤਸ਼ਾਹੀ ੬]

ਹੁਣ ਏਥੇ ਰਹਿ ਕੇ ਗੁਰੂ ਸਾਹਿਬ ਨੇ ਉਕਤ ਸੰਕਲਪ ਭੀ ਪੂਰਾ ਕੀਤਾ, ਜੋ ਧੀਰ ਮੱਲ ਨੇ ਤਾਨ੍ਹਾ ਦੇ ਕੇ ਭੇਜਿਆ ਸੀ ਕਿ ਜੇ 'ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਸੱਚੇ ਗੁਰੂ ਹਨ, ਤਾਂ ਮੇਰੇ ਪਾਸੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਉਂ ਮੰਗਵਾਉਂਦੇ ਹਨ, ਆਪ ਉਹੋ ਜਿਹਾ ਰਚ ਲੈਣ। ਜੰਗਾਂ ਯੁਧਾਂ ਤੋਂ ਫੁਰਸਤ ਪਾ ਕੇ ਹੁਣ ਦਮਦਮੇ ਸਾਹਿਬ, ਗੁਰੂ ਜੀ ਨੇ ਇਹ ਰੀਤ ਥਾਪੀ, ਕਿ ਇਕ ਪਹਿਰ ਅੰਮ੍ਰਿਤ ਵੇਲੇ ਨਿਤਾਪ੍ਰਤੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਬਾਣੀ ਤੰਬੂ ਵਿਚ ਬੈਠ ਕੇ ਉਚਾਰਦੇ ਅਤੇ ਭਾਈ ਮਨੀ ਸਿੰਘ ਜੀ ਗੁਰਬਾਣੀ ਲਿਖਦੇ। ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ' ਤਿਆਰ ਕਰ ਕੇ ਜਗਤ ਤੇ ਵੱਡਾ ਭਾਰੀ ਪਰਉਪਕਾਰ ਕੀਤਾ। ਇਹ ਅਤਿਅੰਤ ਭਾਰੀ ਸਮਰਥਾ ਤੇ ਤ੍ਰਿਕਾਲ ਗਯਾਤਾ [ਜੋ ਰਾਮ ਕ੍ਰਿਸਨਾਦਿਕ ਅਵਤਾਰਾਂ ਨੂੰ ਭੀ ਦੁਰਲੱਭ ਸੀ] ਦੇਖ ਸੁਣ ਕੇ ਸਭ ਸੰਗਤ ਤੇ ਅੰਨਯਮਤੀ ਲੋਕ ਭੀ ਹੱਕੇ ਬੱਕੇ ਰਹਿ ਗਏ।

[ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿ: ਗਿਆਨ ਸਿੰਘ ਜੀ]
(ਪੰਨਾ ੧੦੬੨)

ਸ੍ਰੀ ਦਸ਼ਮੇਸ ਜੀ ਤੋਂ ਅਰਥ ਸੁਣ ਕੇ ਇਹ ਸਾਰੇ ੪੮ ਸਿੰਘ ਹੀ ਬ੍ਰਹਮ ਗਿਆਨ ਪਾ ਕੇ, ਜੀਵਨ-ਮੁਕਤ ਤੇ ਬਿਦੇਹ-ਮੁਕਤ ਹੋ ਗਏ। ਕਿਸੇ ਨੂੰ ਸਰੀਰ ਦਾ ਚੇਤਾ ਨਾ ਰਿਹਾ। ਇਹ ਵੇਖ ਕੇ ਸਤਿਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਆਗਿਆ ਦਿਤੀ, ਕਿ ਭਾਈ ਸਾਹਿਬ! ਤੁਸੀਂ ਦੂਜੇ ਸਿੰਘਾਂ ਵਾਂਗ ਬਿਦੇਹ-ਮੁਕਤ ਹੋ ਕੇ ਸਭ ਕੁਝ ਛੱਡਣਾ ਨਹੀਂ, ਸਗੋਂ ਸੇਵਾ ਕਰਨੀ ਹੈ। ਜੋ ਅੱਖਰ ਅਸੀਂ ਤੁਹਾਨੂੰ ਪੜ੍ਹਾਏ ਹਨ, ਉਹ ਅਗਾਂਹ ਸਿੰਘਾਂ ਨੂੰ ਪੜ੍ਹਾ ਕੇ ਸਫਲੇ ਕਰਨੇ ਹਨ। ਭਾਵੇਂ ਤੁਹਾਡੇ ਸਰੀਰ ਦਾ ਬੰਦ-ਬੰਦ ਕਿਉਂ ਨਾ ਕਟਿਆ ਜਾਵੇ, ਤੁਹਾਡੇ ਗਿਆਨ ਵਿਚ ਫ਼ਰਕ ਨਹੀਂ ਪਵੇਗਾ ਅਤੇ ਬਾਬਾ ਦੀਪ ਸਿੰਘ ਨੂੰ ਆਗਿਆ ਦਿੱਤੀ, ਕਿ ਤੁਸੀਂ ਵੀ ਸੇਵਾ ਕਰਨੀ ਹੈ। ਤੁਹਾਡੇ ਗਿਆਨ ਵਿਚ ਵੀ ਕੋਈ ਫਰਕ ਨਹੀਂ ਪਵੇਗਾ, ਭਾਵੇਂ ਤੁਹਾਡੇ ਸਰੀਰ ਨਾਲੋਂ ਸਿਰ ਵੀ ਵਖਰਾ ਕਿਉਂ ਨਾ ਹੋ ਜਾਵੇ। ਤੁਸੀਂ ਉਸੇ ਤਰ੍ਹਾਂ ਗਿਆਨ ਵਿਚ ਇਸਥਿਤ ਰਹੋਗੇ।

ਫੇਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜਾ ਕੇ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਗੁਰਤਾ ਗੱਦੀ ਤੇ ਬਿਰਾਜਮਾਨ ਕਰਕੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ। ਏਥੇ ਆ ਕੇ ਭਾਈ ਸਾਹਿਬ ਜੀ ਨੇ ਅਰਥਾਂ ਦੀ 'ਟਕਸਾਲ' ਚਲਾਈ ਅਤੇ ਬਾਬਾ ਦੀਪ ਸਿੰਘ ਜੀ ਨੇ ਵੀ ਹੁਕਮ ਮੰਨ ਕੇ ਦਮਦਮੇ ਸਾਹਿਬ ਆ ਕੇ 'ਟਕਸਾਲ' ਚਲਾਈ। ਇਹ ਦੋਵੇਂ 'ਟਕਸਾਲਾਂ' ਹੁਣ ਤੱਕ ਸੀਨੇ-

ਬਸੀਨੇ ਬ੍ਰਹਮ ਗਿਆਨੀਆਂ ਦੁਆਰਾ ਚਲਦੀਆਂ ਆ ਰਹੀਆਂ ਹਨ।

ਸੁਣ ਸਿੰਘ ਬਿਸਮੇਂ ਹੋ ਆਗਿਆ ਕੋ ਸੀਸ ਧਰ,
ਗੁਰ ਦਰਸਨ ਮਨ ਤਨ ਰੰਗ ਭੀਨ ਹੈ॥
ਮਨੀ ਸਿੰਘ ਹਰਿਮੰਦਰ ਸੇਵਾ ਕਰੇ ਜਾਇ ਕਰ,
ਦੀਪ ਸਿੰਘ ਦਮਦਮੇ ਜਾਣੈ ਮਨ ਲੀਨ ਹੈ॥
ਗੁਰਬਖਸ ਸਿੰਘ ਸ੍ਰੀ ਅਨੰਦਪੁਰੀ ਰਹੈ,
ਭਾਈ ਸੰਤੋਖ ਸਿੰਘ ਅਬਚਲ ਕੀਨ ਹੈ।
ਬਾਕੀ ਸਭ ਸਿੰਘ ਲਾਖੋਂ ਦੁਸਟਾਂ ਸੇ ਜੰਗ ਕਰੈ,
ਨਾਮੁ ਆਪ ਜਪੈ ਤੇ ਜਪਾਵੈ ਮਸਕੀਨ ਹੈ॥ ੧੪੦॥

[ਸ੍ਰੀ ਗੁਰਮੁਖ ਪ੍ਰਕਾਸ਼]

ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਗੁਰਬਾਣੀ ਦੇ ਅਰਥ ਪੜ੍ਹਨ ਵਾਲੇ ਸਿੰਘਾਂ ਦੇ ਨਾਮ –

੧. ਗਿ: ਭਾਈ ਮਨੀ ਸਿੰਘ ਜੀ ਸ਼ਹੀਦ
[ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਪਿੰਡ ਲੌਂਗੋਵਾਲ ਜਿਲ੍ਹਾ ਸੰਗਰੂਰ]
੨. ਗਿਆਨੀ ਕਾਨ੍ਹ ਸਿੰਘ ਜੀ
੩. ਗਿਆਨੀ ਬਿਨੋਦ ਸਿੰਘ ਜੀ
੪. ਗਿ: ਬਾਬਾ ਦੀਪ ਸਿੰਘ ਜੀ ਸ਼ਹੀਦ
[ਸ੍ਰੀ ਦਮਦਮੇ ਸਾਹਿਬ ਦੀ ਟਕਸਾਲ ਦੇ ਮੋਢੀ]
੫. ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ
[ਬਾਬਾ ਦੀਪ ਸਿੰਘ ਜੀ ਸ਼ਹੀਦ ਤੋਂ ਬਾਅਦ ਟਕਸਾਲ ਦੇ ਦੂਸਰੇ ਮੁਖੀ]
੬. ਸਾਹਿਬ ਰਾਮ ਕੁਇਰ ਜੀ [ਭਾਈ ਗੁਰਬਖਸ ਸਿੰਘ ਜੀ]
੭. ਗਿਆਨੀ ਦਾਨ ਸਿੰਘ ਜੀ [ਮਹਿਮਾ ਸਰਜਾ ਦੇ ਬਰਾੜ]

੮. ਭਾਈ ਧਰਮ ਸਿੰਘ ਜੀ [ਰੂਪ ਚੰਦ ਜੀ ਦੇ ਪੁਤਰ ਭਾਈ ਰੂਪੇ ਤੋਂ]
੯. ਭਾਈ ਪਰਮ ਸਿੰਘ ਜੀ
੧੦. ਭਾਈ ਛਮੀਰ ਸਿੰਘ ਜੀ [ਦੀਨੇ ਵਾਲੇ]
੧੧. ਭਾਈ ਦਇਆ ਸਿੰਘ ਜੀ [ਜੀਂਦ]
੧੨. ਭਾਈ ਭੀਵਾ ਸਿੰਘ ਜੀ [ਬਠਿੰਡਾ]
੧੩. ਭਾਈ ਪਿਆਰਾ ਸਿੰਘ ਜੀ [ਅੰਮ੍ਰਿਤਸਰੀ]
੧੪. ਭਾਈ ਬੀਰ ਸਿੰਘ ਜੀ [ਰੰਗਰੇਟੇ]
੧੫. ਭਾਈ ਧੀਰ ਸਿੰਘ ਜੀ [ਰੰਗਰੇਟੇ]
੧੬. ਭਾਈ ਸੁੰਦਰ ਸਿੰਘ ਜੀ [ਧਰਮ ਕੋਟ]
੧੭. ਭਾਈ ਅਮਰ ਸਿੰਘ ਜੀ [ਮੀਰਾਂ ਕੋਟ]
੧੮. ਭਾਈ ਤਾਰਾ ਸਿੰਘ ਜੀ [ਦਿੱਲੀ]
੧੯. ਭਾਈ ਜਗਜੀਵਨ ਸਿੰਘ ਜੀ [ਅੰਬਾਲਾ]
੨੦. ਭਾਈ ਗੋਪਾਲ ਸਿੰਘ ਜੀ [ਮਨੀ ਮਾਜਰਾ]
੨੧. ਭਾਈ ਧਿਆਨ ਸਿੰਘ ਜੀ
੨੨. ਭਾਈ ਬਿਸ਼ੰਵਰ ਸਿੰਘ ਜੀ [ਉਜੈਨ ਪੁਰੀ]
੨੩. ਭਾਈ ਹਰਿ ਗੋਪਾਲ ਸਿੰਘ ਜੀ [ਉਜੈਨ]
੨੪. ਭਾਈ ਧੰਨਾ ਸਿੰਘ ਜੀ 'ਕਵਿਰਾਜ' ਗੁਰੂ ਕੇ ਘਾਹੀ ਨੁਸ਼ਿਹਰਾ ਪੰਨੂੰਆਂ
੨੫. ਭਾਈ ਨੰਦ ਸਿੰਘ ਜੀ [ਭਾਈ ਨੰਦ ਲਾਲ ਜੀ] ਗਜ਼ਲਾਂ ਵਾਲੇ
੨੬. ਭਾਈ ਮਾਨ ਸਿੰਘ ਜੀ [ਚੌਰਦਾਰ]
੨੭. ਭਾਈ ਰਾਏ ਸਿੰਘ ਜੀ [ਰਾਮਪੁਰ]
੨੮. ਭਾਈ ਮੱਖਣ ਸਿੰਘ ਜੀ [ਨਾਭਾ]
੨੯. ਭਾਈ ਮਦਨ ਸਿੰਘ ਜੀ [ਐਤੀਆਣਾ]
੩੦. ਭਾਈ ਧਰਮ ਸਿੰਘ ਜੀ [ਭਿੰਡਰ ਕਲਾਂ]

੩੧. ਭਾਈ ਸੁਜਾਨ ਸਿੰਘ ਜੀ [ਰੋਪੜ]
੩੨. ਭਾਈ ਜੀਵਨ ਸਿੰਘ ਜੀ [ਬੋਪਾਰਾਏ ਕੋਟ]
੩੩. ਭਾਈ ਅਕਾਲ ਸਿੰਘ ਜੀ [ਅਖਾੜਾ]
੩੪. ਭਾਈ ਪ੍ਰਿਤਪਾਲ ਸਿੰਘ ਜੀ [ਰਾਵਲਪਿੰਡੀ]
੩੫. ਭਾਈ ਦਇਆਲ ਸਿੰਘ ਜੀ [ਗੋਇੰਦਵਾਲ]
੩੬. ਭਾਈ ਬਖਤਾਵਰ ਸਿੰਘ ਜੀ 'ਸੋਢੀ' [ਅਨੰਦਪੁਰ ਸਾਹਿਬ]
੩੭. ਭਾਈ ਦੇਵਾ ਸਿੰਘ ਜੀ [ਤਰਨ ਤਾਰਨ]
੩੮. ਭਾਈ ਮੇਵਾ ਸਿੰਘ ਜੀ [ਖਡੂਰ ਸਾਹਿਬ]
੩੯. ਭਾਈ ਧਿਆਨ ਸਿੰਘ ਜੀ [ਨਨਕਾਣਾ ਸਾਹਿਬ]
੪੦. ਭਾਈ ਅੱਚਲ ਸਿੰਘ ਜੀ [ਤਲਵੰਡੀ ਸਾਬੋ]
੪੧. ਭਾਈ ਜੈ ਸਿੰਘ ਜੀ [ਸਵਾਈ ਜੈਪੁਰ ਦਾ ਰਾਜਾ]
੪੨. ਭਾਈ ਬਿਸ਼ਨ ਸਿੰਘ ਜੀ [ਮਹਾਰਾਜਾ ਜੋਧਪੁਰ]
੪੩. ਭਾਈ ਭਾਗ ਸਿੰਘ ਜੀ [ਅਨੰਦਪੁਰ ਸਾਹਿਬ]
੪੪. ਭਾਈ ਵਸਾਵਾ ਸਿੰਘ ਜੀ [ਚੋਹਲਾ ਸਾਹਿਬ]
੪੫. ਭਾਈ ਕਨੱਈਆ ਸਿੰਘ ਜੀ [ਤਖਤੂਪੁਰਾ]
੪੬. ਭਾਈ ਰਾਮ ਸਿੰਘ ਜੀ ਮਹਾਰਾਜਾ ਨਾਭਾ, ਪਟਿਆਲਾ, ਜੀਂਦ
੪੭. ਭਾਈ ਤ੍ਰਿਲੋਕ ਸਿੰਘ ਜੀ [ਫੂਲ ਵੰਸ]
੪੮. ਭਾਈ ਮਲਿਆਗਰ ਸਿੰਘ ਜੀ 'ਸੰਤੋਖੀ'

**ਸ੍ਰੀ ਅਕਾਲ ਪੁਰਖ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ, ਦੋ ਜਹਾਨ ਦੇ ਵਾਲੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ, ਸਿੰਘਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਨਿਯਮ, ਗੁਰੂ ਕਾਸ਼ੀ ਦਮਦਮੇ ਸਾਹਿਬ (ਤਖ਼ਤ) ਵਿਖੇ ਰਖਾਏ ਹਨ:-**

੧. ਅੰਮ੍ਰਿਤਧਾਰੀ ਸਿੰਘ ਹੋਵੇ, ਦਸਾਂ ਸਤਿਗੁਰਾਂ ਦੀ ਜੋਤਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹਧਾਰੀ ਨੂੰ ਗੁਰੂ ਨਾ ਮੰਨੇ, ਗਾਤਰੇ ਕ੍ਰਿਪਾਨ ਧਾਰੀ ਪੰਜ ਕਰਾਰ ਦੀ ਰਹਿਤ ਰਖਦਾ ਹੋਵੇ। ਪੰਜ ਕੁਰਹਿਤਾਂ ਤੋਂ ਬਚਿਆ ਹੋਵੇ। ਨਿਤਨੇਮ ਦੀਆਂ ਬਾਣੀਆਂ ਦਾ ਨਿਯਮੀ ਹੋਵੇ, ਪੰਜ ਗ੍ਰੰਥੀ ਆਦਿਕ ਪਾਠ ਕਰਦਾ ਹੋਵੇ।

੨. ਮੂਲ ਮੰਤਰ, ਗੁਰ ਮੰਤਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।

੩. ਮਨ ਬਾਣੀ ਸਰੀਰ ਕਰ ਕੇ ਨਿਮਰਤਾ ਸਹਿਤ ਹੋਵੇ, ਲੜਾਕਾ ਨ ਹੋਵੇ।

੪. ਸਭ ਸੰਗਤਿ ਨਾਲ ਗੁਰੂ ਕਾ ਰੂਪ ਜਾਣ ਕੇ ਪ੍ਰੇਮ ਕਰਦਾ ਹੋਵੇ। ਰਾਗ ਦ੍ਵੈਖ ਤੋਂ ਰਹਿਤ ਇਕ ਰਸ ਪ੍ਰੇਮੀ ਹੋਵੇ।

੫. ਖਾਲਸਾ ਪੰਥ ਦੀ ਜਥੇਬੰਦੀ ਵਿਚ ਸਦਾ ਆਪ ਨੂੰ ਜਾਣੇ, ਪੰਥ ਤੋਂ ਉਲਟ ਕਦੇ ਨ ਹੋਵੇ, ਪੰਥ ਦੀ ਨਿੰਦਾ ਨ ਕਰੇ, ਸ਼ਸਤਰਧਾਰੀ ਸੂਰਬੀਰ, ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ, ਕਾਇਰ ਨਾ ਬਣੇ।

੬. ਦਸਮ ਅਤੇ ਆਦਿ ਬਾਣੀ ਦਾ ਸ਼ੁਧ ਪਾਠ ਕਰਨ ਵਾਲਾ ਤੇ ਅਰਥ ਯਾਦ ਕਰਨ ਵਾਲਾ ਹੋਵੇ।

੭. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ "੧ੴ ਤੋਂ ਲੈ ਕੇ ਅਠਾਰਹ ਦਸ ਬੀਸ" ਤਕ ਇਕ ਜਾਣ ਕੇ ਭਾਵਨਾ ਕਰੇ।

੮. ਗੁਰੂ ਇਤਿਹਾਸ ਦਾ ਪੂਰਾ ਜਾਨਣ ਵਾਲਾ ਹੋਵੇ।

੯. ਭਾਈ ਗੁਰਦਾਸ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਸਿੰਘ ਜੀ ਦੀ ਬਾਣੀ ਦੇ ਅਰਥ ਪੜ੍ਹੇ। ਦਸਮ ਦੀ ਬੀੜ ਸਾਰੀ, ਸ੍ਰੀ ਮੁਖਵਾਕ ਨਿਸਚਾ ਕਰੇ।

੧੦. ਹੋਰ ਮਤਿ ਦੇ ਪੁਸਤਕ ਯੋਗ ਵੇਦਾਂਤ, ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ।

੧੧. ਇਕ ਪ੍ਰਮੇਸ਼ਰ ਦਾ ਦ੍ਰਿੜ ਵਿਸ਼ਵਾਸੀ ਆਸ਼ਕ ਹੋਵੇ, ਦੋਵੇਂ ਵੇਲੇ ਸਤਿ ਸੰਗਤਿ ਕਰਦਾ ਹੋਵੇ। ਯਥਾ ਸ਼ਕਤਿ ਲੰਗਰ ਆਦਿ ਦੀ ਸੇਵਾ ਕਰਨ ਦਾ ਉਦਮੀ ਹੋਵੇ।

੧੨. ਕਿਸੇ ਮਤਿ ਨਾਲ ਵੈਰ ਨਾ ਕਰੇ, ਸਾਰਿਆਂ ਵਿਚ ਪ੍ਰਮੇਸ਼ਰ ਇਕੋ ਜਿਹਾ ਜਾਣ ਕੇ ਹਿਤ ਕਰੇ, ਜ਼ੁਲਮ ਦਾ ਵੈਰੀ ਹੋਵੇ। ਆਪਣੇ ਖਾਲਸਾ ਧਰਮ ਵਿਚ ਪੱਕਾ ਹੋਵੇ।

੧੩. ਮਨ ਵਿਚ ਪੂਰਨ ਗਿਆਨ, ਮੁਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤਿ ਦੀ ਸੇਵਾ ਕਰੇ।

੧੪. ਆਪਣੇ ਗੁਣਾ ਦੀ ਸਲਾਘਾ ਅਤੇ ਪਰਾਏ ਅਉਗਣ ਨਾ ਚਿਤਾਰੇ। ਜੀਆਂ ਨੂੰ ਦੁਖ ਨਾ ਦੇਵੇ, ਕਪਟ ਤੋਂ ਰਹਿਤ ਹੋਵੇ, ਗੁਰ ਸੇਵੀ ਹੋਵੇ।

੧੫. ਪ੍ਰਮੇਸਰ ਦਾ ਅਨਿੰਨ ਭਗਤ ਹੋਵੇ, ਗੁਰਸਿਖੀ ਨੂੰ ਸਭ ਤੋਂ ਉਚੀ ਜਾਣੇ। ਦੁਖ ਸੁਖ ਵਿਚ ਸਮ ਚਿਤ ਰਹੇ। 'ਬਾਹਜ ਮੁਖ' ਦੀ ਸੰਗਤਿ ਨਾ ਕਰੇ, ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵਡਾ ਜਾਣ ਕੇ ਸਦਾ ਜਪੇ। ਗੁਰਮਤਿ ਦੁਆਰਾ ਮੁਕਤੀ ਦਾਤਾ ਕੇਵਲ ਨਾਮੁ ਦ੍ਰਿੜ ਕਰੇ।

੧੬. ਨਾਮ ਦੀ ਦ੍ਰਿੜਤਾ, ਅੰਮ੍ਰਿਤ ਛਕਣ ਵੇਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਹਜ਼ੂਰ ਪੰਜਾਂ ਪਿਆਰਿਆਂ ਪਾਸੋਂ ਕੀਤੀ ਹੋਵੇ।

੧੭. ਸ਼ਰਾਬ ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ। ਹਠ, ਚੁਗਲੀ, ਈਰਖਾ, ਪਾਰਟੀਬਾਜ਼ੀ ਤੋਂ ਰਹਿਤ ਹੋਵੇ, ਕਾਮ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ।

੧੮. ਅਲਪ ਅਹਾਰੀ ਹੋਵੇ, ਥੋੜਾ ਸੌਂਦਾ ਹੋਵੇ, ਥੋੜਾ ਬੋਲਦਾ ਹੋਵੇ। ਨਾਮ ਰੰਗੁ ਵਿਚ ਰੱਤਾ ਹੋਵੇ। ਅੰਮ੍ਰਿਤ ਨਾਮੁ ਦਾ ਦ੍ਰਿੜ ਵਿਸ਼ਵਾਸੀ ਹੋਵੇ।

੧੯. ਧਾਰਮਿਕ ਖਿਆਲਾਂ ਵਿਚ ਪੱਕਾ ਹੋਵੇ। ਪ੍ਰੀਤ ਨਾਲ ਪੜ੍ਹਦਾ ਹੋਵੇ। ਕੁ-ਤਰਕੀ ਨਾ ਹੋਵੇ। ਸਮਝਣ ਵਿਚ ਚਤਰ ਹੋਵੇ। ਆਲਸ ਹੀਣ ਹੋਵੇ।

੨੦. ਸਰੀਰ ਦੀ ਸੁਧੀ ਰਖੇ, ਪਖੰਡੀ ਨਾ ਹੋਵੇ, ਸਤਿਗੁਰੂ ਦੇ ਸਿਧਾਂਤ ਤੋਂ ਵਿਰੁਧ ਦਾ ਤਿਆਗ ਕਰੇ। ਬਕਤੇ ਨਾਲ ਪ੍ਰੀਤਵਾਨ ਹੋਵੇ, ਇਕਾਂਤ ਦੇਸ ਵਿਚ ਬੈਠ ਕੇ ਵਿਦਿਆ ਪਕਾਵੇ।

੨੧. ਅੰਮ੍ਰਿਤ ਵੇਲੇ ਦੇ ਜਾਗਣ ਵਾਲਾ ਹੋਵੇ, ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ। ਸੰਗਤਿ ਦੀ ਜਥੇਬੰਦੀ ਵਿਚ ਰਹੇ, ਆਗਿਆਕਾਰੀ ਹੋਵੇ।

੨੨. ਲਾਲਚ ਤੋਂ ਰਹਿਤ ਹੋਵੇ। ਪੜ੍ਹਨ ਪੜ੍ਹਾਉਣ ਦੀ ਮੁਫਤ ਸੇਵਾ ਕਰੇ। ਦੇਸ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ ਗੁਰਬਾਣੀ ਦਾ ਪ੍ਰਚਾਰ ਕਰੇ।

੨੩. ਆਪ ਜੋ ਵਿਦਿਆ ਪੜ੍ਹੀ ਪ੍ਰਾਪਤ ਕੀਤੀ ਹੈ, ਅਗੇ ਸੰਗਤਾਂ ਵਿਚ ਪ੍ਰੇਮ ਨਾਲ ਪੜ੍ਹਾਵੇ। ਆਪ ਦੇ ਸਰੀਰ ਨਾਲੋਂ ਸਾਰੇ ਸਿੰਘਾਂ ਦਾ ਅਦਬ ਵੱਧ ਕਰੇ, ਪਿਆਰ ਕਰੇ

੨੪. ਠੱਗੀ ਨਾ ਮਾਰੇ, ਝੂਠ ਨਾ ਬੋਲੇ, ਹਰ ਹਾਲਤ ਵਿਚ ਪਿਆਰੀ ਸਿੱਖੀ ਨਾ ਤਿਆਗੇ, ਨਾਸਤਕ ਨਾ ਹੋਵੇ। ਮਨ ਬਾਣੀ ਸਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ।

੨੫. ਨਿਰ-ਅਭਿਮਾਨ ਹੋ ਕੇ, ਸਚਾ ਪ੍ਰੇਮ ਲਾ ਕੇ ਆਪ ਨਾਮੁ ਜਪੇ ਹੋਰਨਾਂ ਤੋਂ ਜਪਾਵੇ, ਜੀਵਨ ਮੁਕਤੀ ਪਾਵੇ।

# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਜੀ ਦਾ ਜਨਮ ਪਿੰਡ ਪਹੂਵਿੰਡ ਜਿਲ੍ਹਾ ਅੰਮ੍ਰਿਤਸਰ ਵਿੱਚ ੧੬੮੨ ਈ: ਨੂੰ ਹੋਇਆ। ਬਾਬਾ ਜੀ ਦੇ ਪਿਤਾ ਦਾ ਨਾਮ ਭਗਤਾ ਜੀ ਸੀ ਅਤੇ ਮਾਤਾ ਦਾ ਨਾਮ ਜਿਊਣੀ ਸੀ। ਆਪ ਜੀ ਨੂੰ ਛੋਟੀ ਉਮਰ ਵਿਚ ਹੀ ਗੁਰਬਾਣੀ ਪੜ੍ਹਨ, ਕੀਰਤਨ ਕਰਨ, ਅਤੇ ਸਵੇਰੇ ਸ਼ਾਮ ਸਤਿਸੰਗ ਕਰਨ ਦਾ ਬੜਾ ਸ਼ੌਂਕ ਸੀ। ਜਦੋਂ ਵੀ ਸਮਾ ਮਿਲਦਾ ਆਪ ਜੀ ਘੋੜ ਸਵਾਰੀ, ਸ਼ਸਤਰ ਵਿਦਿਆ, ਨੇਜ਼ਾ ਬਾਜੀ ਦਾ ਅਭਿਆਸ ਕਰਿਆ ਕਰਦੇ ਸਨ। ਆਪ ਜੀ ਦਾ ਸੁਭਾਅ ਬੜਾ ਮਿੱਠਾ ਅਤੇ ਉੱਚਾ ਸੁੱਚਾ ਆਚਰਣ ਸੀ। ਇਲਾਕੇ ਦੇ ਲੋਕ ਆਪ ਜੀ ਦੀਆਂ ਧਾਰਮਿਕ ਰੁਚੀਆਂ ਨੂੰ ਮੁਖ ਰੱਖ ਕੇ ਆਪ ਜੀ ਦਾ ਬਹੁਤ ਸਤਿਕਾਰ ਕਰਦੇ ਸਨ।

ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ੧੭੦੪ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਪਹੁੰਚੇ। ਉਥੇ ਮਹਾਰਾਜ ਸਾਹਿਬ ਜੀ ਨੇ ਸਿੰਘਾਂ ਨਾਲ ਕੀਤੇ ਵਾਅਦੇ ਮੁਤਾਬਕ ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣ ਲਈ ਅਤੇ ਧੀਰ ਮੱਲ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇਣੇ ਨਾਂਹ ਹੋਣ ਕਾਰਣ ਗੁਰਬਾਣੀ ਲਿਖਵਾਉਣੀ ਆਰੰਭ ਕੀਤੀ, ਗੁਰੂ ਸਾਹਿਬ ਜੀ ਨਿਤਾਪ੍ਰਤੀ ਤੰਬੂ ਵਿੱਚ ਬੈਠ ਕੇ ਗੁਰਬਾਣੀ ਉਚਾਰਦੇ, ਭਾਈ ਮਨੀ ਸਿੰਘ ਜੀ ਗੁਰਬਾਣੀ ਲਿਖਦੇ, ਬਾਬਾ ਦੀਪ ਸਿੰਘ ਜੀ ਸ਼ਹੀਦ ਲਿਖਣ ਦਾ ਸਾਮਾਨ ਕਲਮਾਂ, ਸਿਆਹੀ ਅਤੇ ਕਾਗਜ ਦਾ ਪ੍ਰਬੰਧ ਕਰਿਆ ਕਰਦੇ, ਸ਼ਾਮ ਨੂੰ ਗੁਰੂ ਸਾਹਿਬ ਉਚਾਰੀ ਹੋਈ ਬਾਣੀ ਦੇ ਅਰਥ ਸਾਰੇ ਸਿੰਘਾਂ ਨੂੰ ਸੁਣਾਉਂਦੇ। ਇਸ ਪ੍ਰਕਾਰ ਨੌ ਮਹੀਨੇ ਨੌ ਦਿਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤਿਆਰ ਹੋਈ, ਇਹ ਬੀੜ ਦਮਦਮੇ ਸਾਹਿਬ ਤਿਆਰ ਹੋਣ ਕਰਕੇ "ਦਮਦਮੀ ਬੀੜ" ਨਾਲ ਪ੍ਰਸਿੱਧ ਹੈ। ਇਸ ਮਹਾਨ ਕਾਰਜ ਨੂੰ ਨੇਪਰੇ ਚਾੜ੍ਹ ਕੇ ਦਸਮੇਸ਼ ਪਿਤਾ ਜੀ ਜਦੋਂ ਸ੍ਰੀ ਹਜ਼ੂਰ ਸਾਹਿਬ ਗਏ ਤਾਂ ਬਾਬਾ ਦੀਪ ਸਿੰਘ ਜੀ ਸ਼ਹੀਦ ਉਸ ਸਮੇਂ

ਗੁਰੂ ਸਾਹਿਬ ਜੀ ਦੇ ਨਾਲ ਹੀ ਗਏ। ਜਿਸ ਸਮੇਂ ਗੁਰੂ ਸਾਹਿਬ ਜੀ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਤੇ ਸੁਸ਼ੋਭਿਤ ਕੀਤਾ, ਉਸ ਸਮੇਂ ਭਾਈ ਮਨੀ ਸਿੰਘ ਜੀ ਨੇ ਤਾਬਿਆ ਚੌਰ ਸਾਹਿਬ ਜੀ ਦੀ ਸੇਵਾ ਕੀਤੀ, ਅਤੇ ਬਾਬਾ ਦੀਪ ਸਿੰਘ ਜੀ, ਪਿਆਰੇ ਧਰਮ ਸਿੰਘ ਜੀ, ਭਾਈ ਹਰਿ ਸਿੰਘ ਜੀ, ਭਾਈ ਸੰਤੋਖ ਸਿੰਘ ਜੀ, ਭਾਈ ਗੁਰਬਖਸ਼ ਸਿੰਘ ਸ਼ਹੀਦ ਜੀ ਨੂੰ ਦਸਮੇਸ਼ ਪਿਤਾ ਜੀ ਨੇ ਪੰਜਾ ਪਿਆਰਿਆਂ ਦੇ ਰੂਪ ਵਿਚ ਆਪਣੇ ਪਾਸ ਖੜ੍ਹੇ ਕਰਕੇ ਗੁਰਤਾ ਗੱਦੀ ਦਾ ਅਰਦਾਸਾ ਸੋਧਿਆ।

ਦੋਹਿਰਾ ॥

ਅਬਚਲ ਨਗਰ ਸਤਿਗੁਰ ਗਏ, ਤੁਰਕਨਿ ਕੋ ਕਰ ਨਾਸ।
ਅਨਦ ਧਾਰ ਤਹਿ ਠਾਂ ਰਹੇ, ਅਚਰਜ ਜਾਹਿ ਬਿਲਾਸ ॥ ੫੭ ॥
ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਭੂ, ਗੁਰਤਾ ਦੈ ਦਸਮੇਸ਼ ॥
ਪੰਚ ਸਿੰਘ ਤਾਬਿਆ ਖੜੇ, ਨਾਮੁ ਸੁਣੇ ਸੁਭ ਵੇਸ ॥ ੫੮ ॥
ਮਨੀ ਸਿੰਘ ਤਾਬਿਆ ਸਜੇ, ਚੌਰਦਾਰ ਕੇ ਭਾਇ ॥
ਧਰਮ ਸਿੰਘ ਹਰਿ ਸਿੰਘ, ਗੁਰਬਖਸ ਸਿੰਘ ਸੁਨਾਇ ॥ ੫੯ ॥
ਸੰਤੋਖ ਸਿੰਘ ਜੀ ਦੀਪ ਸਿੰਘ, ਪਾਂਚੋ ਸਿੰਘ ਸੁਜਾਨ ॥
ਜਿਵ ਗੁਰ ਸ੍ਰੀ ਚਮਕੌਰ ਮੇ, ਗੁਰੂ ਖਾਲਸਾ ਠਾਨ ॥ ੬੦ ॥

[ਸ੍ਰੀ ਗੁਰਮੁਖ ਪ੍ਰਕਾਸ਼, ਅਧਿਆਇ ਬਾਰਵਾਂ, ਪੰਨਾ ੧੯੬]
ਕ੍ਰਿਤ – ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ॥

ਇਸ ਪ੍ਰਕਾਰ ਬਾਬਾ ਜੀ ਉਸ ਵੇਲੇ ਪੰਜਾ ਪਿਆਰਿਆਂ ਵਿਚ ਵੀ ਸ਼ਾਮਲ ਸਨ। ਬਾਅਦ ਵਿਚ ਬਾਬਾ ਦੀਪ ਸਿੰਘ ਜੀ ਨੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਆਗਿਆ ਪਾ ਕੇ ਦਮਦਮਾ ਸਾਹਿਬ ਵਿਖੇ ਗੁਰਬਾਣੀ ਦਾ ਸ਼ੁਧ ਪਾਠ, ਗੁਰਬਾਣੀ ਦੀ ਵਿਆਖਿਆ, ਗੁਰਦੁਆਰਿਆ ਦੀ ਸੇਵਾ ਸੰਭਾਲ ਦਾ ਕੰਮ ਅਰੰਭ ਕਰ ਦਿੱਤਾ। ਸਵੇਰੇ ਸ਼ਾਮ ਗੁਰੂ ਕਾ ਲੰਗਰ ਅਤੁੱਟ ਵਰਤਦਾ, ਰਾਤ ਨੂੰ

ਢਾਡੀ ਵਾਰਾਂ ਗਾਉਂਦੇ। ਸੰਗਤਾਂ ਵਿਚ ਬੀਰ ਰਸ ਦਾ ਉਤਸ਼ਾਹ ਭਰਿਆ ਜਾਂਦਾ। ਜਦੋਂ ਵੀ ਸਮਾਂ ਮਿਲਦਾ ਬਾਬਾ ਜੀ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਵਖ-ਵਖ ਸਥਾਨਾਂ ਤੇ ਭੇਜਦੇ। ਬਾਬਾ ਜੀ ਨੇ ਥੋੜੇ ਜਿਹੇ ਹੀ ਸਮੇਂ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। ਗੁਰਦੁਆਰਾ ਸਾਹਿਬ ਵਿਖੇ ਇਕ ਖੂਹ ਲਗਵਾਇਆ, ਗੁਰਦੁਆਰਾ ਸਾਹਿਬ ਨੂੰ ਵੱਡਾ ਅਤੇ ਪੱਕਾ ਕਰਵਾਇਆ। ਇਸ ਕੰਮ ਵਿਚ ਆਪ ਜੀ ਦੇ ਜਥੇ ਦੇ ਸਿੰਘਾਂ ਅਤੇ ਬਾਬਾ ਬੁੱਢਾ ਸਿੰਘ ਜੀ ਨੇ ਬਹੁਤ ਭਾਰੀ ਸੇਵਾ ਕੀਤੀ।

ਸੰਨ ੧੭੦੮ ਤੋਂ ੧੭੧੫ ਈ: ਤੱਕ ਬਾਬਾ ਜੀ ਨੇ ਬੰਦਾ ਸਿੰਘ ਬਹਾਦਰ (ਅੰਮ੍ਰਿਤ ਛਕਣ ਤੋਂ ਬਾਅਦ ਦਾ ਨਾਮ ਭਾਈ ਗੁਰਬਖਸ਼ ਸਿੰਘ ਹੋਇਆ) ਦੀ ਹਰ ਯੁੱਧ ਅਤੇ ਹਰ ਮੁਹਿੰਮ ਵਿਚ ਸਹਾਇਤਾ ਕੀਤੀ। ਜਦ ਬੰਦਾ ਸਿੰਘ ਬਹਾਦਰ ਅਨੰਦਪੁਰ ਸਾਹਿਬ ਆਇਆ ਤਾਂ ਬਾਬਾ ਜੀ ਵੀ ਉਸ ਨਾਲ ਤਿੰਨ ਮਹੀਨੇ ਰਹੇ। ਦੋਨੋਂ ਵਕਤ ਦਿਵਾਨ ਸਜਾਉਂਦੇ ਰਹੇ। ਇਨ੍ਹਾਂ ਤਿੰਨਾਂ ਮਹੀਨਿਆਂ ਵਿੱਚ ਬਾਬਾ ਜੀ ਦੀ ਰਸਨਾਂ ਤੋਂ ਕਥਾ ਸੁਣ ਕੇ ਬੰਦਾ ਸਿੰਘ ਬਹਾਦਰ ਬਹੁਤ ਪ੍ਰਭਾਵਿਤ ਹੋਇਆ ਅਤੇ ਬਾਬਾ ਜੀ ਦਾ ਬਹੁਤ ਸਤਿਕਾਰ ਕਰਨ ਲੱਗਾ।

ਜਦ ਤੱਤ ਖਾਲਸਾ ਅਤੇ ਬੰਦਈ ਖਾਲਸੇ ਦਾ ਝਗੜਾ ਬਹੁਤ ਵੱਧ ਗਿਆ ਤਾਂ ਬਾਬਾ ਦੀਪ ਸਿੰਘ ਜੀ ਅਤੇ ਭਾਈ ਮਨੀ ਸਿੰਘ ਜੀ ਨੇ ਕੋਈ ਫੈਸਲਾ ਨਾ ਹੁੰਦਾ ਦੇਖ ਕੇ ਕਿਹਾ, "ਕਿ ਫੈਸਲਾ ਗੁਰੂ ਤੇ ਛਡ ਦਿਉ।"ਦੋਹਾਂ ਧਿਰਾਂ ਨੇ ਇਹ ਤਜ਼ਵੀਜ ਮੰਨ ਲਈ। ਇਕ ਪਰਚੀ ਉਪਰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ, ਲਿਖ ਕੇ, ਦੂਜੀ ਉਤੇ "ਫਤਹ ਦਰਸਨ" ਦੋਹਾਂ ਨੂੰ ਅਰਦਾਸ ਕਰ ਕੇ ਹਰਿ ਕੀ ਪਉੜੀ ਤੇ ਖੜੇ ਕੇ ਸਰੋਵਰ ਵਿਚ ਛੱਡ ਦਿਤਾ। ਕੁਝ ਚਿਰ ਪਿਛੋਂ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਵਾਲੀ ਪਰਚੀ ਉਪਰ ਆ ਗਈ। ਇਸ ਤਰ੍ਹਾਂ ਫੈਸਲਾ ਤੱਤ ਖਾਲਸਾ ਦੇ ਹੱਕ ਵਿੱਚ ਅਤੇ ਬੰਦਈ ਖਾਲਸਾ ਦੇ ਵਿਰੁੱਧ ਹੋਇਆ। ਤੱਤ ਖਾਲਸਾ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਸੰਭਾਲ

ਲਈ। ਬਾਬਾ ਜੀ ਦੀ ਇਹ ਤਜਵੀਜ ਸਦਕਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਝਗੜਾ ਹੋਣੋ ਟਲਣ ਤੋਂ ਉਪਰੰਤ ਬਾਬਾ ਜੀ ਦਾ ਸਤਿਕਾਰ ਬਹੁਤ ਜ਼ਿਆਦਾ ਵੱਧ ਗਿਆ।*

੧੭੧੬ ਈ: ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਵਖ ਹੋਣ ਤੋਂ ਬਾਅਦ ਬਾਬਾ ਜੀ ਫਿਰ ਦਮਦਮਾ ਸਾਹਿਬ ਆ ਗਏ। ਇਥੇ ਬਾਬਾ ਜੀ ਨੇ ਗੁਰਮੁਖੀ ਭਾਸ਼ਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕੀਤੇ, ਇਹਨਾਂ ਸਰੂਪਾਂ ਨੂੰ ਆਪ ਜੀ ਨੇ ਚਾਰ ਤਖ਼ਤ ਸਾਹਿਬ

ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ (ਸ੍ਰੀ ਅੰਮ੍ਰਿਤਸਰ ਸਾਹਿਬ ਪੰਜਾਬ)
ਤਖ਼ਤ ਸ੍ਰੀ ਪਟਨਾ ਸਾਹਿਬ ਜੀ (ਬਿਹਾਰ)
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ (ਅਨੰਦਪੁਰ ਸਾਹਿਬ, ਪੰਜਾਬ)
ਤਖ਼ਤ ਸ੍ਰੀ ਅਬਿਚਲ ਨਗਰ ਸੱਚਖੰਡ ਸ੍ਰੀ ਹਜ਼ੂਰ ਨੰਦੇੜ ਸਾਹਿਬ (ਮਹਾਂਰਾਸ਼ਟਰ) ਵਿਖੇ ਭੇਜਣਾ ਕੀਤੇ।

ਬਾਬਾ ਦੀਪ ਸਿੰਘ ਜੀ ਸ਼ਹੀਦ ਕੇਵਲ ਗੁਰਮੁਖੀ ਦੇ ਹੀ ਵਿਦਵਾਨ ਨਹੀਂ ਸਨ। ਸਗੋਂ ਅਰਬੀ ਅਤੇ ਫਾਰਸੀ ਦੇ ਮਹਾਨ ਵਿਦਵਾਨ ਹੋਏ ਹਨ। ਆਪ ਜੀ ਸਿਖ ਕੌਮ ਦੇ ਪਹਿਲੇ ਲਿਖਾਰੀ ਹੋਏ ਹਨ। ਜਿਨ੍ਹਾਂ ਨੇ ਅਰਬੀ ਭਾਸ਼ਾ ਵਿਚ ਸ਼ਰਧਾ ਭਾਵਨਾਂ ਤੇ ਅਦਬ ਸਤਿਕਾਰ ਨਾਲ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖ ਕੇ ਅਰਬ ਦੇਸ਼ ਵਿਚ ਭੇਜਣਾ ਕੀਤੇ। ਇਸਲਾਮੀ ਮਤ ਦੀ ਭਾਸ਼ਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਨੂੰ ਅਗੇ ਤੋਰਨਾ ਕੀਤਾ। ਅਰਬ ਦੇਸ਼ਾਂ ਦੇ ਲੋਕ ਉਸ ਬੀੜ ਦਾ ਪੂਰਨ ਸਤਿਕਾਰ ਕਰਦੇ ਹਨ। ਸ਼ਰਧਾ ਭਾਵਨਾ ਰਖ ਕੇ

* ਅਨੋਖਾ ਸ਼ਹੀਦ

ਲੇਖਕ- ਸਿੰਘ ਸਾਹਿਬ ਗਿਆਨੀ ਨਿਰੰਜਣ ਸਿੰਘ

ਪੰਨਾ ੫੬ 'ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ',

ਮਨੋਕਾਮਨਾਂ ਪੂਰੀਆਂ ਕਰਦੇ ਹਨ। ਇਹ ਉਤਮ ਦੇਣ ਬਾਬਾ ਜੀ ਦੀ ਲੋਕਾਂ ਦੇ ਭਲੇ ਵਾਸਤੇ ਹੈ।

ਜਿਥੇ ਦਸਮੇਸ਼ ਪਿਤਾ ਜੀ ਤੋਂ ਗੁਰਮਤਿ ਦੀ ਵਿਦਿਆ ਪ੍ਰਾਪਤ ਕਰਕੇ ਬਾਬਾ ਜੀ ਮਹਾਨ ਵਿਦਵਾਨ ਅਤੇ ਫਿਲਾਸਫਰ ਹੋਏ ਹਨ। ਉਥੇ ਮਹਾਰਾਜ ਸਾਹਿਬ ਤੋਂ ਸ਼ਸਤਰ ਵਿਦਿਆ ਦੀ ਪ੍ਰਾਪਤੀ ਕਰ ਕੇ ਸੰਤ ਸਿਪਾਹੀ ਹੋਏ ਹਨ।

੧੭੨੫ ਈ: ਤੋਂ ੧੭੩੪ ਈ: ਤਕ ਬਾਬਾ ਜੀ ਨੇ ਦਮਦਮੇ ਸਾਹਿਬ ਦੀ ਸੇਵਾ ਤੋਂ ਇਲਾਵਾ ਇਲਾਕੇ ਵਿਚ ਗੁਰਮਤਿ ਦਾ ਬੜਾ ਭਾਰੀ ਪ੍ਰਚਾਰ ਕੀਤਾ। ਜੋ ਸਿਖਿਆਵਾਂ ਆਪ ਜੀ ਨੇ ਗੁਰੂ ਸਾਹਿਬ ਪਾਸ ਰਹਿ ਕੇ ਪ੍ਰਾਪਤ ਕੀਤੀਆਂ ਸਨ, ਉਹ ਸੰਗਤਾਂ ਨੂੰ ਦੱਸਣਾ ਕੀਤੀਆਂ। ਕਈਆਂ ਨੂੰ ਸ਼ਸਤਰ ਵਿਦਿਆ, ਗੁਰਬਾਣੀ ਦਾ ਨਿਤਨੇਮ, ਕਥਾ, ਕੀਰਤਨ ਦਾ ਅਭਿਆਸ ਕਰਾਇਆ। ਗੁਰਦੁਆਰਾ ਸਾਹਿਬ ਜੀ ਦੀ ਸੇਵਾ ਸੰਭਾਲ ਅਤੇ ਰਹਿਤ ਮਰਿਯਾਦਾ ਆਦਿ ਦਾ ਬੜਾ ਭਾਰੀ ਪ੍ਰਚਾਰ ਕੀਤਾ।

ਜਦੋਂ ਜ਼ਕਰੀਆ ਖਾਨ ਵਲੋਂ ਸੁਬੇਗ ਸਿੰਘ ਜੀ ਨੂੰ ਨਵਾਬੀ ਦੀ ਖਿਲਤ ਦੇ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਭੇਜਿਆ ਗਿਆ ਤਾਂ ਉਸ ਸਮੇਂ ਨਵਾਬੀ ਸਿਖ ਕੌਮ ਦੇ ਮਹਾਨ ਸੇਵਾਦਾਰ ਨਵਾਬ ਕਪੂਰ ਸਿੰਘ ਨੂੰ ਦਿੱਤੀ ਗਈ। ਭਾਈ ਸਾਹਿਬ ਕਪੂਰ ਸਿੰਘ ਨੇ ਨਵਾਬੀ ਲੈਣ ਤੇ ਪਹਿਲਾਂ ਜਕਰੀਆਂ ਖਾਨ ਵਲੋਂ ਭੇਜੀ ਭੇਟਾ ਨੂੰ ਜਿਨ੍ਹਾਂ ਪੰਜਾ ਪਿਆਰਿਆਂ ਦੇ ਚਰਨਾਂ ਨਾਲ ਲਾਇਆ, ਉਹਨਾਂ ਵਿਚ ਬਾਬਾ ਦੀਪ ਸਿੰਘ ਜੀ ਸ਼ਹੀਦ, ਭਾਈ ਕਰਮ ਸਿੰਘ ਜੀ 'ਕਰਤਾਰਪੁਰ ਵਾਲੇ', ਭਾਈ ਹਰੀ ਸਿੰਘ ਜੀ ਹਜ਼ੂਰੀਆ, ਭਾਈ ਬੁਧ ਸਿੰਘ ਸ਼ੁਕਰਚੱਕੀਆ (ਮਹਾਰਾਜਾ ਰਣਜੀਤ ਸਿੰਘ ਦੇ ਪੜਦਾਦਾ) ਭਾਈ ਜੱਸਾ ਸਿੰਘ ਰਾਮਗੜ੍ਹੀਆ ਸ਼ਾਮਲ ਸਨ।

ਪੰਜ ਭੁਝੰਗੀਅਨ ਚਰਨੀ ਛੁਹਾਇ।।
ਧਰੋਂ ਸੀਸ ਮੈਹ ਪਵਿਤਰ ਕਰਾਇ।।

ਦੀਵਾਨ ਦਰਬਾਰਾ ਸਿੰਘ ਦੇ ਸਚਖੰਡ ਜਾਣ ਤੋਂ ਬਾਅਦ ੧੭੩੪ ਈ: ਵਿੱਚ ਸਮੇਂ ਦੀ ਲੋੜ ਮੁਤਾਬਕ ਤਰਨਾ ਦਲ ਅਤੇ ਬੁਢਾ ਦਲ ਦੇ ਰੂਪ ਵਿਚ ਜੱਥੇ ਬਣਾਏ। ਤਰਨਾ ਦਲ ਨੂੰ ਪੰਜਾਂ ਹਿਸਿਆਂ ਵਿਚ ਵੰਡਿਆ ਗਿਆ। ਜਿਨ੍ਹਾਂ ਦੇ ਪੰਜ ਜਥੇਦਾਰ ਬਣਾਏ ਗਏ ਜਿਹਨਾਂ ਵਿਚੋਂ ਇਕ ਜਥੇ ਦੇ ਮੁਖੀ ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਬਣਾਇਆ ਗਿਆ। ਬਾਬਾ ਜੀ ਦੇ ਜਥੇ ਵਿਚ ਦੋ ਹਜ਼ਾਰ ਘੋੜ ਸਵਾਰ ਹਰ ਸਮੇਂ ਤਿਆਰ ਰਹਿੰਦੇ ਸਨ। ਜਿਨ੍ਹਾਂ ਵਿਚੋਂ ਮੁੱਖ ਸਿੰਘ ਬਾਬਾ ਗੁਰਬਖਸ ਸਿੰਘ, ਭਾਈ ਸੈਦਾ ਸਿੰਘ, ਭਾਈ ਦਰਗਾਹ ਸਿੰਘ, ਭਾਈ ਸ਼ੇਰ ਸਿੰਘ, ਭਾਈ ਹੀਰਾ ਸਿੰਘ, ਬਾਬਾ ਨੌਧ ਸਿੰਘ, ਬਾਬਾ ਬੁਢਾ ਸਿੰਘ ਅਤੇ ਭਾਈ ਪ੍ਰੇਮ ਸਿੰਘ ਆਦਿ ਮੀਤ ਜਥੇਦਾਰ ਸਨ।

ਜਦ ਮਸੇ ਰੰਗੜ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਕੀਤੀ ਤਾਂ ਬਾਬਾ ਜੀ ਦੇ ਜਥੇ ਦੇ ਹੀ ਜਥੇਦਾਰ ਬਾਬਾ ਬੁਢਾ ਸਿੰਘ ਜੀ ਦੇ ਭੇਜੇ ਹੋਏ ਦੋ ਸਿੰਘਾਂ ਭਾਈ ਸੁਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੇ ਮਸੇ ਰੰਗੜ ਦਾ ਸਿਰ ਵੱਢ ਕੇ ਬਾਬਾ ਜੀ ਦੇ ਅੱਗੇ ਜਾ ਰੱਖਿਆ।*

ਭਾਈ ਮਨੀ ਸਿੰਘ ਜੀ ਸ਼ਹੀਦ, ਸ਼ਹੀਦ ਬਾਬਾ ਦੀਪ ਸਿੰਘ ਅਤੇ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਨਾਲ ਅੰਤਮ ਸਮੇਂ ਤਕ ਰਹੇ ਅਤੇ ਨਵਾਬ ਕਪੂਰ ਸਿੰਘ ਸਰਦਾਰ ਬੁਢਾ ਸਿੰਘ, ਭਾਈ ਕ੍ਹਾਨ ਸਿੰਘ ਜੀ ਅਤੇ ਸਰਦਾਰ ਸ਼ਾਮ ਸਿੰਘ ਜੀ ਆਦਿ ਦੇ ਕੁਝ ਹੋਰ ਨਾਮਵਾਰ ਹਸਤੀਆਂ, ਜਿਨ੍ਹਾਂ ਨੇ ਗੁਰੂ ਜੀ ਦੇ ਚਰਨਾ ਦੀ ਛੋਹ ਪ੍ਰਾਪਤ ਕੀਤੀ। ਇਹਨਾਂ ਦੀਆਂ ਸਿਖਿਅਵਾਂ ਅਨੁਸਾਰ ਤਰਨਾ ਦਲ ਨਾਂ ਦੀ ਜਥੇਬੰਦੀ ਬਣਾਈ

* 'ਅਨੋਖਾ ਸ਼ਹੀਦ'

ਲੇਖਕ – ਸਿੰਘ ਸਾਹਿਬ ਗਿ: ਨਿਰੰਜਨ ਸਿੰਘ

ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ।

ਗਈ ਜਜਬੇ ਤੋਂ ਜਜਬਾ ਪਰਗਟ ਹੋਇਆ, ਇਸ ਜਜਬੇ ਤੋਂ ਸਿਖਿਆ ਲੈ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕੰਨਈਆ, ਹਰੀ ਸਿੰਘ ਭੰਗੀ, ਸਰਦਾਰ ਚੜ੍ਹਤ ਸਿੰਘ ਅਤੇ ਭਾਈ ਬੀਰੂ ਸਿੰਘ ਵਰਗੇ ਗੁਰਸਿਖ ਜਰਨੈਲ ਪੈਦਾ ਹੋਏ।

ਜਹਾਨ ਖਾਨ ਵਲੋਂ ਜਦੋਂ ਸਿਖਾਂ ਤੇ ਜੁਲਮ ਦੀਆਂ ਖਬਰਾਂ ਬਾਬਾ ਜੀ ਪਾਸ ਪੁੱਜੀਆਂ, ਕਿ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਗਿਆ ਹੈ। ਕਿਸੇ ਸਿੰਘ ਨੂੰ ਗੁਰੂ ਕੀ ਨਗਰੀ ਵਿਖੇ ਨਹੀ ਜਾਣ ਦਿੱਤਾ ਜਾਂਦਾ। ਬਾਬਾ ਜੀ ਨੇ ਅੰਮ੍ਰਿਤ ਸਰੋਵਰ ਦੀ ਬੇਅਦਬੀ ਹੁੰਦੀ ਸੁਣ ਕੇ ਸਾਰੇ ਜਥੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਲਣ ਦਾ ਹੁਕਮ ਕੀਤਾ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾਇਆ।

"ਸੀਸ ਸੁਧਾਸਰ ਹੇਤ ਕਰ ਦੇਵੇਗੇ ਹਮ ਜਾਇ,
ਕਰ ਅਰਦਾਸਾ ਟੁਰ ਪਏ, ਸਿੰਘ ਜੀ ਫਤਹਿ ਗਜਾਇ।"

ਉਸ ਸਮੇਂ ਤੱਕ ਲਗਭਗ ਪੰਜ ਸੌ ਸਿਖ ਯੋਧੇ ਇਕੱਠੇ ਹੋ ਚੁੱਕੇ ਸਨ। ਬਾਬਾ ਜੀ ਨੇ ਕੇਸਰੀ ਰੰਗ ਦਾ ਪੁਸ਼ਾਕਾ ਪਹਿਨਿਆ। ਸਾਰੇ ਸ਼ਸਤਰ ਸਰੀਰ ਉਪਰ ਸਜਾਏ, ਦੋ ਧਾਰਾ ਖੰਡਾ ਹੱਥ ਵਿਚ ਪਕੜਿਆ, ਨਗਾਰਿਆਂ ਤੇ ਚੋਟਾਂ ਲਾ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਾਲੇ ਪਾ ਦਿੱਤੇ।

ਅੰਮ੍ਰਿਤਸਰ ਜੀ ਕੀ ਬਿਅਦਬੀ ਕਰਨ ਦਾ ਹੀ,
ਸਿੰਘਾ ਸੁਣ ਜੋਸ਼ ਆਯਾ ਭਏ ਤਬ ਤਿਆਰ ਹੈ।
ਗੁਰ ਕਾਂਸ਼ੀ ਦੀਪ ਸਿੰਘ ਪੰਜ ਬੀੜਾਂ ਆਦਿ ਲਿਖੀ,
ਬੁਰਜ ਤੇ ਕੂਪ ਰਚੇ ਕਰੇ ਉਪਕਾਰ ਹੈ।
ਸ਼ਹੀਦੀ ਕੋ ਤਿਆਰ ਭਏ ਪੰਜ ਸੌ ਨਾਲ ਸਿੰਘ,
ਹਰੀ ਕੇ ਪੱਤਣ ਲੰਘ ਚਲੇ ਹੁਸ਼ਿਆਰ ਹੈ।
ਤਰਨ ਤਾਰਨ ਆਏ ਗਿਲਜੇ ਹਜ਼ਾਰ ਪੰਜ,
ਜ਼ੁੱਧ ਅਗੇ ਹੋਤ ਚਲੇ ਸਿੰਘ-ਸਰਦਾਰ ਹੈ।।੨੮।।

ਜੁੱਧ ਬਹੁ ਘੋਰ ਕੀਆ ਮਾਰੇ ਸੂਬੇ ਖਾਨ ਬਹੁ,
ਸੀਸ ਗਿਆ ਉਤਰ ਤਿੰਨ ਕੋਹ ਦਰਬਾਰ ਹੈ।
ਤਲੀ ਉਤੇ ਸੀਸ ਰਖ ਖੰਡਾ ਖੜਕਾਇਆ ਬਹੁ,
ਬਿਅਦਬੀ ਹਟਾਈ ਭਜੇ ਤੁਰਕ ਹਾਰ ਹੈ।
ਸੀਸ ਦਰਬਾਰ ਭੇਟਾ ਕੀਤਾ ਬਾਬੇ ਦੀਪ ਸਿੰਘ,
ਨਾਮ ਅਭਿਆਸ ਅੰਮ੍ਰਿਤ ਸ਼ਕਤੀ ਦਿਖਾਰ ਹੈ।
ਗੁਰਬਖਸ਼ ਸਿੰਘ ਪੁਰ ਅਨੰਦ ਤੋਂ ਸੁਧਾਸਰ,
ਜ਼ਾਲਮਾਂ ਨੂੰ ਮਾਰ ਸੀਸ ਦੀਆ ਨਿਜ ਵਾਰ ਹੈ।। ੨੯।।

[ਸ੍ਰੀ ਗੁਰਮੁਖ ਪ੍ਰਕਾਸ਼]

ਦਰਬਾਰ ਸਾਹਿਬ ਤਰਨਤਾਰਨ ਸਾਹਿਬ ਪਹੁੰਚ ਕੇ ਸਰੋਵਰ ਵਿਚ ਇਸ਼ਨਾਨ ਕੀਤਾ, ਦੇਗ ਕਰਵਾ ਕੇ ਮਹਾਰਾਜ ਸਾਹਿਬ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਗੁਰੂ ਸਾਹਿਬ ਜੀ ਸਾਡੀ ਸਾਰੇ ਨਾਂਚੀਜ ਸੇਵਕਾਂ ਦੀ ਭੇਟਾ ਆਪ ਜੀ ਦੇ ਚਰਨਾਂ ਵਿਚ ਪਰਵਾਨ ਹੋਵੇ।

ਦਮਦਮੀ ਟਕਸਾਲ ਦੇ ਪਹਿਲੇ ਮੁਖੀ, ਸ਼ਹੀਦ ਮਿਸਲਾਂ ਦੇ ਜੱਥੇਦਾਰ, ਬਾਬਾ ਦੀਪ ਸਿੰਘ ਜੀ ਨੇ ਦੋ ਧਾਰੇ ਖੰਡੇ ਨਾਲ ਲਕੀਰ ਖਿੱਚ ਕੇ ਸਿੱਖ ਯੋਧਿਆਂ ਦੀ ਪਰਖ ਕੀਤੀ ਕਿ ਜਿਸ ਨੇ ਮਹਾਰਾਜ ਦੇ ਸਤਿਕਾਰ ਖਾਤਰ ਲੜ ਮਰਨਾ ਹੈ ਉਹ ਲਕੀਰ ਟੱਪ ਕੇ ਅੱਗੇ ਆ ਜਾਉ; ਜਿਨ੍ਹਾਂ ਨੂੰ ਜਾਨਾਂ ਪਿਆਰੀਆਂ ਹਨ, ਉਹ ਘਰ ਜਾ ਸਕਦੇ ਹਨ। ਸਾਰੇ ਯੋਧਿਆਂ ਨੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਗਜਾ ਕੇ ਨਗਾਰਿਆਂ ਤੇ ਚੋਟਾਂ ਲਾ ਕੇ ਲਕੀਰ ਟੱਪ ਕੇ ਅਗੇ ਵੱਧਣਾ ਸ਼ੁਰੂ ਕੀਤਾ। ਬਾਬਾ ਜੀ ਨੇ ਅਰਦਾਸ ਕੀਤੀ ਕਿ ਜਿੰਨਾ ਚਿਰ ਹਰਿਮੰਦਰ ਸਾਹਿਬ ਨੂੰ ਜ਼ਾਲਮਾਂ ਤੋਂ ਅਜ਼ਾਦ ਨਹੀਂ ਕਰਵਾ ਲੈਂਦ,ਾ ਸ਼ਹੀਦੀ ਨਹੀਂ ਪਾਵਾਂਗਾ।

"ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ"।।

ਗੋਹਲਵੜ ਤੋਂ ਚੱਬੇ ਦੇ ਮੈਦਾਨ ਵਿਚ ਦੋਹਾਂ ਫੌਜਾਂ ਦਾ ਟਾਕਰਾ ਹੋਇਆ। ਸਾਰਾ ਮੈਦਾਨ ਖ਼ੂਨ ਨਾਲ ਲੱਥ ਪਥ ਹੋ ਗਿਆ। ਯਕੂਬ ਖਾਨ ਅਤੇ ਬਾਬਾ ਜੀ ਦਰਮਿਆਨ ਜੰਗ ਹੋਈ ਦੋਹਾਂ ਦੇ ਘੋੜੇ ਜ਼ਖਮੀ ਹੋ ਕੇ ਧਰਤੀ ਤੇ ਡਿੱਗ ਪਏ।

ਯਕੂਬ ਖਾਨ ਬਾਬਾ ਜੀ ਨਾਲ ਗੁੱਥਮ-ਗੁਥਾ ਹੋ ਗਿਆ। ਬਾਬਾ ਜੀ ਨੇ ਯਕੂਬ ਖਾਨ ਦੇ ਸਿਰ ਵਿਚ ਏਨੇ ਜ਼ੋਰ ਨਾਲ ਗੁਰਜ ਮਾਰੀ ਕਿ ਉਹ ਥਾਂ ਹੀ ਢੇਰੀ ਹੋ ਗਿਆ। ਯਕੂਬ ਖਾਨ ਨੂੰ ਮਰਿਆ ਵੇਖ ਕੇ ਪਠਾਣ ਜਹਾਨ ਖਾਨ ਸਾਹਮਣੇ ਆਇਆ। ਬਾਬਾ ਜੀ ਅਤੇ ਜਹਾਨ ਖਾਨ ਦੇ ਲੜਦਿਆਂ ਹੋਇਆਂ ਸਾਂਝੇ ਵਾਰ ਨਾਲ ਦੋਹਾਂ ਦੇ ਸੀਸ ਲਥ ਗਏ:

ਚਲੀ ਤੇਗ ਅਤਿ ਬੇਗ ਸੈਂ, ਦੋਹੂ ਕੇਰ ਬਲ ਧਾਰ।।
ਉਤਰ ਗਏ ਸਿਰ ਦੋਹਾਂ ਕੇ, ਪਰਸਪਰੇ ਇਕ ਸਾਰ।। ੫੬।।
ਗਿਰੇ ਵੁਹ ਆਸਮਾਂ ਨੀਚੇ, ਜਿਮੀਂ ਉਲਟੀ ਪਲਟ ਜਾਏ।
ਕਰਮ ਅਪਨੀ ਜਗਾ ਛੋੜੇ, ਓ ਥਾ ਖ਼ੁਰਸ਼ੀਦ ਹਟ ਜਾਏ।
ਸਮੁੰਦਰ ਆਪਣੀ ਹਸਤੀ ਕੋ ਲੇਕੇ, ਕੂਜਾ ਮੇਂ ਸਮਿੱਟ ਜਾਏ।
ਫਲਕ ਪੈ ਫੌਜੇਂ ਅੰਜਮ ਭਿੜਕੇ, ਖੁਦ ਆਪਸ ਮੈ ਕੱਟ ਜਾਏ।
ਮੁਲਕ ਬਦਲੇਂ ਮਲਿਕ ਬਦਲੇ, ਜ਼ਮੀਨੋ ਆਂਸਮਾਂ ਬਦਲੇ।
ਮਗਰ ਮੁਮਕਿਨ ਨਹੀਂ ਕਿ, ਏਕ ਗੁਰਸਿਖ ਕੀ ਜ਼ੁਬਾਂ ਬਦਲੇ।

ਬਾਬਾ ਜੀ ਦਾ ਸੀਸ ਲੱਥਾ ਵੇਖ ਕੇ ਇਕ ਸਿੰਘ ਨੇ ਆਖਿਆ ਕਿ ਬਾਬਾ ਜੀ! ਤੁਸਾਂ ਅਰਦਾਸ ਕੀਤੀ ਸੀ ਕਿ ਸੀਸ ਸੁਧਾਸਰ ਜਾ ਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਭੇਟ ਕਰਨਾ ਹੈ ਤੇ ਇਹ ਹੁਣ ਕੀ ਭਾਣਾ ਵਰਤਾਇਆ ਜੇ ? ਅਜੇ ਸੁਧਾਸਰ ਦੋ ਕੋਹ ਦੂਰ ਹੈ।

"ਢਿਗ ਤੈ ਇਕ ਸਿਖ ਪਿਖਿ ਕਹਯੋ।
ਪ੍ਰਣ ਤੁਮ੍ਾਰਾ ਦੀਪ ਸਿੰਘ ਰਹਯੋ।
ਗੁਰਪੁਰਿ ਜਾਏ ਸੀਸ ਮੈ ਦੈ ਹਉ।

ਸੋ ਤੇ ਦੋਏ ਕੋਸ ਇਸ ਤੈ ਹਉ"।। ੫੭।।
ਸੁਣ ਸਿੰਘ ਜੀ ਨਿਜ ਪ੍ਰਣ ਸੰਭਾਰਾ।
ਨਿਜ ਸਿਰ ਬਾਮ-ਹਾਥ ਨਿਜ ਧਾਰਾ।
ਦਹਿਨੇ ਹਾਥ ਤੇਗ ਖਰ ਧਾਰਾ।
ਵਜ਼ਨ ਜਾਹਿ ਥਾ ਸੇਰ ਅਠਾਰਾਂ।। ੫੮।।
ਲਰਤ ਕਬੰਧ ਤੁਰਕ ਗਨ ਸੰਗੈਂ।
ਓਰ ਸੁਧਾ ਸਿਰ ਚਲਿਓ ਨਿਸੰਗੈ।
ਗਰਜਤ ਤਰਜਤ ਤਨ ਘਨ ਨਯਾਈ।
ਤੁਰਕ ਚਲੇ ਭਗ ਡਰਿ ਅਗਵਾਈ। ੫੯।

ਸਾਰੀ ਤੁਰਕ ਫੌਜ ਹੈਰਾਨ ਹੋ ਰਹੀ ਸੀ ਕਿ ਸਿੰਘਾਂ ਦੇ ਧੜ ਸਿਰਾਂ ਤੋਂ ਬਿਨਾਂ ਲੜ ਰਹੇ ਹਨ। ਸਿਰਾਂ ਤੋਂ ਬਗੈਰ ਸਰੀਰਾਂ ਨੂੰ ਲੜਦਿਆਂ ਵੇਖ ਕੇ ਤੁਰਕਾਂ ਦੀ ਫੌਜ ਨੇ ਭੈ-ਭੀਤ ਹੋ ਕੇ ਨੱਠਣਾ ਸ਼ੁਰੂ ਕਰ ਦਿੱਤਾ।

ਹੋ ਹੈਰਾਨ ਤੁਰਾਨੀ ਰਹੇ।
ਹ੍ਵੈ ਭੈ-ਭੀਤ ਚਲੇ ਭਗ ਵਹੇ।
ਏਮ ਭਟ ਭੇਰ ਕਰਤ ਸਿੰਘ ਸੂਰੇ।
ਪਹੁੰਚੇ ਜਬੈ ਗੁਰੂ ਦਰ ਸੂਰੇ।। ੬੪।।
ਤਬ ਇਕ ਸਿੰਘ ਨੇ ਐਸ ਉਬਾਚਾ।
ਧੰਨ ਦੀਪ ਸਿੰਘ ਪ੍ਰਣ ਕੀਯੋ ਸਾਚਾ।
ਗੁਰਪੁਰਿ, ਤੀਰ ਰਾਮ ਸਰ ਆਏ।
ਯਹਿ ਸੁਨ ਸਿੰਘ ਜੀ ਤਹਾਂ ਥਿਰਾਏ।। ੬੫।।

ਬਾਬਾ ਜੀ ਨੇ ਆਪਣਾ ਸੀਸ ਖੱਬੇ ਹੱਥ ਤੇ ਰੱਖ ਕੇ ਸੱਜੇ ਹੱਥ ਨਾਲ ਖੰਡਾ ਫੜ ਕੇ ਜਾਲਮਾਂ ਦੇ ਆਹੂ ਲਾਉਣੇ ਸ਼ੁਰੂ ਕਰ ਦਿੱਤੇ। ਦੇਖਣ ਵਾਲੇ ਹੈਰਾਨ ਸਨ। ਜ਼ਾਲਮਾਂ ਨੂੰ ਭਾਜੜਾਂ ਪੈ ਗਈਆਂ। ਉਹ ਕਹਿ ਰਹੇ ਸਨ ਕਿ ਸਿਖਾਂ ਦੇ ਜਰਨੈਲ

ਦਾ ਸਿਰ ਧੜ ਨਾਲੋਂ ਵੱਖਰਾ ਹੋਇਆ ਹੈ, ਉਹ ਫਿਰ ਵੀ ਲੜੀ ਜਾ ਰਿਹਾ ਹੈ। ਬਾਬਾ ਜੀ ਜ਼ਾਲਮਾਂ ਦੇ ਆਹੂ ਲਾ ਰਹੇ ਸਨ। ਪਿਛੇ ਪਿਛੇ ਸਿੰਘ ਰਣ ਸਿੰਗਾ ਵਜਾਉਂਦੇ ਹੋਏ ਜੌਹਰ ਨਾਲ ਲੜ ਰਹੇ ਸਨ। ਭਾਈ ਮਹਿਤ ਸਿੰਘ ਅਤੇ ਬਾਬਾ ਨੌਧ ਸਿੰਘ ਵੀ ਸਿਰ ਤੋਂ ਬਗੈਰ ਲੜੇ। ਵੈਰੀ ਹੈਰਾਨ ਸਨ ਕਿ ਸਿੰਘਾਂ ਦੀਆਂ ਲੋਥਾਂ ਵੀ ਲੜ ਰਹੀਆਂ ਹਨ। ਬਾਬਾ ਦੀਪ ਸਿੰਘ ਜੀ ਜੰਗ ਕਰਦੇ-ਕਰਦੇ ਵਧਦੇ-ਵਧਦੇ ਦਰਬਾਰ ਸਾਹਿਬ ਪ੍ਰਕਰਮਾ ਤਕ ਪਹੁੰਚ ਗਏ। ਸਿੰਘਾਂ ਨੇ ਜਿੱਤ ਦੇ ਜੈਕਾਰੇ ਗੁੰਜਾਏ, ਬਾਬਾ ਜੀ ਨੇ ਬੜੀ ਸ਼ਰਧਾ ਨਾਲ ਸੀਸ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਖੇ ਭੇਟ ਕਰ ਕੇ ਸੱਚਖੰਡ ਨੂੰ ਜਾਣਾ ਕੀਤਾ। ਆਪ ਵਾਹਿਗੁਰੂ ਅਕਾਲ ਪੁਰਖ ਨੇ ਬਾਬਾ ਜੀ ਤੋਂ ਗੁਰਬਾਣੀ ਦੇ ਇਨ੍ਹਾਂ ਮਹਾਵਾਕਾਂ ਨੂੰ ਅਮਲੀ ਰੂਪ ਪਹਿਨਾਇਆ :—

ਜਉ ਤਉ ਪ੍ਰੇਮ ਖੇਲਣ ਕਾ ਚਾਉ।।<br>
ਸਿਰੁ ਧਰਿ ਤਲੀ ਗਲੀ ਮੇਰੀ ਆਉ।।<br>
ਇਤੁ ਮਾਰਗਿ ਪੈਰੁ ਧਰੀਜੈ।।<br>
ਸਿਰੁ ਦੀਜੈ ਕਾਣਿ ਨ ਕੀਜੈ।। (੧੪੧੨)<br>
ਸੀਸ ਨਿਜ ਸ੍ਰਧਲ ਪਰ ਧਰ ਕੇ।<br>
ਫਤਹਿ ਗਜਾਈ ਊਚ ਉਚਰ ਕੇ। (ਪੰਥ ਪ੍ਰਕਾਸ)

ਬਾਬਾ ਜੀ ਦੇ ਨਾਲ ਉਹਨਾਂ ਦੇ ਜਥੇ ਦੇ ਬਹੁਤ ਸਿੰਘ ਸ਼ਹੀਦ ਹੋਏ, ਜਿਨ੍ਹਾਂ ਵਿਚ ਭਾਈ ਧਰਮ ਸਿੰਘ ਜੀ, ਭਾਈ ਮੰਨਾ ਸਿੰਘ ਜੀ, ਭਾਈ ਕੌਰ ਸਿੰਘ ਜੀ, ਸੰਤ ਸਿੰਘ ਜੀ, ਭਾਈ ਮਹਿਤ ਸਿੰਘ ਜੀ, ਤਾਰਾ ਸਿੰਘ, ਬਾਲ ਸਿੰਘ, ਧਰਮ ਸਿੰਘ, ਮਦਾਰ ਸਾਹ, ਭਾਈ ਵੀਰ ਸਿੰਘ, ਹਰੀ ਸਿੰਘ, ਅੱਘੜ ਸਿੰਘ, ਰਣ ਸਿੰਘ, ਸਜਣ ਸਿੰਘ, ਬਹਾਦਰ ਸਿੰਘ, ਨਥਾ ਸਿੰਘ, ਦਿਆਲ ਸਿੰਘ ਅਤੇ ਭਾਗ ਸਿੰਘ ਆਦਿਕ ਸਿੰਘਾਂ ਨੇ ਸ਼ਹੀਦੀਆਂ ਪਾਈਆਂ।

ਦਮਦਮੀ ਟਕਸਾਲ ਅਤੇ ਸਿਖ ਮਿਸਲਾਂ ਦੇ ਮੀਤ ਜਥੇਦਾਰ ਸ਼ਹੀਦ ਬਾਬਾ

ਨੌਧ ਸਿੰਘ ਜੀ ਪਿੰਡ ਚੱਬੇ ਵਿਚ ਸ਼ਹੀਦ ਹੋਏ। ਜਿਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ; ਜਿੱਥੇ ਅੱਜ ਵੀ ਹਰ ਆਉਂਦਾ-ਜਾਂਦਾ ਵਿਅਕਤੀ ਵਾਹਨ ਰੋਕ ਕੇ ਨਮਸਕਾਰ ਕਰਕੇ ਲੰਘਦਾ ਹੈ।

ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਪਿਛੋਂ ਦਮਦਮੀ ਟਕਸਾਲ ਦੀ ਜਥੇਦਾਰੀ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ ਨੂੰ ਸੌਂਪੀ ਗਈ। ਕਈ ਵਿਦਵਾਨ ਵੀਰਾਂ ਨੇ ਭਾਈ ਸੱਧਾ ਸਿੰਘ ਜੀ ਨੂੰ ਮਿਸਲ ਦੇ ਮੁਖੀ ਮੰਨਿਆ ਹੈ, ਜੋ ਕਿ ਬਾਬਾ ਦੀਪ ਸਿੰਘ ਜੀ ਦੇ ਭਤੀਜੇ ਸਨ।*

ਸਚਿਆਈ ਇਹ ਹੈ ਕਿ ਪਰਿਵਾਰਕ ਦਸਤਾਰ ਭਾਈ ਸੱਧਾ ਸਿੰਘ ਜੀ ਨੂੰ ਬੱਝੀ ਸੀ। ਜਿਸ ਪ੍ਰਕਾਰ ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਸੱਚਖੰਡ ਪਿਆਨਾ ਕਰਨ ਪਿਛੋਂ ਪਰਿਵਾਰਕ ਦਸਤਾਰ ਉਹਨਾਂ ਦੇ ਵੱਡੇ ਸਪੁੱਤਰ ਭਾਈ ਅਮਰੀਕ ਸਿੰਘ ਨੂੰ ਬੱਝੀ ਸੀ, ਪਰੰਤੂ ਟਕਸਾਲ ਦੀ ਜ਼ਿੰਮੇਵਾਰੀ ਦੀ ਦਸਤਾਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਸਜਾਈ ਗਈ ਸੀ। ਇਵੇਂ ਹੀ ਬਾਬਾ ਜੀ ਦੀ ਸ਼ਹੀਦੀ ਤੋਂ ਪਿਛੋਂ ਟਕਸਾਲ ਦੇ ਜਥੇਦਾਰ, ਸ਼ਹੀਦ ਭਾਈ ਗੁਰਬਖਸ਼ ਸਿੰਘ ਜੀ ਥਾਪੇ ਗਏ ਸਨ।

* (ਸਿਖ ਮਿਸਲਾਂ ਸੋਹਣ ਸਿੰਘ ਸੀਤਲ)

# ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਵਿਚ ਭਾਈ ਦਸੌਂਦਾ ਸਿੰਘ ਅਤੇ ਮਾਤਾ ਲਛਮੀ ਜੀ ਪਿੰਡ ਲ੍ਹੀਲ ਨੇੜੇ ਖੇਮਕਰਨ ਜ਼ਿਲ੍ਹਾ ਅੰਮ੍ਰਿਤਸਰ ਤੋਂ ਹਾਜ਼ਰ ਹੋਏ। ਮਹਾਰਾਜ ਜੀ ਦੇ ਹੁਕਮ ਨਾਲ ਦੋਨੋਂ ਜੀਅ ਗੁਰੂ-ਘਰ ਵਿਚ ਸ਼ਰਧਾ-ਭਾਵਨਾ ਨਾਲ ਸੇਵਾ ਕਰਦੇ ਰਹੇ। ਇਹਨਾਂ ਦੀ ਸੇਵਾ ਤੋਂ ਖ਼ੁਸ਼ ਹੋ ਕੇ ਮਹਾਰਾਜ ਜੀ ਨੇ ਇਨ੍ਹਾਂ ਦੀ ਇੱਛਾ ਅਨੁਸਾਰ ਸੂਰਬੀਰ ਸੰਤ ਸਿਪਾਹੀ ਪੁਤਰ ਦਾ ਵਰ ਦਿੱਤਾ। ੧੭੪੫ ਬਿਕਰਮੀ ਵਿਸਾਖ ਵਦੀ ੫ ਨੂੰ ਪਿੰਡ ਲ੍ਹੀਲ ਵਿਖੇ ਸੁੰਦਰ ਸਰੂਪ ਬਾਲਕ ਨੇ ਜਨਮ ਲਿਆ।

੧੭੫੬ ਬਿਕਰਮੀ ਨੂੰ ੧੧ ਸਾਲ ਦੀ ਉਮਰ ਵਿਚ ਗੁਰਬਖਸ਼ ਸਿੰਘ ਜੀ ਨੂੰ ਅੰਮ੍ਰਿਤਪਾਨ ਕਰਵਾਇਆ ਗਿਆ। ੧੫ ਸਾਲ ਦੀ ਉਮਰ ਵਿਚ ਬਾਬਾ ਜੀ ਦੇ ਮਾਂ ਬਾਪ ਅਨੰਦਪੁਰ ਸਾਹਿਬ ਵਿਚ ਚੜ੍ਹਾਈ ਕਰ ਗਏ। ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਪਾਸੋਂ ਗੁਰਬਾਣੀ ਦੇ ਅਰਥ ਪੜ੍ਹਨ ਵਾਲੇ ਵਿਦਿਆਰਥੀਆਂ ਵਿਚੋਂ ਤਿੰਨ ਪ੍ਰਮੁੱਖ ਵਿਦਵਾਨ ਗਿਆਨੀਆਂ ਦੇ ਨਾਮ ਸੰਪ੍ਰਦਾਇ ਪ੍ਰਣਾਲੀ ਵਿਚ ਆਉਂਦੇ ਹਨ :

ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ
ਭਾਈ ਦੀਵਾਨ ਸਿੰਘ ਜੀ
ਭਾਈ ਗੁਰਦਿਆਲ ਸਿੰਘ ਜੀ

ਸ੍ਰੀ ਗੁਰੁ ਕੀ ਆਗਯਾ ਮਨੀ, ਮਨੀ ਸਿੰਘ ਗੁਨ ਧਾਮ।
ਸ੍ਰੀ ਗੁਰਬਖਸ਼ ਮ੍ਰਿਗੇਸ ਪਤਿ, ਕਹੇ ਅਰਥ ਅਭਿਰਾਮ।। ੫।।

[ਭਾਈ ਸਾਹਿਬ ਚੰਦਰਕਾ ਪੰਨਾ ੧]

ਬਾਬਾ ਗੁਰਬਖਸ਼ ਸਿੰਘ ਜੀ ਨੇ ਗੁਰਮਤਿ ਦੀ ਵਿਦਿਆ ਦੇ ਨਾਲ ਨਾਲ

ਸ਼ਸਤਰ ਵਿਦਿਆ ਵੀ ਪ੍ਰਾਪਤ ਕੀਤੀ ਅਤੇ ਬਾਬਾ ਦੀਪ ਸਿੰਘ ਜੀ ਦੇ ਜੱਥੇ ਵਿਚ ਸ਼ਾਮਲ ਹੋਏ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਛੱਡਣ ਸਮੇਂ ਬਾਬਾ ਗੁਰਬਖਸ਼ ਸਿੰਘ ਜੀ ਨੂੰ ਅਨੰਦਪੁਰ ਰਹਿਣ ਦਾ ਹੁਕਮ ਕੀਤਾ ਕਿ ਏਥੇ ਰਹਿ ਕੇ ਗੁਰਮਤਿ ਦਾ ਪ੍ਰਚਾਰ ਅਤੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਕਰੋ।

ਗੁਰਬਖਸ਼ ਸਿੰਘ ਸ੍ਰੀ ਅਨੰਦਪੁਰੀ ਰਹੈ,
ਭਾਈ ਸੰਤੋਖ ਸਿੰਘ ਅਬਚਲ ਕੀਨ ਹੈ।
ਬਾਕੀ ਸਭ ਸਿੰਘ ਲਾਖੋਂ ਦੁਸਟਾਂ ਸੇ ਜੰਗ ਕਰੈਂ,
ਨਾਮ ਆਪ ਜਪੈ ਤੇ ਜਪਾਵੈ ਮਸਕੀਨ ਹੈ।
[੧੪੦ ਸ੍ਰੀ ਗੁਰਮੁਖ ਪ੍ਰਕਾਸ਼]

ਬਾਬਾ ਦੀਪ ਸਿੰਘ ਜੀ ਦੇ ਸ਼ਹੀਦ ਹੋਣ ਤੋਂ ਪਿਛੋਂ ਬਾਬਾ ਗੁਰਬਖਸ਼ ਸਿੰਘ ਜੀ ਟਕਸਾਲ ਦੇ ਮੁਖੀ ਬਣੇ। ਬਾਬਾ ਗੁਰਬਖਸ਼ ਸਿੰਘ ਜੀ ਵੀ ਬਾਬਾ ਦੀਪ ਸਿੰਘ ਜੀ ਸ਼ਹੀਦ ਵਾਂਗੂ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕੇ ਹਥੀਂ ਲਿਖ ਕੇ ਯੋਗ ਸਥਾਨਾਂ ਤੇ ਭੇਜਦੇ। ਆਪ ਜੀ ਦੇ ਹੀ ਸ੍ਰੀ ਸਰਬ ਲੋਹ ਗ੍ਰੰਥ ਸਾਹਿਬ ਦੇ ਉਤਾਰੇ ਦਾ ਜਿਕਰ ਵੀ ਮਿਲਦਾ ਹੈ ਜੋ ਕਿ ੧੯੨੦ ਈ: ਤੋਂ ਪਹਿਲਾ ਤਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦੇ ਅਸਥਾਨ ਤੇ ਮੌਜੂਦ ਸੀ, ਪਰੰਤੂ ਅਕਾਲੀ ਅੰਦੋਲਨ ਦੌਰਾਨ ਗੁਰਦੁਆਰਾ ਸ਼ਹੀਦ ਗੰਜ ਵਿਖੇ ਸੇਵਾ ਕਰਨ ਵਾਲੀ ਪੁਜਾਰਨ ਮਾਈ ਪਾਸੋਂ ਕਿਤੇ ਗੁੰਮ ਹੋ ਗਿਆ। ਜਨਮ ਸਾਖੀ ਗਿਆਨ ਰਤਨਾਵਲੀ ਬਾਰੇ ਜਿਕਰ ਆਉਂਦਾ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਪਾਸੋਂ ਸੁਣਕੇ ਭਾਈ ਸੂਰਤ ਸਿੰਘ ਜੀ ਨੇ ਲਿਖਣਾ ਕੀਤੀ।

ਸੰਗਤ ਏਕ ਸਮੇਂ ਬੁਝਤੀ ਸਭ ਤਾਹਿ ਸ੍ਰੀ ਮਨੀ ਸਿੰਘ ਬੁਝਾਈ।
ਸ੍ਰੀ ਗੁਰਬਖਸ਼ਹ ਸਿੰਘ ਸੁਨੀ ਸ੍ਰੀਮਤ ਸੂਰਤ ਸਿੰਘ ਲਖਾਈ॥ ੨੭॥

੧੮੨੨ ਬਿਕਰਮੀ ਨੂੰ ਜਦ ਅਬਦਾਲੀ ਦਸਵੀਂ ਵਾਰ ਹਿੰਦ ਤੇ ਚੜਕੇ ਆਇਆ

ਤਾਂ ਆਪ ਜੀ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਨ[੧]

ਕੁਝ ਵਿਦਵਾਨਾਂ ਨੇ ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਅਨੰਦਪੁਰ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਜੀ ਦੀ ਬੇਅਦਬੀ ਹੁੰਦੀ ਸੁਣ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਚਲਣ ਦਾ ਜ਼ਿਕਰ ਕੀਤਾ ਹੈ। ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਤੁਰਨ ਸਮੇਂ ਬਾਬਾ ਜੀ ਨਾਲ ਢਾਈ ਹਜ਼ਾਰ ਸਿੰਘਾ ਦਾ ਦਲ ਸੀ ਪਰੰਤੂ ਸਤਿਲੁਜ ਦਰਿਆ ਪਾਰ ਕਰਨ ਤੋਂ ਪਹਿਲਾਂ ਬਾਬਾ ਜੀ ਨੇ ਸਿੰਘਾਂ ਨੂੰ ਕਿਹਾ (ਜਿਨ੍ਹਾਂ ਨੂੰ ਗੁਰਸਿਖੀ ਪਿਆਰੀ ਹੈ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤਰਤਾ ਨੂੰ ਬਹਾਲ ਕਰਨਾ ਚਾਹੁੰਦੇ ਹਨ ਜਿਨ੍ਹਾਂ ਸਿੰਘਾਂ ਨੂੰ ਪਰਿਵਾਰਾਂ ਅਤੇ ਸਰੀਰਾਂ ਨਾਲ ਮੋਹ ਹੈ, ਉਹ ਵਾਪਸ ਚਲੇ ਜਾਓ।[੨]

ਪਰੰਤੂ ਭਾਈ ਕਾਹਨ ਸਿੰਘ ਨਾਭਾ ਨੇ ਤੀਹ ਸਿੰਘਾਂ ਦਾ ਹੀ ਜ਼ਿਕਰ ਕੀਤਾ ਹੈ। ਆਪ ਜੀ ਨੇ ਜੱਥੇ ਦੇ ੩੦ ਕੁ ਸਿੰਘਾਂ ਸਮੇਤ ਸਰੋਵਰ ਵਿਚ ਇਸ਼ਨਾਨ ਕਰਕੇ ਸ੍ਰੀ ਹਰਿਮੰਦਰ ਸਾਹਿਬ ਸੱਤ ਥਾਲ ਕੜਾਹ ਪ੍ਰਸ਼ਾਦਿ ਕਰਵਾਇਆ, ਪੰਜ ਥਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇਗ ਕਰਵਾਈ, ਸਿਹਰਾ ਲੈ ਕੇ ਸਿਰ ਤੇ ਸਜਾਇਆ ਅਤੇ ਮਹਾਰਾਜ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਬੇਨਤੀ ਕੀਤੀ, ਕਿ

"ਸਤਿਗੁਰ ਸਿਖੀ ਸੰਗ ਨਿਭੈ, ਸੀਸ ਕੇਸਨ ਕੇ ਸਾਥ"

ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਮੁਖਵਾਕ ਲੈ ਕੇ "ਘੋੜੀਆ" ਗੁਰਬਾਣੀ ਦੇ ਸ਼ਬਦ ਸੁਣੇ ਅਤੇ ਸਿੰਘਾਂ ਨੂੰ ਕਿਹਾ ਕਿ ਅਜ ਲਾੜੀ ਮੌਤ ਨੂੰ ਵਿਆਹੁਣ ਜਾ ਰਹੇ ਹਾਂ। ਦੇਗ ਕਰਾਉਣ ਤੋਂ ਬਾਅਦ ਬਾਬਾ ਜੀ ਜਦੋਂ ਸਿੰਘਾਂ ਸਮੇਤ ਬਾਹਰ ਆਏ, ਤਾਂ ਉਧਰੋਂ ਤੁਰਕਾਂ ਨੇ ਵੀ ਹਮਲਾ ਕਰ ਦਿੱਤਾ। ਆਪ ਜੀ ਨੇ ਸਿੰਘਾਂ ਨੂੰ ਲਲਕਾਰ ਕੇ ਕਿਹਾ—

੧. (ਸਾਡਾ ਇਤਿਹਾਸ ਪੰਨਾ ੨੫੭-ਪ੍ਰਿਸੀਪਲ ਸਤਿਬੀਰ ਸਿੰਘ)

੨. (ਗਿਆਨੀ ਗਿਆਨ ਸਿੰਘ)

"ਪਗ ਆਗੈ ਸਿਰ ਉਭਰੈ, ਪਗ ਪਾਛੈ ਪਤਿ ਜਾਇ।
ਬੈਰੀ ਖੰਡੈ ਸਿਰ ਧਰੈ, ਫਿਰ ਕਥਾ ਤਕਨ ਸਹਾਇ।"

ਸਿੰਘ ਲੜਦੇ-ਲੜਦੇ ਅੱਗੇ ਹੀ ਵੱਧਦੇ ਗਏ।

"ਮਤ ਕੋਈ ਆਖੈ ਜਗਤ ਕੋ, ਸਿਖ ਮੁਯੋ ਮੁਖ ਫੇਰ ਪਛਾਹਿ।"

ਦੋਹਾਂ ਪਾਸਿਆਂ ਤੋਂ ਖ਼ੂਨ ਡੋਲਵੀਂ ਲੜਾਈ ਹੋਈ, ਦਸ ਹਜਾਰੀ ਖਾਨ ਅਤੇ ਬਾਬਾ ਜੀ ਦਾ ਸਾਂਝਾ ਵਾਰ ਚਲਣ ਨਾਲ ਬਾਬਾ ਜੀ ਅਤੇ ਖਾਨ ਦੋਹਾਂ ਦੇ ਸਿਰ ਲੱਥ ਗਏ, ਬਾਬਾ ਜੀ ਦਾ ਧੜ ਸਿਰ ਤੋਂ ਬਿਨਾਂ ਲੜਨ ਲੱਗਾ, ਜਿਸ ਤੋਂ ਭੈਅ ਖਾ ਕੇ ਤੁਰਕਾਂ ਦੀ ਫੌਜ ਨੱਸਣ ਲੱਗੀ। ਬਾਬਾ ਜੀ ਨੇ ਬਹੁਤ ਜ਼ਾਲਮਾਂ ਨੂੰ ਮੌਤ ਦੇ ਘਾਟ ਉਤਾਰਿਆ। ਆਖਰ ਇਕ ਮੁਸਲਮਾਨ ਪੀਰ ਦੇ ਸਲਾਹ ਦੇਣ ਤੇ ਸੂਬਾ ਭੇਟਾ ਲੈ ਕੇ ਚਰਨੀਂ ਪਿਆ ਕਿ ਅਗੋਂ ਤੋਂ ਕੋਈ ਤੁਰਕ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਨਹੀਂ ਕਰੇਗਾ। ਪਿਛਲੇ ਗੁਨਾਹ ਬਖਸ਼ਣਾ ਕਰੋ। ਤਾਂ ਬਾਬਾ ਜੀ ਦਾ ਧੜ ਸ਼ਾਂਤ ਹੋ ਗਿਆ। ਬਾਬਾ ਜੀ ਦੇ ਨਾਲ ਸ਼ਹੀਦ ਹੋਣ ਵਾਲੇ ਸਿੰਘਾਂ ਵਿਚੋਂ ਇਤਿਹਾਸ ਵਿਚ ਭਾਈ ਰਾਮ ਸਿੰਘ, ਭਾਈ ਬਸੰਤ ਸਿੰਘ ਜੀ ਅਤੇ ਭਾਈ ਨਿਹਾਲ ਸਿੰਘ ਦੇ ਨਾਵਾਂ ਦਾ ਵਰਨਣ ਮਿਲਦਾ ਹੈ।

ਬਾਬਾ ਜੀ ਦਾ ਸਸਕਾਰ, ਸਤਿਕਾਰ ਸਹਿਤ ਮਰਿਯਾਦਾ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਕੀਤਾ ਗਿਆ। ਬਾਬਾ ਜੀ ਦੀ ਯਾਦ ਵਿਚ ਗੁਰਦਵਾਰਾ ਸ਼ਹੀਦ ਗੰਜ, ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਪਿਛਲੇ ਪਾਸੇ ਸੁਸ਼ੋਭਿਤ ਹੈ। ਭਾਈ ਮਨੀ ਸਿੰਘ ਜੀ ਦੇ ਸ਼ਹੀਦ ਹੋ ਜਾਣ ਪਿਛੋਂ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਗੁਰਬਾਣੀ ਦੀ ਕਥਾ ਕਈ ਸਾਲ ਬੰਦ ਰਹੀ। ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ, ਜੋ ਗੁਰਬਾਣੀ ਦੇ ਅਰਥਾਂ ਦੇ ਗਿਆਤਾ ਸਨ, ਨੇ ਦੁਬਾਰਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਗੁਰਬਾਣੀ ਦੀ ਕਥਾ ਅਰੰਭ ਕੀਤੀ ਸੀ। ਆਪ ਜੀ ਕਹਿਣੀ ਕਰਨੀ ਦੇ ਪੂਰੇ ਰਹਿਤ ਵਿਚ ਪਰਪੱਕ ਅਤੇ ਸੰਤ ਸਿਪਾਹੀ ਸਨ। ਸਵਾ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਦੇ, ਗੁਰਬਾਣੀ ਦਾ

ਨਿਤਨੇਮ ਕਰਕੇ ਸਰਬ ਲੋਹ ਦੀ ਮਾਲਾ ਫੇਰਦੇ ਸਨ। ਸੰਗਤਾਂ ਆਮ ਤੌਰ ਤੇ ਬਾਬਾ ਜੀ ਨੂੰ ਨਿਹੰਗ ਸਿੰਘ ਕਹਿੰਦੀਆਂ ਸਨ।

ਨਿਹੰਗ ਕਹਾਵੈ ਸੁ ਪੁਰਖ, ਦੁਖ ਸੁਖ ਮੰਨੈ ਨ ਅੰਗ।

ਜਦੋਂ ਵੀ ਕਿਤੇ ਆਪ ਜੀ ਨੂੰ ਸਿੰਘਾਂ ਦੇ ਜੰਗ ਦੀ ਖਬਰ ਮਿਲਦੀ, ਆਪ ਨਗਾਰੇ ਵਜਾਉਂਦੇ ਪਹੁੰਚਦੇ ਸਨ। ਆਪ ਜੀ ਨੂੰ ਮੌਤ ਦਾ ਭੋਰਾ ਵੀ ਡਰ ਨਹੀਂ ਸੀ।

ਕਰਦੰਦ ਯਕ ਜੰਗ ਤਰਸ ਬਾਕ।
ਨ ਖੌਟੇ ਜ਼ ਕਤਲ ਵ ਨ ਬੀਮ ਅਜ਼ ਹਲਕ।। (ਜੰਗ ਨਾਮਾ)

ਆਪ ਜੀ ਨੇ ਬੜੀ ਸੂਰਬੀਰਤਾ ਨਾਲ ਜਾਲਮਾਂ ਦਾ ਟਾਕਰਾ ਕੀਤਾ ਅਤੇ ਦੱਸ ਦਿੱਤਾ ਕਿ ਸਿੱਖ ਅਜੇ ਜਿਉਂਦੇ ਹਨ। ਸਿੰਘਾਂ ਦੇ ਹੁੰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਕਰਨ ਵਾਲਾ ਸੁਖ ਦੀ ਨੀਂਦ ਕਿਵੇਂ ਸੌਂ ਸਕਦਾ ਹੈ।

ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਸਿਖ ਕੌਮ ਦੇ ਇਤਿਹਾਸ ਵਿੱਚ ਪ੍ਰਮੁੱਖ ਸ਼ਹੀਦਾਂ ਵਿਚੋਂ ਗਿਣੇ ਜਾਂਦੇ ਹਨ, ਪਰ ਬਾਬਾ ਜੀ ਦੇ ਜੀਵਨ ਬਾਰੇ ਲਿਖਤਾਂ ਬਹੁਤ ਘੱਟ ਮਿਲਦੀਆਂ ਹਨ। ਭਾਈ ਵੀਰ ਸਿੰਘ ਜੀ ਵਲੋਂ ਸੰਪਾਦਤ ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਭੰਗੂ, ਸ੍ਰੀ ਗੁਰ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਵਿਚ ਵੀ ਬਾਬਾ ਜੀ ਦੇ ਜੀਵਨ ਬਾਰੇ ਬਹੁਤ ਘਟ ਜ਼ਿਕਰ ਮਿਲਦਾ ਹੈ। ਬਾਬਾ ਜੀ ਬਾਰੇ ਇਕ ਹੱਥ ਲਿਖਤ ਖਰੜਾ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਸੀ, ਜੋ ਕਿ ਜੂਨ ੧੯੮੪ ਦੇ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਦੌਰਾਨ ਹੋਰ ਧਾਰਮਿਕ ਪੁਸਤਕਾਂ ਸਮੇਤ ਅਗਨ ਭੇਟ ਹੋ ਗਿਆ ਹੈ। ਇਸ ਖਰੜੇ ਦੀ ਟਾਇਪ ਕਾਪੀ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਦੀ ਲਾਇਬਰੇਰੀ ਵਿਚ ਮੌਜੂਦ ਹੈ। ਇਸ ਖਰੜੇ ਦੇ ਅਸਲੀ ਲੇਖਕ ਦੇ ਬਾਰੇ ਪਤਾ ਨਹੀਂ ਚਲਦਾ। ਪਰੰਤੂ ਖਰੜੇ ਦੀ ਨਕਲ ਕਰਨ ਵਾਲੇ ਦਾ ਨਾਮ ਸ਼ਰਬਨ ਸਿੰਘ ਲਿਖਿਆ ਹੋਇਆ ਹੈ। ਅਸਲ ਖਰੜੇ ਦਾ ਉਤਾਰਾ ਕਰਨ ਦੀ ਸੰਮਤ ਵੀ ਨਹੀਂ ਲਿਖੀ ਹੋਈ।

# ਗਿਆਨੀ ਭਾਈ ਸੂਰਤ ਸਿੰਘ ਜੀ

ਭਾਈ ਸੂਰਤ ਸਿੰਘ ਜੀ ਦਾ ਜਨਮ ਪਿੰਡ ਚੰਨਯੋਟ, ਜਿਲ੍ਹਾ ਝੰਗ (ਪਾਕਿਸਤਾਨ) ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਰਾਮ ਚੰਦ ਸੀ। ਜਿਨ੍ਹਾਂ ਦਾ ਅੰਮ੍ਰਿਤ ਛਕਣ ਤੋਂ ਬਾਅਦ ਨਾਮ ਭਾਈ ਰਾਮ ਸਿੰਘ ਰਖਿਆ ਗਿਆ। ਭਾਈ ਰਾਮ ਸਿੰਘ ਨੇ ਸ਼ਹੀਦ ਭਾਈ ਮਨੀ ਸਿੰਘ ਜੀ ਪਾਸੋਂ ਗੁਰਬਾਣੀ ਦੀ ਸੰਥਿਆ ਲਈ ਅਤੇ ਅਰਥ ਪੜ ਕੇ ਝੰਗ ਦੇ ਇਲਾਕੇ ਵਿਚ ਗੁਰਸਿਖੀ ਦਾ ਪ੍ਰਚਾਰ ਕਰਨ ਲਗੇ। ਆਪ ਜੀ ਦੇ ਪ੍ਰਚਾਰ ਦਾ ਇਤਨਾ ਅਸਰ ਹੋਇਆ ਕਿ ਲੋਕ ਸਿਖੀ ਵੱਲ ਪ੍ਰੇਰਿਤ ਹੋਣ ਲੱਗੇ। ਸਿਖੀ ਦੇ ਪ੍ਰਚਾਰ ਨੂੰ ਵਧਦਾ ਵੇਖ ਕੇ ਮੁਲਤਾਨ ਦਾ ਹਾਕਮ ਆਪ ਜੀ ਦੇ ਖਿਲਾਫ਼ ਮਾੜੇ ਵਿਚਾਰ ਰੱਖਣ ਲੱਗਾ। ਮੁਲਤਾਨ ਦੇ ਹਾਕਮ ਦੀ ਮਾੜੀ ਨੀਅਤ ਵੇਖ ਕੇ, ਭਾਈ ਰਾਮ ਸਿੰਘ ਜੀ ਸ੍ਰੀ ਅੰਮ੍ਰਿਤਸਰ ਆ ਗਏ। ਹਾਕਮ ਨੇ ਚਾਲ ਖੇਡ ਕੇ ਭਾਈ ਰਾਮ ਸਿੰਘ ਜੀ ਦੇ ਸਪੁੱਤਰ ਭਾਈ ਸੂਰਤ ਸਿੰਘ ਜੀ ਨੂੰ ਨੌਕਰ ਰੱਖ ਲਿਆ। ਮੁਸਲਮਾਨ ਹਾਕਮਾਂ ਦੀ ਮਾੜੀ ਨਿਗਾਹ ਵੇਖ ਕੇ ਭਾਈ ਸਾਹਿਬ ਵੀ ਸ੍ਰੀ ਅੰਮ੍ਰਿਤਸਰ ਆ ਗਏ।

[ਵੇਖੋ ਭਾਈ ਵੀਰ ਸਿੰਘ ਰਚਿਤ ਗੁਰ ਪ੍ਰਤਾਪ ਸੂਰਜ ਦੀ ਪ੍ਰਸਤਾਵਤਾ ਪੰਨਾ ੭੭]

ਭਾਈ ਸੂਰਤ ਸਿੰਘ ਜੀ ਬਾਰੇ ਦੋ ਰਾਵਾਂ ਇਤਿਹਾਸ ਵਿਚ ਮਿਲਦੀਆਂ ਹਨ। ਇਕ ਇਹ ਹੈ ਜੋ ਡਾ: ਜਗਜੀਤ ਸਿੰਘ ਨੇ ਬਿਨ੍ਹਾਂ ਕਿਸੇ ਆਧਾਰ ਤੇ ਭਾਈ ਸੂਰਤ ਸਿੰਘ ਜੀ ਨੂੰ ਪਿੰਡ ਬਾਠ ਜ਼ਿਲ੍ਹਾ ਅੰਮ੍ਰਿਤਸਰ ਮੰਨਿਆ ਹੈ। ਪਰੰਤੂ ਭਾਈ ਵੀਰ ਸਿੰਘ ਜੀ ਅਤੇ ਡਾ: ਤਿਰਲੋਚਨ ਸਿੰਘ ਨੇ ਗਿਆਨੀ ਸੂਰਤ ਸਿੰਘ ਜੀ ਨੂੰ ਚੰਨਯੋਟ ਦਾ ਵਸਨੀਕ ਦਸਿਆ ਹੈ। ਇਸ ਗੱਲ ਦਾ ਸਬੂਤ ਬਾਬਾ ਗਣੇਸਾ ਸਿੰਘ ਜੀ ਬੇਦੀ ਦਾ ਲਿਖਿਆ ਹੋਇਆ ਭਾਈ ਸੂਰਤ ਸਿੰਘ ਜੀ ਦੇ ਖਾਨਦਾਨ ਦਾ ਵੇਰਵਾ ਬੰਸ ਬ੍ਰਿਛ [ਸਜਰਾ-ਨਸਬ ਖਾਨਦਾਨ] ਹੈ। ਜਿਸ ਵਿਚ ਭਾਈ ਸਾਹਿਬ ਜੀ ਦੀ ਕੁਲ ਇਸ ਪ੍ਰਕਾਰ ਹੈ।

ਲਾਲਾ ਈਸ਼ਵਰ ਦਾਸ
ਕੌਥ ਮੱਲ
ਦੀਵਾਨ ਸਾਗਰ ਮੱਲ
ਖ਼ੁਸਹਾਲ ਰਾਏ
ਵਜੀਰਾ ਮੱਲ
ਰਾਮ ਚੰਦ
ਸੂਰਤ ਸਿੰਘ
ਗੁਰਦਾਸ ਸਿੰਘ - ਸੰਤ ਸਿੰਘ

ਇਸ ਬੰਸ ਬ੍ਰਿਛ ਨਾਮੀ ਸਜਰੇ ਵਿਚ ਭਾਈ ਸੂਰਤ ਸਿੰਘ ਜੀ ਗਿਆਨੀ ਬਾਰੇ ਲਿਖਿਆ ਹੈ ਕਿ ਇਹ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਜੀ ਦੇ ਕੁਝ ਸਮਾਂ ਹਜੂਰੀ ਵਿਚ ਰਹੇ। ਇਨ੍ਹਾਂ ਨੇ ਮਹਾਰਾਜ ਸਾਹਿਬ ਜੀ ਪਾਸੋਂ ਹੀ ਅੰਮ੍ਰਿਤ ਛਕਿਆ। ਮਹਾਰਾਜ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਤੇ ਭਾਈ ਗੁਰਬਖਸ਼ ਸਿੰਘ ਜੀ ਸ਼ਹੀਦ ਪਾਸੋਂ ਅਰਥ ਪੜ੍ਹਨ ਲਈ ਕਿਹਾ।

ਸ੍ਰੀ ਗੁਰਬਖਸ ਮ੍ਰਿਗੰਸ ਕੋ ਉਰ ਸਿੰਧਾਰਥ ਨੀਰ।
ਸ੍ਰੀ ਮਤਿ ਸੂਰਤ ਸਸਿ ਉਮਗਯੋ ਨਿਰਖਿ ਗੰਭੀਰ।। ੭।।
ਸ੍ਰੀ ਮਤਿ ਸੂਰਤ ਸਿੰਘ ਜੀ ਤਿਨ ਸੈਂ ਪ੍ਰੇਮ ਬਢਾਇ।
ਆਦਿ ਗ੍ਰੰਥ ਕੇ ਅਰਥ ਸਬ ਪਢੇ ਹਿਯੈ ਹੁਲਸਾਇ।। ੮।।

ਭਾਈ ਗੁਰਬਖਸ਼ ਸਿੰਘ ਵਾਕ :—

ਦੋਹਰਾ।।
ਸ੍ਰੀ ਗੁਰੁ ਗੋਬਿੰਦ ਸਿੰਘ ਕੋ,
ਸ੍ਰੀ ਮੁਖਵਾਕ ਸੁ ਏਹ।
ਆਦਿ ਗ੍ਰੰਥ ਕੇ ਅਰਥ ਜਗ,

ਪ੍ਰਗਟ ਕਰੋ ਕਰਿ ਨੇਹ।। ੯।।

[ਭਾਈ ਸਾਹਿਬ ਚੰਦ੍ਰਕਾ ਕ੍ਰਿਤ-ਕਵਿ ਮੇਘ ਸਿੰਘ]

ਆਪ ਜੀ ਗੁਰਮਤਿ ਤੋਂ ਇਲਾਵਾ ਫਾਰਸੀ, ਉਰਦੂ ਤੇ ਹਿੰਦੀ ਦੇ ਭਾਰੀ ਵਿਦਵਾਨ ਸਨ। ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕਰਕੇ ਬਹੁਤ ਭਾਰੀ ਕਥਾ ਦਾ ਪ੍ਰਚਾਰ ਚਲਾਉਂਦੇ ਰਹੇ ਅਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੰਥਿਆਂ ਕਰਾਉਂਦੇ ਰਹੇ। ਬਾਬਾ ਗੁਰਬਖਸ਼ ਸਿੰਘ ਜੀ ਤੋਂ ਬਾਅਦ ਕਥਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਰਦੇ ਰਹੇ। ਸੰਗਤਾਂ ਆਪ ਜੀ ਦਾ ਬਹੁਤ ਸਤਿਕਾਰ ਕਰਦੀਆਂ ਸਨ। ਆਪ ਜੀ ਗਿਆਨੀ ਦੇ ਨਾਮ ਨਾਲ ਜਾਣੇ ਜਾਂਦੇ ਸਨ। ਆਪ ਜੀ ਨੇ ੧੭੬੫ ਈ: ਵਿਚ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪ੍ਰਬੰਧ ਸੰਭਾਲਿਆ।

[੫੦੦ ਸੌ ਸਾਲਾ ਇਤਿਹਾਸਕ ਡਾਇਰੇਕਟਰੀ - ਸਤਨਾਮ ਸਿੰਘ ਖਾਲਸਾ]

ਆਪ ਜੀ ਬਾਰੇ ਜਿਕਰ ਆਉਂਦਾ ਹੈ ਕਿ ਆਪ ਨੇ ਜੋ ਕਥਾ ਵਾਰਤਾ ਭਾਈ ਮਨੀ ਸਿੰਘ ਜੀ ਪਾਸੋਂ ਸੁਣੀ ਉਸ ਨੂੰ ਲਿਖਤੀ ਰੂਪ ਦਿੱਤਾ।

ਸੰਤ ਗੁਲਾਬ ਸਿੰਘ ਰਚਿਤ ਗੁਰ ਪ੍ਰਣਾਲੀ ਪੰਨਾ ੩੩ ਅਨੁਸਾਰ

ਅਰ ਮਿਹਰਵਾਨ ਕ੍ਰਿਤ ਜਨਮਸਾਖੀ ਹੂੰ ਲਿਖ੍ਯੋ,<br>
ਭਾਈ ਜੀ ਦੀ ਪਹਿਲੀ ਵਾਰੀ ਜਾਨੀਐ।<br>
ਸੂਰਤ ਹੂੰ ਸਿੰਘ ਕ੍ਰਿਤ ਟੀਕੇ ਮਾਹਿ ਜੈਸੇ ਲਿਖ੍ਯੋ,<br>
ਭਾਖ੍ਯੋ ਬਿਸਾਖ ਮਾਸ ਸੁਦੀ ਤੀਜ ਜਾਨੀਐ।

ਇਨ੍ਹਾਂ ਸਤਰਾਂ ਤੋਂ ਪਤਾ ਚਲਦਾ ਹੈ ਕਿ ਮਿਹਰਵਾਨ ਦੀ ਲਿਖੀ ਜਨਮਸਾਖੀ ਦੇ ਆਧਾਰ ਤੇ ਲਿਖੀ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਗਿਆਨੀ ਸੂਰਤ ਸਿੰਘ ਜੀ ਨੇ ਵਿਸਾਖ ਸੁਦੀ ਤਿੰਨ ਨੂੰ ਕੀਤਾ।

ਹੋਰ ਵਿਦਵਾਨਾਂ ਦੀ ਖੋਜ ਅਨੁਸਾਰ ਆਤਮ ਨਾਥ ਸਿਧ ਨੇ ਲਿਖੀ ਪੋਥੀ

'ਗਿਆਨ ਰਤਨਾਗਰ ਮਹਾਨ', ਭਾਵੇਂ ਇਹ ਪੋਥੀ ਸ਼ਹੀਦ ਭਾਈ ਮਨੀ ਸਿੰਘ ਜਨਮ ਸਾਖੀ ਦੇ ਆਧਾਰ ਤੇ ਲਿਖੀ ਗਈ ਹੈ, ਉਸ ਵਿਚ ਇਸ ਦੇ ਲਿਖਣ ਬਾਰੇ ਬਿਆਨਿਆ ਗਿਆ ਹੈ।

ਸੋ ਬਿਸਤਾਰ ਕਹੀ ਗੁਰਦਾਸਹ,
ਸ੍ਰੀ ਗੁਰ ਪੰਚਮ ਦੀਨ ਜਨਾਈ।
ਸੋ ਪ੍ਰਤੱਖ ਕਹੀ ਨੰਦ ਲਾਲਾ,
ਜੋ ਅਵਤਾਰ ਭਾਈ ਭਲਆਈ।
ਸੰਗਤ ਏਕ ਸਮੇਂ ਬੁਝਤੀ ਸਭ ਤਾਹਿ,
ਸ੍ਰੀ ਮਨੀ ਸਿੰਘ ਬੁਝਾਈ।
ਸ੍ਰੀ ਗੁਰਬਖਸ ਸਿੰਘ ਸੁਨੀ,
ਸ੍ਰੀ ਮਤ ਸੂਰਤ ਸਿੰਘ ਲਖਾਈ।

ਇਸ ਤੋਂ ਸਪਸ਼ਟ ਹੈ ਕਿ ਸ਼ਹੀਦ ਭਾਈ ਮਨੀ ਸਿੰਘ ਜੀ, ਜੋ ਸੰਗਤਾਂ ਵਿਚ ਕਥਾ ਵਾਰਤਾ ਕਰਦੇ ਰਹੇ ਉਨ੍ਹਾਂ ਨੂੰ ਭਾਈ ਸੂਰਤ ਸਿੰਘ ਜੀ ਗਿਆਨੀ ਨੇ ਲਿਖਤੀ ਰੂਪ ਦਿੱਤਾ।

ਕਵੀ ਮੇਘ ਸਿੰਘ, 'ਭਾਈ ਸਾਹਿਬ ਚੰਦ੍ਰਕਾ' ਨਾਮਕ ਆਪਣੀ ਰਚਨਾ ਵਿਚ ਗਿਆਨੀ ਸੂਰਤ ਸਿੰਘ ਜੀ ਬਾਰੇ ਜਿਕਰ ਕਰਦੇ ਇਉਂ ਲਿਖਦੇ :–

ਛਪੈ।।

ਸ੍ਰੀ ਮਤਿ ਸੂਰਤ ਸਿੰਘ, ਸਰਬ ਗੁਨ ਕੇ ਸੁਖ ਸਾਗਰ।
ਗਯਾਨ ਧਯਾਨ ਸਨਮਾਨ,ਦਾਨ ਮੈਂ ਪਰਮ ਉਜਾਗਰ।
ਰਚਿਤ ਕਥਾ ਵਿਸਥਾਰ,ਗ੍ਰੰਥ ਸਾਹਿਬ ਕੀ ਕਰਹੀ।
ਸਿੱਖ ਸੰਗਤਿ ਨਿਤ ਸਹਸਸ੍ਰਵਨ ਕਰਿ ਮਨਿ ਮੁਦ ਭਰਹੀ।
ਪੁਨ ਸੰਪ੍ਰਦਾਇ ਤਿਨ ਕੋ ਚਲਯੋ, ਜਗ ਮੈਂ ਗਯਾਨੀ ਨਾਮ ਹ੍ਵੈ।
ਸਭਿ ਭੂਪ ਪੂਜਿ ਗੁਰੁ ਰੂਪ ਕਰਿ, ਮੁਕਤਿ ਰੂਪ ਅਭਿਰਾਮ ਹ੍ਵੈ।। ੧੦।।

# ਭਾਈ ਗੁਰਦਾਸ ਸਿੰਘ ਜੀ ਟਕਸਾਲ ਦੇ ਮੁਖੀ

ਭਾਈ ਗੁਰਦਾਸ ਸਿੰਘ ਜੀ ਬਾਰੇ ਗੁਰੂ ਮਹਿਮਾ ਰਤਨਾਵਲੀ ਦੇ ਪੰਨਾ ੨੫੯ ਉਪਰ ਆਪ ਜੀ ਦੇ ਜਨਮ ਬਾਰੇ ੧੮੨੫ ਬਿ: ਦਾ ਵਰਨਣ ਮਿਲਦਾ ਹੈ। ਆਪ ਜੀ ਭਾਈ ਸੂਰਤ ਸਿੰਘ ਜੀ ਦੇ ਵੱਡੇ ਸਪੁੱਤਰ ਸਨ। ਭਾਈ ਸੂਰਤ ਸਿੰਘ ਜੀ ਦੇ ਸੱਚਖੰਡ ਜਾਣ ਤੋਂ ਬਾਅਦ ਟਕਸਾਲ ਦੇ ਮੁਖੀ ਬਣੇ ਅਤੇ ਸ੍ਰੀ ਹਰਿਮੰਦਰ ਸਾਹਿਬ ਰਹਿ ਕੇ ਗੁਰਬਾਣੀ ਦੇ ਅਰਥ ਪੜ੍ਹਾਉਣ ਅਤੇ ਕਥਾ ਕਰਨ ਦੀ ਸੇਵਾ ਕਰਦੇ ਰਹੇ, ਕਵੀ ਮੇਘ ਸਿੰਘ ਜੀ ਦੀ ਲਿਖੀ ਹੋਈ ਪੁਸਤਕ, 'ਭਾਈ ਸਾਹਿਬ ਚੰਦ੍ਰਕਾ' ਦੇ ਬਾਰਵੇਂ ਤੇਰਵੇਂ ਅਧਿਆਇ ਉਪਰ ਆਪ ਜੀ ਦਾ ਜਿਕਰ ਆਉਂਦਾ ਹੈ।

ਛਪੈ॥

ਪ੍ਰਥਮ ਤਨੈ ਗੁਰਦਾਸ ਸਿੰਘ, ਗੁਰੁ ਰੂਪ ਜਗਤ ਕੇ।
ਜੋਗ ਵਿਰਤ ਵਿੱਗਯਾਨ, ਪ੍ਰਾਨ ਹਰਿ ਪ੍ਰੇਮ ਭਗਤਿ ਕੇ।
ਕਥਾ ਕਰਤ ਰਮਨੀਯ, ਬਯਾਸ ਗੁਰੁ ਗੁਰੁ ਜਨੁ ਦੂਜੈ।
ਕੀਰਤਿ ਦੇਸ ਵਿਦੇਸ ਵਿਦਤ, ਭੂਪਤਿ ਪਗ ਪੂਜੈ।
ਅਤਿ ਕਠਿਨ ਰਿਦੈ, ਜਿਤ ਉਪਲ ਤੈ।
ਪਿਘਲ ਜਾਤ ਇਕ ਵਚਨ ਸੁਨਿ।
ਪੁਨ ਮੋਹ ਪਾਸ ਜਿਹ ਮਨ ਗ੍ਰਸੇ।
ਮੁਕਤਿ ਕਰਤ ਦੈ ਭਗਤਿ ਗੁਨ॥ ੧੨॥

ਕਬਿੱਤ॥

ਜਗਤ ਅਕਾਸ਼ ਪ੍ਰਾਚੀ ਸੁਮਤਿ ਪ੍ਰਕਾਸ਼ ਭਈ,
ਨਾਸ ਭੋ ਕੁਮਤਿ ਨਿਸਿ ਤਮ ਖੰਡ ਖੰਡ ਭੋ।
ਨਵਧਾ ਭਗਤਿ ਜੋ ਮਰੀਚ ਤਿਯੋ ਬੀਚ ਫੈਲੀ,
ਨੀਚ ਲੋਗ ਮਨ ਤਾਰਾ ਗਨ ਟੂਟੇ ਦੰਡ ਭੋ।

ਵਿਰਤ ਵਿਵੇਕ ਗਯਾਨ ਕੋਕਨਦ ਫੂਲੇ ਆਨ,
ਸੰਤ ਲੋਕ ਭ੍ਰਮਰ ਗੁੰਜਾਰੈਂ ਬਲ ਬੰਡ ਭੋ।
ਪਰਮ ਪ੍ਰਚੰਡ ਤੇਜ ਬਾਢਯੋ ਮਹਿ ਮੰਡਲ ਮੈ,
ਭਾਈ ਗੁਰਦਾਸ ਸਿੰਘ ਗਯਾਨੀ ਮਾਰਤੰਡ ਭੋ।

'ਹਰਿ ਭਗਤਿ ਪ੍ਰੇਮ ਪ੍ਰਕਾਸ਼' ਨਾਮਕ ਟਾਈਪ ਕੀਤੀ ਪੋਥੀ ਖਾਲਸਾ ਕਾਲਜ ਅੰਮ੍ਰਿਤਸਰ ਦੇ ਧਾਰਮਿਕ ਖੋਜ ਅਧਿਅਨ ਵਿਭਾਗ ਵਿਚ ਪਈ ਹੈ। ਜਿਸ ਵਿਚ ਭਾਈ ਸਾਹਿਬ ਬਾਰੇ ਜਿਕਰ ਆਉਂਦਾ ਹੈ ਕਿ ਆਪ ਜੀ ਦਾ ਪੁਤਰ ਸ਼ੇਰ ਸਿੰਘ ਜੰਗ ਦੌਰਾਨ ਸ਼ਹੀਦ ਹੋ ਗਿਆ। "ਤਬ ਕੋਊ ਪੂਛਤ ਭਯਾ" ਹੇ ਭਾਈ ਗੁਰਦਾਸ ਸਿੰਘ ਜੀ ਹੁਣ ਤੁਸਾਡੇ ਚਿਤ ਕੀ ਅਵਸਥਾ ਕਿਆ ਹੈ ਸੋ ਕਹੋ। ਤਬ ਭਾਈ ਗੁਰਦਾਸ ਸਿੰਘ ਜੀ ਬਚਨ ਕਹਤ ਭਏ:

"ਜਬ ਲਗੁ ਮੋਹ ਮਗਨ ਸੰਗਿ ਮਾਇ।।
ਤਬ ਲਗੁ ਧਰਮਰਾਇ ਦੇਇ ਸਜਾਇ।।"

# ਭਾਈ ਸੰਤ ਸਿੰਘ ਜੀ

ਭਾਈ ਗੁਰਦਾਸ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਅਦ ਉਨ੍ਹਾਂ ਦੇ ਛੋਟੇ ਭਰਾ, ਭਾਈ ਸੰਤ ਸਿੰਘ ਜੀ ਗਿਆਨੀ ਜੀ ਨੂੰ ਦਮਦਮੀ ਟਕਸਾਲ ਦੇ ਜਥੇਦਾਰ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਆਪ ਜੀ ਗਿਆਨੀ ਸੂਰਤ ਸਿੰਘ ਜੀ ਦੇ ਛੋਟੇ ਸਪੁੱਤਰ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਤੇ ਅਰਥ ਆਪ ਜੀ ਨੇ ਆਪਣੇ ਪਿਤਾ ਭਾਈ ਸੂਰਤ ਸਿੰਘ ਜੀ ਗਿਆਨੀ ਅਤੇ ਵੱਡੇ ਭਰਾ ਗਿਆਨੀ ਗੁਰਦਾਸ ਸਿੰਘ ਜੀ ਪਾਸੋਂ ਪੜ੍ਹੇ। ਪੰਡਤ ਨਿਹਾਲ ਸਿੰਘ ਜੀ ਪਾਸੋਂ ਸੰਸਕ੍ਰਿਤ ਦੇ ਅਨੇਕ ਗ੍ਰੰਥ ਪੜੇ। ਸੰਸਕ੍ਰਿਤ ਦੇ ਵਿਦਵਾਨ ਹੋਣ ਕਰਕੇ ਇਨ੍ਹਾਂ ਨੇ ਤੁਲਸੀ ਰਾਮਾਇਣ ਦਾ ਟੀਕਾ ਵੀ ਕੀਤਾ।

(ਪ੍ਰਸਤਾਵਨਾ ਸ੍ਰੀ ਗੁਰ ਪ੍ਰਤਾਪ ਸੂਰਜ ਰਚਿਤ ਭਾਈ ਵੀਰ ਸਿੰਘ ਦਾ ਪੰਨਾ ੭੮) ਤੇ ਟੀਕਾ ਬਾਬਤ ਇਸ ਤਰ੍ਹਾਂ ਲਿਖਿਆ ਹੈ : ਭਾਈ ਸੂਰਤ ਸਿੰਘ ਗਿਆਨੀ ਕਾ ਆਤਮਜ ਸੰਤਹੁ ਕਾ ਦਾਸਨ ਦਾਸ ਸੰਤ ਸਿੰਘ ਸ੍ਰੀ ਮਤ ਰਾਮ ਚਰਿਤ ਮਾਨਸ ਕੀ ਭਾਵ ਪ੍ਰਕਾਸ਼ਨੀ ਟੀਕਾ ਅਪਨੀ ਮਤਿ ਅਨੁਸਾਰ ਸੰਮਤ ਅਠਾਰਾਂ ਸੈ ਇਕਾਸੀ ਮਾਰਗਸ਼ਿਰ ਵਦੀ ਪ੍ਰਤਿਪਹਾ ਕੋ ਲਿਖ ਪਹੁੰਚੇ। ਇਹ ਟੀਕਾ ਸੰਮਤ ੧੯੫੪ ਵਿੱਚ ਹਿੰਦੀ ਅੱਖਰਾਂ ਵਿੱਚ ਖੜਗ ਬਿਲਾਸ ਪ੍ਰੈਸ ਬਾਂਕੀਪੁਰ ਵਿੱਚ ਛਪਿਆ ਸੀ।

ਆਪ ਜੀ ਤੁਲਸੀ ਰਾਮਾਇਣ ਦਾ ਟੀਕਾ ਕਰਨ ਸਮੇਂ ਇਕੀ ਪੋਥੀਆਂ ਦਾ ਪ੍ਰਕਾਸ਼ ਕਰਕੇ ਪਾਠ ਮਿਲਾਉਂਦੇ ਸਨ ਅਤੇ ਵਿਦਿਆਰਥੀਆਂ ਨੂੰ ਵੀ ਨਾਲ ਦੀ ਨਾਲ ਪੜ੍ਹਾਉਂਦੇ ਰਹੇ।

ਰਾਮਾਯਾਨ ਟੀਕਾ ਸਮੈਂ, ਪੁਸਤਕ ਖੁਲਤ ਇਕੀਸ।
ਪਢਨਹਾਰ ਚਾਤੁਰ ਕਿਯੇ, ਪੁਜਨੀਯ ਅਵਨੀਸ।। ੪੭।।

(ਭਾਈ ਸਾਹਿਬ ਚੰਦ੍ਰਕਾ)

ਗੁਰੂ ਮਹਿਮਾ ਰਤਨਾਵਲੀ ਵਿੱਚ ਭਾਈ ਕਾਨ ਸਿੰਘ ਨਾਭਾ ਨੇ ੧੫੯ ਅੰਗ ਵਿੱਚ ਲਿਖਿਆ ਹੈ ਕਿ ਭਾਈ ਸਾਹਿਬ ਜੀ ਨੇ ਖਾਲਸੇ ਦੀ ਪ੍ਰੇਰਨਾ ਨਾਲ ਸ੍ਰੀ ਹਰਿਮੰਦਰ ਸਾਹਿਬ ਵਿੱਚ ੧੮੪੭ ਬਿ: ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਆਏ ਹੋਏ ਮੁਖਵਾਕ ਦੀ ਕਥਾ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਹੀ ਕਰਿਆ ਕਰਦੇ ਸਨ। ਜਦ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦੀ ਸੰਥਾ ਕਥਾ ਕਰਦੇ ਤਾਂ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਪ੍ਰਕਾਸ਼ ਕਰਦੇ ਸਨ।

ਦੋਹਰਾ।।

ਪੰਜ ਗ੍ਰਿੰਥ ਸਾਹਿਬ ਖੁਲੈਂ, ਕਥਾ ਰਮਨੀਯ।
ਪੁਨ ਹਰਿ ਮੰਦਰ ਕੇ ਵਿਖੈ, ਸਨਤ ਪੁਲਕ ਹੈ ਹੀਯ।। ੨੭।।

(ਭਾਈ ਸਾਹਿਬ ਚੰਦ੍ਰਕਾ)

ਗਿਆਨੀ ਸੰਤ ਸਿੰਘ ਜੀ ਨੂੰ ਮਹਾਂ ਕਵੀ ਸੰਤੋਖ ਸਿੰਘ ਜੀ ਤੇ ਕਵਿ ਮੇਘ ਸਿੰਘ ਜੀ ਦੇ ਵਿਦਿਆ ਉਸਤਾਦ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਭਾਈ ਸੰਤੋਖ ਸਿੰਘ ਜੀ ਗਿਆਨੀ ਜੀ ਬਾਰੇ (ਨਾਨਕ ਪ੍ਰਕਾਸ ਉਤਰਾਰਧ ਅਧਿਆਇ-੫੭) ਵਿਚ ਜਿਕਰ ਕਰਦੇ ਹਨ :

ਸ੍ਰੀ ਮਤਿ ਸਿਮਰਨ ਗਤਿ ਗੁਰੂ ਸੰਤ ਸਿੰਘ ਸੁਭ ਨਾਮ।।
ਵਿਦਿਆ ਜਿਨ ਤੇ ਮੈਂ ਪੜੀ ਤਿਨ ਪਦ ਕਰੋਂ ਪ੍ਰਣਾਮ।।

ਆਪ ਜੀ ਭਾਈ ਸੰਤ ਸਿੰਘ ਜੀ ਨੂੰ ਬੜੇ ਵਿਦਵਾਨ, ਅਕਾਲ ਪੁਰਖ ਦੇ ਸੱਚੇ ਉਪਾਸਕ, ਸੰਤ ਪ੍ਰੇਮੀ ਤੇ ਸ੍ਰੇਸ਼ਠ ਮਹਾਂਪੁਰਸ਼ ਮੰਨਦੇ ਸਨ। ਆਪ ਜੀ ਦਾ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਉਪਰ ਪੂਰਨ ਅਧਿਕਾਰ ਸੀ, ਤੁਲਸੀ ਦਾਸ ਦੇ ਰਾਮ ਚਰ੍ਰਿਤ ਮਾਨਸ ਦਾ ਬ੍ਰਿਜਭਾਸ਼ਾ ਵਿਚ ਅਨੁਵਾਦ ਵੀ ਕੀਤਾ ਹੈ।

ਕਵੀ ਸੰਤੋਖ ਸਿੰਘ ਜੀ ਨੇ ਕੋਈ ੧੫ ਸਾਲ ਆਪ ਜੀ ਪਾਸੋਂ

ਵਿਦਿਆ ਪੜ੍ਹੀ :

ਸੰਤ ਸਿੰਘ ਗੁਰੁ ਅੱਖਰ ਦਾਤਾ।
ਨਮੋ ਕਰੋ ਤਿਨ ਪਦ ਜਲ ਜਾਤਾ,

[ਗੁਰ ਪ੍ਰਤਾਪ ਸੂਰਜ ਗ੍ਰੰਥ]

ਭਾਈ ਸੰਤੋਖ ਸਿੰਘ ਨੇ (੧) ਅਮਰ ਕੋਸ਼ (੨) ਗੁਰੂ ਨਾਨਕ ਪ੍ਰਕਾਸ਼ (੩) ਗਰਬ ਗੰਜਨੀ ਟੀਕਾ (੪) ਆਤਮ ਪੁਰਾਣ ਦਾ ਉਲਥਾ (੫) ਬਾਲਮੀਕ ਰਾਮਾਇਣ ਦਾ ਉਲਥਾ (੬) ਗੁਰ ਪ੍ਰਤਾਪ ਸੂਰਜ ਗ੍ਰੰਥ ਆਦਿ ਦੀ ਰਚਨਾ ਕਰਕੇ ਸਿੱਖ ਕੌਮ ਨੂੰ ਮਹਾਨ ਦੇਣ ਦਿੱਤੀ ਹੈ।

ਆਪ ਜੀ ਦੇ ਦੂਸਰੇ ਸ਼ਾਗਿਰਦ ਕਵੀ ਮੇਘ ਸਿੰਘ ਜੀ ਆਪਣੀ ਰਚਨਾ ਵਿੱਚ ਭਾਈ ਸੰਤ ਸਿੰਘ ਜੀ ਗਿਆਨੀ ਜੀ ਦੀ ਕਥਾ ਦੀ ਉਪਮਾ ਬਾਰੇ ਲਿਖਦੇ ਹਨ :

ਕਬਿੱਤ।।

ਚਕਿਤ ਰਹਿਤ ਚਿਤੁ ਤਕਤ ਰਹਿਤ ਨੈਨ,
ਬਕਤ ਰਹਿਤ ਬੈਨ, ਐਸੀ ਰੀਤ ਧਰੀ ਹੈ,
ਭੂਲਤ ਜਹਾਨ ਖਾਨ, ਪਾਨ ਪਹਿਰਾਨ ਸੁਧਿ,
ਮਿਟ ਜਾਤ ਮਾਨ ਮੋਹ ਸੁਨੈ ਏਕ ਘਰੀ ਹੈ।
ਦੇਹ ਤੇ ਬਿਦੇਹ ਹੋਤ, ਛੂਟਤ ਸਨੇਹ ਸਬਿ,
ਭੂਲੇ ਸੁਧਿ ਗੇਹ ਨੈਨ ਲਾਵੈਂ ਮੇਂਹ ਝਰੀ ਹੈ।
ਕਥਾ ਸੰਤ ਸਿੰਘ ਜੂ ਕੀ ਮੋਹੇ ਜੀਯ ਜੰਤਨਿ ਕੋ,
ਮੰਤ੍ਰ ਹੈ ਕਿ ਤੰਤ੍ਰ ਹੈ ਕਿ ਜੰਤ੍ਰ ਹੈ ਕਿ ਜਰੀ ਹੈ।। ੨੯।।

(ਭਾਈ ਸਾਹਿਬ ਚੰਦ੍ਰਕਾ)

ਕਵੀ ਮੇਘ ਸਿੰਘ ਜੀ ਆਪ ਜੀ ਨੂੰ ਬਿਆਸ ਤੇ ਜਨਕ ਦੇ ਸਮਾਨ ਵਿਦਵਾਨ ਭੀਸ਼ਨ ਦੇ ਸਾਮਾਨ ਧੀਰ ਤੇ ਬਲਵਾਨ ਮੰਨਦੇ ਹੋਏ

ਲਿਖਦੇ ਹਨ :

ਆਗਮ ਪ੍ਰਮਾਨ ਸੁਤਿ ਸਿਮ੍ਰਿਤੀ ਪ੍ਰਮਾਨ ਦੇਤਿ,
ਬਯਾਸ ਕੇ ਸਮਾਨ ਕਥਾ ਕਰੇਂ ਮਨ ਹਰੇ ਹੈਂ।
ਸੁਰਪਤਿ ਸੰਮਤਿ ਸੁਬੁੱਧਿ ਸੁਰਗਰ ਸੀ ਹੈ,
ਨਰ ਸੇ ਧਨੁਰਸਰ ਅਰਿਨ ਸੋ ਅਰੇ ਹੈਂ।
ਜਨਕ ਸੇ ਗਯਾਨਵਾਨ ਵਿਸ੍ਵਾਮਿਤ੍ਰ ਸੇ ਮਹਾਨ,
ਭੀਸ਼ਮ ਪ੍ਰਮਾਨ ਧੀਰ ਧਾਰਬੇ ਕੋ ਖਰੇ ਹੈਂ,
ਜਾ ਕੋ ਅਵਿਲੋਕ ਔਰ ਦ੍ਰਿਸਟ ਤਰੇ ਆਵੈ ਨਾਹਿ,
ਸ੍ਰਿਸ਼ਟਿ ਮਾਹਿ ਮਾਨੋ ਵਿਸ਼ਿਸ਼ਟ ਅਵਭਰ ਹੈ।। ੧੯।।

(ਬ੍ਰਿਜ ਰਾਜ ਵਿਨੋਦ ਪ੍ਰਿਥਮ ਵਿਦੋਦ)

ਖਾਲਸਾ ਕਾਲਿਜ ਅੰਮ੍ਰਿਤਸਰ ਦੇ ਧਾਰਮਿਕ ਖੋਜ ਅਧਿਐਨ ਵਿਭਾਗ ਵਿੱਚ ਬਾਬਾ ਸ਼ਾਮ ਸਿੰਘ ਜੀ ਜਿਨ੍ਹਾਂ ਨੇ ੭੦ ਸਾਲ ਸਿਰੰਦੇ ਨਾਲ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਦੀ ਸੇਵਾ ਕੀਤੀ ਹੈ ਜੀ ਦੀ ਲਿਖੀ ਹੋਈ ਪੁਸਤਕ ਹਰਿ ਭਗਤ ਪ੍ਰੇਮ ਪ੍ਰਕਾਸ਼ ਦੀ ਟਾਈਪ ਕੀਤੀ ਹੋਈ ਕਿਤਾਬ ਮਿਲਦੀ ਹੈ ਜਿਸ ਵਿੱਚ ਭਾਈ ਸੰਤ ਸਿੰਘ ਜੀ ਬਾਰੇ ਜ਼ਿਕਰ ਆਉਂਦਾਹੈ ਕਿ ਆਪ ਜੀ ਜਦ ਕਥਾ ਕਰਦੇ ਸਨ ਤਾਂ ਬਹੁਤ ਸ਼ੋਭਦੇ ਸਨ ਸਿਰ ਉਪਰ ਸੁੰਦਰ ਦਸਤਾਰ, ਸੁੰਦਰ ਮੁਖ, ਜਤ ਸਤ ਵਿੱਚ ਪ੍ਰਪੱਕ, ਗੋਲ ਦਾਹੜਾ, ਗਲ ਵਿੱਚ ਚੋਲਾ ਸ਼ੋਭਦਾ ਸੀ।

ਇਕ ਦਿਨ ਮਹਾਰਾਜਾ ਰਣਜੀਤ ਸਿੰਘ ਜੀ ਨੇ ਭਾਈ ਸਾਹਿਬ ਜੀ ਦੀ ਸ੍ਰੀ ਦਰਬਾਰ ਸਾਹਿਬ ਜੀ ਦੀ ਕਥਾ ਦਾ ਨੇਮ ਸੁਣ ਕੇ ਪ੍ਰੀਖਿਆ ਲੈਣੀ ਚਾਹੀ ਆਪਣੇ ਦੋ ਨੌਕਰ ਰਾਮ ਬਾਗ ਤੋਂ ਭੇਜੇ ਕਿ ਮੇਰੀ ਵੱਲੋਂ ਬੇਨਤੀ ਕਰਕੇ ਲੈ ਆਵੋ। ਉਨ੍ਹਾਂ ਨੇ ਭਾਈ ਸਾਹਿਬ ਨੂੰ ਮਹਾਰਾਜੇ ਦੇ ਬੁਲਾਉਣ ਦੀ ਬੇਨਤੀ ਕੀਤੀ। ਭਾਈ ਸਾਹਿਬ ਜੀ ਨੇ ਉਨ੍ਹਾਂ ਨੂੰ ਆਦਰ ਨਾਲ ਬੈਠਾ ਲਿਆ। ਥੋੜ੍ਹੇ ਸਮੇਂ ਬਾਦ ਦੋ ਨੌਕਰ ਹੋਰ ਆਏ, ਗਿਆਨੀ ਜੀ ਇਨ੍ਹਾਂ ਨੂੰ ਵੀ ਨਾਲ ਲੈ ਕੇ ਸ੍ਰੀ ਦਰਬਾਰ ਸਾਹਿਬ ਕਥਾ

ਕਰਨ ਚਲੇ ਗਏ। ਆਪ ਜੀ ਕਥਾ ਕਰਕੇ ਮਹਾਰਾਜ ਸਾਹਿਬ ਜੀ ਨੂੰ ਨਮਸਕਾਰ ਕਰਕੇ ਆਪਣੇ ਬੁੰਗੇ ਆ ਬੈਠੇ। ਇਤਨੇ ਚਿਰ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਵੀ ਪਹੁੰਚ ਗਏ ਆ ਕਰ ਮੱਥਾ ਟੇਕਿਆ ਤੇ ਬਹੁਤ ਪ੍ਰਸੰਨ ਹੋਏ ਆਪ ਜੀ ਦੀ ਸ੍ਰੀ ਦਰਬਾਰ ਸਾਹਿਬ ਜੀ ਦੀ ਕਥਾ ਦਾ ਦ੍ਰਿੜ ਨਿਯਮ ਜਾਣਕੇ। ਜੋ ਮਾਇਆ ਤਰਫ਼ ਮੁਖ ਕਰਦੇ ਹਨ ਉਨ੍ਹਾਂ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਰਫ ਪਿੱਠ ਹੋ ਜਾਂਦੀ ਹੈ ਤੇ ਮਾਇਆ ਵੀ ਪ੍ਰਾਪਤ ਨਹੀਂ ਹੁੰਦੀ ਤੇ ਦੋਵੇਂ ਲੋਕ ਭਰਿਸ਼ਟ ਹੋ ਜਾਂਦੇ ਹਨ। ਭਾਵ ਭਾਈ ਸਾਹਿਬ ਜੀ ਨੇ ਮਹਾਰਾਜੇ ਦੇ ਸੱਦਣ ਤੇ ਵੀ ਕਥਾ ਦਾ ਨਿਯਮ ਨਾ ਤਿਆਗਿਆ।

ਆਪ ਜੀ ਜਿਥੇ ਟਕਸਾਲ ਦੇ ਮੁਖੀ ਸਨ ਉਥੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁੱਖ ਗ੍ਰੰਥੀ ਵੀ ਸਨ। ਆਪ ਜੀ ਦੇ ਨਾਲ ਭਾਈ ਚੰਚਲ ਸਿੰਘ ਜੀ ਸੇਵਾ ਕਰਿਆ ਕਰਦੇ ਸਨ ਤੇ ਭਾਈ ਮਨਸਾ ਸਿੰਘ ਹਜ਼ੂਰੀ ਰਾਗੀ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦਾ ਪ੍ਰਬੰਧ ਅਕਾਲੀ ਫੂਲਾ ਸਿੰਘ ਜੀ ਪਾਸ ਸੀ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਨ, ਅਕਾਲੀ ਜੀ ਸ਼ਹੀਦ ਮਿਸਲਾਂ ਵਿਚੋਂ ਸਨ।

ਗਿਆਨੀ ਸੰਤ ਸਿੰਘ ਜੀ ਸੰਤੋਖਵਾਨ ਰਹਿਤਵਾਨ ਭਜਨਬੰਦਗੀ ਵਾਲੇ ਸਿੱਖ ਸਾਧ ਵਿਰਕਤ ਦੀ ਖਬਰਸਾਰ ਰਖਦੇ ਸਨ। ਯੋਗ ਅਧਿਕਾਰੀ ਸਮਝ ਕੇ ਉਸ ਦੀ ਸੇਵਾ ਸਰਕਾਰ ਵਲੋਂ ਕਰਾਉਂਦੇ ਸਨ। ਉਸ ਸਮੇਂ ਆਪ ਜੀ ਵਲੋਂ ਸ੍ਰੀ ਰਾਮ ਅਸਵਮੇਧ ਸਹਸਕ੍ਰਿਤ ਭਾਖਾ ਸੁੰਦਰ ਕਵਿਤਾ ਰਚਣ ਦਾ ਵਿਵਰਣ ਵੀ ਮਿਲਦਾ ਹੈ।

ਜਿਸ ਤਰ੍ਹਾਂ ਰਾਜਾ ਯਾਤਰਾ ਕਰਦੇ ਸਮੇਂ ਪਰਜਾ ਦਾ ਦੁਖ ਸੁਖ ਸੁਣਦਾ ਹੈ ਇਸੇ ਤਰ੍ਹਾਂ ਆਪ ਜੀ ਹਰੇਕ ਦੇ ਦੁਖ ਸੁਖ ਵਿਚ ਭਾਈਵਾਲ ਹੁੰਦੇ। ਉਪਰੰਤ ਇਕਾਂਤ ਹੋ ਕੇ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਦੀ ਸੇਵਾ ਕਰਦੇ। ਕਬੂਤਰਾਂ ਦੀਆਂ ਵਿਠਾਂ ਆਪਣੀ ਹੱਥੀਂ ਚੁੱਕਦੇ, ਡਿੱਗੇ ਕੇਸ ਇੱਕਠੇ ਕਰਕੇ

ਸਸਕਾਰ ਕਰਦੇ। ਆਪਣੇ ਹੱਥੀਂ ਸਰਧਾ ਭਾਵਨਾ ਨਾਲ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਬਾਰ ਦੀ ਸੇਵਾ ਕਰਦੇ। ਆਪ ਜੀ ਇਤਨੇ ਨਿਸਚੇਵੰਤ, ਭਜਨੀਕ ਤੇ ਨਿਯਮ ਦੇ ਪੱਕੇ ਸਨ ਕਿ ਇੱਕ ਦਿਨ ਆਪ ਜੀ ਦਾ ਪੋਤਰਾ ਚੜ੍ਹਾਈ ਕਰ ਗਿਆ ਤਾਂ ਉਸ ਦਾ ਸਸਕਾਰ ਕਰਕੇ ਫਿਰ ਵੀ ਕਥਾ ਦਾ ਨਿਯਮ ਨਿਭਾਇਆ।

ਗੋਮਰਖਾਨ ਸਿੰਘ ਨਾਮ ਦਾ ਗੁਰਸਿੱਖ, ਭਾਈ ਸਾਹਿਬ ਦਾ ਸ਼ਰਧਾਲੂ ਸੀ। ਉਸ ਦਾ ਜਵਾਨ ਪੁੱਤਰ ਚੜਾਈ ਕਰ ਗਿਆ। ਉਸ ਨੇ ਲਿਆ ਕੇ ਗਿਆਨੀ ਜੀ ਦੇ ਅੱਗੇ ਧਰ ਦਿੱਤਾ ਕਿਹਾ ਕਿ ਕਿਰਪਾ ਕਰਕੇ ਇਸ ਨੂੰ ਜ਼ਿੰਦਾ ਕਰੋ। ਸੰਤ ਜੀ ਕਹਿਣ ਲਗੇ ਜੇ ਸਾਡੇ ਪ੍ਰਾਣ ਚਾਹੇ ਤਾਂ ਇਸ ਸਮੇਂ ਤਿਆਗ ਦਿੰਦੇ ਹਾਂ। ਤੇਰੇ ਘਰ ਤੇਰਾ ਪੁੱਤਰ ਜੀਅ ਪਵੇਗਾ। ਉਸ ਤਰ੍ਹਾਂ ਅਸੀਂ ਜਿਵਾ ਨਹੀਂ ਸਕਦੇ। ਭੋਲਿਆ ਕੋਈ ਪਰਮੇਸਰ ਦਾ ਸ਼ਰੀਕ ਹੈ ? ਜੇਕਰ ਧੀਰਜ ਰਖੇਂ, ਦਸਮਾਸੀ ਤੇਰੇ ਘਰ ਪੁੱਤਰ ਜਨਮੇਗਾ। ਨਿਸਚਾ ਰੱਖ! ਤਾਂ ਉਸ ਦੇ ਦਸਵੇਂ ਮਹੀਨੇ ਪੁੱਤਰ ਨੇ ਜਨਮ ਲਿਆ। ਐਸੀ ਕਮਾਈ ਵਾਲੇ ਮਹਾਂਪੁਰਸ਼ ਸਨ ਗਿਆਨੀ ਜੀ।

ਅੰਮ੍ਰਿਤਸਰ ਸਿਫਤੀ ਦਾ ਘਰ' ਨਾਮਕ ਪੁਸਤਕ ਵਿਚ ਗਿਆਨੀ ਜੰਗ ਸਿੰਘ ਜੀ ਨੇ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਝੰਗ ਦੀ ਲੜਾਈ ਵਿੱਚ ਜ਼ਖਮੀ ਹੋ ਕੇ ਖਾਈ ਵਿੱਚ ਡਿੱਗ ਪਏ। ਜਿਸ ਵਿਚੋਂ ਪਿਠ ਤੇ ਚੁੱਕ ਕੇ ਗਿਆਨੀ ਜੀ ਮਹਾਰਾਜੇ ਨੂੰ ਕਿਲੇ ਵਿਚ ਲਿਆਏ। ਇਸ ਅਹਿਸਾਨ ਨੂੰ ਮਹਾਰਾਜੇ ਨੇ ਸਾਰੀ ਉਮਰ ਯਾਦ ਰੱਖਿਆ। ਆਪ ਜੀ ਨੂੰ ਕੰਵਰ ਨੌਨਿਹਾਲ ਸਿੰਘ ਸ਼ਹਿਜਾਦੇ ਦੇ ਵਿਦਿਆ ਉਸਤਾਦ ਹੋਣ ਦਾ ਮਾਣ ਵੀ ਪ੍ਰਾਪਤ ਹੈ। ਆਪ ਜੀ ਨੇ ਮਹਾਰਾਜੇ ਨੂੰ ਪ੍ਰੇਰ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਉਪਰ ਸੋਨਾ ਲਗਵਾਉਣ ਦੀ ਸੇਵਾ ਵੀ ਆਪਣੀ ਨਿਗਰਾਨੀ ਹੇਠ ਕਰਵਾਈ। ਜਿਸ ਦੀ ਬਾਬਤ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪੂਰਬ-ਉਤਰ ਵਾਲੇ ਦਰਵਾਜ਼ੇ ਦੇ ਉਪਰ ਸੰਗਮਰਮਰ ਵਿਚ ਇਹ ਅੱਖਰ ਉਕਰੇ ਹੋਏ ਹਨ :

ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।।
ਸ੍ਰੀ ਸਤਿਗੁਰੂ ਜੀ ਖਾਲਸੇ ਦਾ ਸਦਾ ਬੋਲ ਬਾਲਾ ਰਖੇ,
ਸੇਵਾ ਗੁਰੂ ਰਾਮਦਾਸ ਜੀ ਕੀ ਸ੍ਰਣ ਕੀ ਅਰ ਸੰਗ ਸ਼ਫੈਦ
ਸਭਾਵ ਸੰਗਮਰਮਰ ਕੀ ਵਡਭਾਗੀ ਜਾਣ ਕੇ ਮਹਾਰਾਜਾ
ਰਣਜੀਤ ਸਿੰਘ ਜੀ ਪਾਸੋਂ ਕਰਾਈ।
ਮਾਰਫਤ ਸ੍ਰੀ ਭਾਈ ਸੰਤ ਸਿੰਘ ਗਿਆਨੀ ਜੀ ਕੀ।

ਆਪ ਜੀ ਨੇ ਭਾਈ ਦੇਸਾ ਸਿੰਘ ਨੂੰ ਪ੍ਰੇਰ ਕੇ ਗੁ: ਬਾਬਾ ਅਟੱਲ ਰਾਏ ਸਾਹਿਬ ਤੇ ਦੋਹਾਂ ਨਿਸ਼ਾਨ ਸਾਹਿਬਾਂ ਉੱਪਰ ਸੋਨਾ ਚੜ੍ਹਾਇਆ। ਮਹਾਰਾਜਾ ਰਣਜੀਤ ਸਿੰਘ ਜੀ ਨੇ ਬਜ਼ਾਰ ਮਾਈ ਸੇਵਾ ਵਿਚ ਬੁੰਗਾ ਗਿਆਨੀਆਂ ਰਿਹਾਇਸ਼ ਵਾਸਤੇ ਬਣਵਾ ਕੇ ਦਿੱਤਾ ਸੀ। ਜੋ ਕਿ ਗਲਿਆਰਾ ਸਕੀਮ ਦੇ ਅਧੀਨ ਸਰਕਾਰ ਦੁਆਰਾ ੧੯੯੩ ਵਿੱਚ ਢਾਹ ਦਿੱਤਾ ਗਿਆ ਹੈ। ਭਾਈ ਸੰਤ ਸਿੰਘ ਜੀ ਨੇ ਹਾੜ ਸੁਦੀ ੮ ਬਿਕਰਮੀ ਸੰਮਤ ੧੮੮੯ ਨੂੰ ਸੱਚਖੰਡ ਪਿਆਨਾ ਕੀਤਾ। ਆਪ ਜੀ ਦੇ ਤਿੰਨ ਸਪੁਤਰ ਹੋਏ ਹਨ। ਭਾਈ ਦੇਵਾ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਜੋਧ ਸਿੰਘ ਜੀ।

ਭਾਈ ਸੰਤ ਸਿੰਘ ਜੀ ਦੇ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈਡ ਗ੍ਰੰਥੀ ਭਾਵ ਮੁਖੀ ਗ੍ਰੰਥੀ ਬਣੇ। ਜਿਨ੍ਹਾਂ ਪ੍ਰਕਰਮਾ ਵਿੱਚ ਸੰਗਮਰਮਰ ਲਗਵਾਉਣ ਦੀ ਸੇਵਾ ਆਪਣੀ ਨਿਗਰਾਨੀ ਹੇਠ ਕਰਵਾਈ ਹੈ। ਜਿਸ ਦੀ ਬਾਬਤ ਸਚਖੰਡ ਦੇ ਮੁਖ ਦਰਵਾਜ਼ੇ ਦੀ ਚੌਗਾਠ ਦੀ ਹੇਠਲੀ ਬਾਹੀ ਜਿਥੇ ਸੰਗਤ ਮੱਥਾ ਟੇਕਦੀ ਹੈ ਇਸ ਪ੍ਰਕਾਰ ਲਿਖਿਆ ਹੈ :

ਦਰਬਾਰ ਸਾਹਿਬ ਜੀ ਕੀ ਪਰਕਰਮਾ ਦੀ ਸੇਵਾ ਸਫੈਦ ਸੰਗ ਕੀ ਕਰਾਈ ਸਰਦਾਰ ਲਹਿਣਾ ਸਿੰਘ ਮਜੀਠੀਯਾ ਰਾਹੀਂ ਭਾਈ ਗੁਰਮੁਖ ਸਿੰਘ ਜੀ ਗਿਆਨੀ ਕੀ।"

# ਸੰਤ ਦਯਾ ਸਿੰਘ ਜੀ

ਗਿਆਨੀ ਸੰਤ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਦ ਆਪ ਜੀ 'ਦਮਦਮੀ ਟਕਸਾਲ' ਦੇ ਮੁਖੀ ਬਣੇ। ਇਹਨਾਂ ਦੇ ਜੀਵਨ ਬਾਰੇ ਕੁਝ ਇਕ ਸਾਖੀਆਂ ਤੋਂ ਛੁੱਟ ਹੋਰ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ।

ਸੰਤ ਦਯਾ ਸਿੰਘ ਜੀ ਕਥਾ, ਪੂਰਨ ਟਕਸਾਲੀ ਅਰਥਾਂ ਨਾਲ ਕਰਦੇ ਸਨ। ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾ ਵਿੱਚ ਹੀ ਗੁਰਬਾਣੀ ਦੀ ਸੰਥਿਆ ਅਤੇ ਅਰਥ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਨ। ਇਨ੍ਹਾਂ ਪਾਸੋਂ ਗੁਰਬਾਣੀ ਦੀ ਸੰਥਿਆ ਲੈ ਕੇ ਅਨੇਕਾਂ ਹੀ ਕਥਾਕਾਰ, ਪ੍ਰਚਾਰਕ, ਗਿਆਨੀ ਅਤੇ ਅਖੰਡ ਪਾਠੀ ਬਣੇ। ਜਿਨ੍ਹਾਂ ਨੇ ਗੁਰਮਤਿ ਦਾ ਬਹੁਤ ਭਾਰੀ ਪ੍ਰਚਾਰ ਕੀਤਾ। ਆਪ ਜੀ ਦੇ ਮੁੱਖ ਵਿਦਿਆਰਥੀਆਂ ਵਿਚੋਂ ਗਿਆਨੀ ਭਗਵਾਨ ਸਿੰਘ ਜੀ ਪ੍ਰਸਿੱਧ ਹੋਏ ਹਨ। ਜਿਨ੍ਹਾਂ ਨੇ ਗੁਰਬਾਣੀ ਦੇ ਟੀਕੇ ਕੀਤੇ ਅਤੇ ਟਕਸਾਲ ਦੇ ਜਥੇਦਾਰ ਦੀ ਸੇਵਾ ਆਪ ਜੀ ਤੋਂ ਬਾਦ ਸੰਭਾਲੀ।

ਇਕ ਵਾਰੀ ਭਾਈ ਦਯਾ ਸਿੰਘ ਜੀ ਦੇ ਸਪੁੱਤਰ ਪਾਸੋਂ ਕਰਮਾ ਕਰਕੇ, ਭੈੜੀ ਸੰਗਤ ਕਰਨ ਕਰਕੇ ਖੂਨ ਹੋ ਗਿਆ। ਤਾਂ ਨਿਆ ਕਰਨ ਵਾਲਿਆਂ ਨੇ ਬਾਬਾ ਦਯਾ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਨਿਆਂ ਅਨੁਸਾਰ ਤਾਂ ਤੁਹਾਡੇ ਪੁੱਤਰ ਨੂੰ ਫਾਂਸੀ ਦੀ ਸਜਾ ਮਿਲਦੀ ਹੈ ਅੱਗੇ ਜਿਵੇਂ ਤੁਹਾਡਾ ਹੁਕਮ ਹੋਵੇ, ਤਿਵੇਂ ਕਰੀਏ। ਤਦੋਂ ਬਾਬਾ ਜੀ ਨੇ ਬਚਨ ਕੀਤਾ ਕਿ "ਜਿਵੇਂ ਨਿਆਂ ਦਾ ਫੈਸਲਾ ਹੈ ਕਰ ਦੇਵੋ ਮੈਨੂੰ ਵਿੱਚ ਨ ਲਵੋ।" ਤਦ ਫਾਂਸੀ ਦਿੱਤੀ ਗਈ ਤਾਂ ਬਾਬਾ ਜੀ ਨੇ ਸਤਿਗੁਰਾਂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆਂ। ਪੁੱਤਰ ਦਾ ਮੋਹ ਨਹੀਂ ਕੀਤਾ, ਸੰਤਾ ਦੀ ਕ੍ਰਿਪਾ ਨਾਲ। ਹੰਕਾਰ ਤਾਂ ਸਤਿਗੁਰਾਂ ਦੀ ਕਿਰਪਾ ਨਾਲ ਪਹਿਲਾਂ ਹੀ ਨਾਸ ਹੋ ਗਿਆ ਸੀ ਫੇਰ ਆਪਣੀ ਨੂੰਹ ਨੂੰ ਬੁਲਾ ਕੇ ਕਿਹਾ ਕਿ "ਹੇ ਪੁੱਤਰੀ ਤੇਰਾ ਸੁਆਮੀ ਤਾਂ ਚੜਾਈ ਕਰ

ਗਿਆ ਹੈ। ਜੇ ਤੂੰ ਸੰਸਾਰਕ ਸੁਖ ਲੈਣੇ ਹਨ ਤਾਂ ਤੂੰ ਸਾਡੇ ਪਾਸੋਂ ਜਾ ਸਕਦੀ ਹੈ। ਪਰ ਜੇ ਸਤਿਗੁਰਾਂ ਦੀ ਖੁਸ਼ੀ ਲੈਣੀ ਹੈ ਤਾਂ ਘੁੰਡ ਚੁੱਕ ਕੇ ਲੰਗਰ ਦੀ ਸੇਵਾ ਕਰੋ, ਪੀਸੋ ਪਕਾਉ ਅਤੇ ਸਤਿਗੁਰਾਂ ਦੀਆਂ ਸੰਗਤਾਂ ਨੂੰ ਛਕਾਉ ਅਤੇ ਰਹੋ ਸਾਡੇ ਕੋਲ।" ਬਾਬਾ ਜੀ ਦਾ ਇਹ ਬਚਨ ਸੁਣ ਕੇ ਨੂੰਹ ਨੇ ਸੰਸਾਰਕ ਮੋਹ ਨੂੰ ਛੱਡ ਦਿੱਤਾ ਅਤੇ ਸੰਗਤ ਦੀ ਸੇਵਾ ਵਿੱਚ ਜੁੱਟ ਪਈ। ਗੁਰਬਾਣੀ ਨਾਲ ਪ੍ਰੇਮ ਕਰਕੇ, ਚੱਕੀ ਪੀਸ ਕੇ ਅਤੇ ਲੰਗਰ ਦੀ ਸੇਵਾ ਕਰਕੇ ਆਪਣਾ ਜਨਮ ਸਫ਼ਲ ਕਰਨ ਲੱਗੀ। ਬਾਬਾ ਦਯਾ ਸਿੰਘ ਜੀ ਦੀ ਸੇਵਾ, ਭਗਤੀ ਦਾ ਅਸਰ ਆਪ ਜੀ ਦੀ ਨੂੰਹ ਤੇ ਪਿਆ ਜਿਸ ਕਰਕੇ ਉਹ ਵੀ ਸੇਵਾ ਭਗਤੀ ਵਿੱਚ ਜੁੱਟ ਪਈ। ਧੰਨ ਹਨ ਭਾਈ ਦਯਾ ਸਿੰਘ ਜੀ ਜਿਨ੍ਹਾਂ ਦੀ ਸੰਗਤ ਕਰਨ ਵਾਲਿਆਂ ਦਾ ਮੋਹ ਸਤਿਗੁਰਾਂ ਦੀ ਕ੍ਰਿਪਾ ਨਾਲ ਨਾਸ ਹੋ ਗਿਆ।

ਸੰਤ ਦਯਾ ਸਿੰਘ ਜੀ ਬਾਰੇ ਸੰਤ ਅੱਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਬਚਨ, ਗਿਆਨੀ ਈਸ਼ਰ ਸਿੰਘ ਜੀ ਨਾਰਾ ਨੇ 'ਨਿਰਮਲ ਜੀਵਨ' ਨਾ ਦੀ ਪੁਸਤਕ, ਜਿਸ ਵਿੱਚ, ਸੰਤ ਗੁਰਬਖ਼ਸ਼ ਸਿੰਘ ਜੀ ਦਾ ਜੀਵਨ ਲਿਖਿਆ ਹੈ। ਦੇ ਪੰਨਾ ੪੫ ਵਿੱਚ ਜਿਕਰ ਆਉਂਦਾ ਹੈ, ਕਿ ਸੰਤ ਦਯਾ ਸਿੰਘ ਜੀ ਬਹੁਤ ਭਜਨੀਕ ਅਤੇ ਗੁਰਮੁਖ ਪਿਆਰੇ ਸਨ। ਇਨ੍ਹਾਂ ਨੇ ਰਹਿਤ ਵਿੱਚ ਪਰਪੱਕ ਰਹਿ ਕੇ ਬੰਦਗੀ ਦੇ ਪਰਚਾਰ ਨਾਲ ਆਪਣੇ ਇਲਾਕੇ ਵਿੱਚ ਬੇਅੰਤ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਕਈ ਲੋਕ ਤਾਂ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਔਰਗੰਜੇਬ ਨੇ ਤਲਵਾਰ ਦੇ ਜੋਰ ਨਾਲ ਇਤਨੇ ਮੁਸਲਮਾਨ ਨਹੀਂ ਬਣਾਏ ਹੋਣੇ ਜਿਤਨੇ ਇਹਨਾਂ ਨੇ ਆਪਣੇ ਕਹਿਣੀ, ਕਰਣੀ ਅਤੇ ਪਵਿਤ੍ਰ ਉਪਦੇਸ਼ ਨਾਲ ਸਿੰਘ ਸਜਾਏ। ਸੰਗਤਾਂ ਇਨ੍ਹਾਂ ਨੂੰ ਪਿਆਰ ਨਾਲ ਦਿਜਬਰ ਕਹਿ ਕੇ ਬੁਲਾਇਆ ਕਰਦੀਆਂ।

ਸੰਤ ਜੀ ਸਾਡੇ ਨਾਲ ਬਹੁਤ ਪਿਆਰ ਕਰਦੇ ਹੁੰਦੇ ਸਨ। ਸਾਡਾ ਸੁਭਾਅ ਕਾਫ਼ੀ ਸਮੇਂ ਤੋਂ ਰੋਜਾਨਾ ਸਿਰਫ਼ ਇਕੋ ਪ੍ਰਸ਼ਾਦਾ ਛਕਣ ਦਾ ਸੀ। ਖੁਰਾਕ ਥੋੜੀ ਹੋਣ ਕਰਕੇ ਸਾਡਾ ਸਰੀਰ ਬਹੁਤ ਦੁਰਬਲ ਤੇ ਕਮਜ਼ੋਰ ਸੀ। ਸੰਤ ਦਯਾ ਸਿੰਘ ਜੀ

ਮਹਾਂਪੁਰਸ਼ਾਂ ਨੇ ਕਿਹਾ ! "ਅਤਰ ਸਿੰਘ ਜੀ, ਤੁਹਾਡੇ ਵਿੱਚ ਕੋਈ ਐਸੀ ਕਸ਼ਿਸ਼ ਹੈ ਜੋ ਸਾਨੂੰ ਖਿੱਚ ਪਾਈ ਰੱਖਦੀ ਹੈ ਤੇ ਸਾਡਾ ਜੀ ਕਰਦਾ ਹੈ ਕਿ ਹੱਥੀ ਪ੍ਰਸ਼ਾਦਾ ਤਿਆਰ ਕਰਕੇ ਤੁਹਾਨੂੰ ਛਕਾਇਆ ਕਰੀਏ।" ਅਸੀਂ ਮਹਾਂਪੁਰਸ਼ਾਂ ਇਸ ਬਚਨ ਨੂੰ ਟਾਲ ਨਾ ਸਕੇ। ਪਹਿਲੇ ਦਿਨ ਉਸੇ ਵੇਲੇ ਹੀ ਇਨ੍ਹਾਂ ਨੇ ਪ੍ਰਸ਼ਾਦਾ ਤਿਆਰ ਕਰਕੇ ਸਾਨੂੰ ਛਕਾਇਆ। ਸਾਨੂੰ ਸੰਤਾਂ ਦੇ ਹੱਥੋਂ ਪ੍ਰਸ਼ਾਦਾ ਛਕ ਕੇ ਬਹੁਤ ਹੀ ਸੁਆਦ ਆਇਆ ਅਤੇ ਨਿਯਮ ਤੋਂ ਉਲਟ ਬਹੁਤ ਹੀ ਪ੍ਰਸ਼ਾਦੇ ਛਕ ਲਏ। ਇਹੋ ਜਿਹੀ ਕਮਾਈ ਵਾਲੇ ਸਨ ਸੰਤ ਦਯਾ ਸਿੰਘ ਜੀ।

# ਸੰਤ ਗਿਆਨੀ ਭਗਵਾਨ ਸਿੰਘ ਜੀ

ਆਪ ਜੀ ਨੇ ਸੰਤ ਬਾਬਾ ਦਯਾ ਸਿੰਘ ਜੀ ਤੋਂ ਗੁਰਬਾਣੀ ਦੇ ਅਰਥ, ਵਿਦਾਂਤ ਤੇ ਹੋਰ ਧਰਮਾਂ ਦੇ ਗ੍ਰੰਥਾਂ ਦਾ ਗਿਆਨ ਪ੍ਰਾਪਤ ਕੀਤਾ ਅਤੇ ਉਨ੍ਹਾਂ ਦੇ ਸੱਚਖੰਡ ਗਮਨ ਤੋਂ ਬਾਦ ਦਮਦਮੀ ਟਕਸਾਲ ਦੇ ਮੁਖੀ ਬਣੇ। ਆਪ ਜੀ ਨੇ ਗੁਰਮਤਿ ਦਾ ਬਹੁਤ ਭਾਰੀ ਪ੍ਰਚਾਰ ਕੀਤਾ। ਆਪ ਜੀ ਮਜੀਠੀਆ ਬੁੰਗੇ ਵਿੱਚ ਨਿਵਾਸ ਰੱਖਦੇ ਸਨ।

( ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ - ਦੇਵਿੰਦਰ ਸਿੰਘ )

ਸੰਤ ਗਿਆਨੀ ਭਗਵਾਨ ਸਿੰਘ ਜੀ ਸਦਾ ਨਾਮ ਬਾਣੀ ਵਿੱਚ ਲਿਵਲੀਨ, ਮਾਇਆ ਤੋਂ ਨਿਰਲੇਪ ਅਤੇ ਰਹਿਤ ਵਿੱਚ ਪ੍ਰਪੱਕ ਰਹਿੰਦੇ ਸਨ।

ਗਿਆਨੀ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਹੀ ਰਹਿ ਕੇ ਸੈਂਕੜੇ ਹੀ ਕਥਾ ਵਾਚਕ, ਪ੍ਰਚਾਰਕ ਅਤੇ ਅਖੰਡ ਪਾਠੀ ਬਣਾਏ। ਇਨ੍ਹਾਂ ਦੇ ਪ੍ਰਮੁੱਖ ਵਿਦਿਆਰਥੀਆਂ ਵਿਚੋਂ ਸੰਤ ਹਰਨਾਮ ਸਿੰਘ, ਸੰਤ ਫਤਹ ਚੰਦ ਤੇ ਸੰਤ ਅਮੀਰ ਸਿੰਘ ਜੀ ਪ੍ਰਮੁੱਖ ਹੋਏ ਹਨ। ਸੰਤ ਅਮੀਰ ਸਿੰਘ ਜੀ ਬਾਦ ਵਿੱਚ ਭਾਈ ਮਨੀ ਸਿੰਘ ਜੀ ਦੀ ਤੋਰੀ ਹੋਈ ਅੰਮ੍ਰਿਤਸਰ ਦੀ ਟਕਸਾਲ ਦੇ ਮੁੱਖੀ ਹੋਏ ਹਨ। ਜੋ ਕਿ ਬਹੁਤ ਭਜਨੀਕ ਵਿਦਵਾਨ ਹੋਏ। ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕੀਤਾ ਹੈ ਜੋ ਕਿ ਉਹਨਾਂ ਦੇ ਸੱਚਖੰਡ ਗਮਨ ਤੋਂ ਬਾਅਦ ਸੰਤ ਕ੍ਰਿਪਾਲ ਸਿੰਘ ਜੀ ਸੱਤੋਵਾਲੀ ਗਲੀ, ਮਹਾਂਪੁਰਸ਼ਾਂ ਨੇ ਛਪਵਾਇਆ।

ਸੰਤ ਅਮੀਰ ਸਿੰਘ, ਸੰਤ ਗਿਆਨੀ ਭਗਵਾਨ ਸਿੰਘ ਜੀ ਪਾਸੋਂ ਸੰਮਤ ੧੯੫੦-੫੧ ਦੇ ਲੱਗਭਗ ਗੁਰਬਾਣੀ ਦੀ ਸੰਥਿਆ ਤੇ ਅਰਥ ਪੜ੍ਹਨ ਦੀ ਦਾਤ

ਪ੍ਰਾਪਤ ਕਰਨ ਲਈ ਆਏ।

ਸੰਤ ਗਿਆਨੀ ਭਗਵਾਨ ਸਿੰਘ ਜੀ ਦੇ ਦੂਸਰੇ ਪ੍ਰਮੁੱਖ ਵਿਦਿਆਰਥੀ ਸੰਤ ਫਤਹ ਚੰਦ ਜੀ ਸ਼ਾਹ ਜੀਵਾਣੇ ਵਾਲੇ ਹੋਏ ਹਨ। ਜਿਨ੍ਹਾਂ ਨੇ ੧੯੪੨ ਤੋਂ ੪੯ ਤੱਕ ਸੰਤਾਂ ਪਾਸੋਂ ਗੁਰਬਾਣੀ ਦੇ ਅਰਥ ਦੋ ਵੇਰੀ ਪੜੇ ਤੇ ਵੀਚਾਰੇ। ਸੰਤਾਂ ਦੀ ਸੰਗਤ ਨਾਲ ਆਪ ਜੀ ਦਾ ਮਨ, ਨਾਮ ਬਾਣੀ ਦੀ ਘਾਲ ਤੇ ਪ੍ਰੀਤ ਵਿੱਚ ਲੱਗਾ ਰਿਹਾ। ਮਾਇਆ ਵਲੋਂ ਵੀ ਆਪ ਜੀ ਉਪਰਾਮ ਹੀ ਰਹਿੰਦੇ ਸਨ। ਦੱਸਦੇ ਹਨ ਕਿ ਜਦੋਂ ਆਪ ਜੀ ਸ਼ਾਹ ਜੀਵਾਣੇ ਤੋਂ ਮਹਾਂਪੁਰਸ਼ਾਂ ਪਾਸ ਪੜ੍ਹਨ ਲਈ ਆਏ ਸਨ ਤਾਂ ਘਰੋਂ ੨੪ ਰੁਪਏ ਲੈ ਕੇ ਆਏ। ਤਕਰੀਬਨ ਤਿੰਨ ਸਾਲ ਉਨ੍ਹਾਂ ੨੪ ਰੁਪਿਆਂ ਵਿੱਚ ਹੀ ਗੁਜਾਰਾ ਕੀਤਾ। ਇਹਨਾਂ ਦੇ ਲਿਖੇ ਹੋਏ ਪ੍ਰਜਾਵਾਂ ਵਾਲੀ ਕਾਪੀ ਜਦੋਂ ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਵੇਖੀ ਤਾ ਪੁੱਛਿਆ ਕਿ ਪ੍ਰਜਾ ਲਿਖਣ ਵਿੱਚ ਤੁਸੀ ਬਹੁਤ ਸਰਫ਼ਾ ਕੀਤਾ ਹੈ, ਤਾਂ ਫਤਹ ਚੰਦ ਜੀ ਕਹਿਣ ਲੱਗੇ "ਮਹਾਂਪੁਰਸ਼ੋ ਮੈਂ ਸ੍ਰੀ ਅੰਮ੍ਰਿਤਸਰ ਵਿਖੇ ਆਪ ਜੀ ਦੀ ਕਿਰਪਾ ਸਦਕਾ ਚੌਵੀ ਰੁਪਏ ਵਿੱਚ ਹੀ ਗੁਜਾਰਾ ਕੀਤਾ ਹੈ। ਇਸੇ ਵਿੱਚ ਸਾਬਣ, ਤੇਲ, ਕਲਮ ਤੇ ਦਵਾਤ ਆਦਿ ਸ਼ਾਮਲ ਹਨ। ਇਸ ਲਈ ਕਾਗਜ ਸੰਕੋਚ ਨਾਲ ਵਰਤ ਰਿਹਾ ਹਾਂ।" ਮਹਾਂਪੁਰਸ਼ ਇਸ ਤਰ੍ਹਾਂ ਦੇ ਸੰਜਮ ਨਾਲ ਵਰਤਣ ਤੋਂ ਬਹੁਤ ਖੁਸ਼ ਹੋਏ।

ਸੰਤ ਫਤਹ ਚੰਦ ਸ਼ਾਹ ਜੀਵਾਣੇ ਵਾਲੇ, ਮਹਾਂਪੁਰਸ਼ਾਂ ਦਾ ਬਹੁਤ ਸਤਿਕਾਰ ਕਰਦੇ ਸਨ। ਜਦੋਂ ਵੀ ਅੰਮ੍ਰਿਤਸਰ ਆਉਂਦੇ ਸਨ ਸੰਤ ਗਿਆਨੀ ਭਗਵਾਨ ਸਿੰਘ ਜੀ ਮਹਾਂਪੁਰਸ਼ਾਂ ਦੇ ਦਰਸ਼ਨ ਕੀਤੇ ਤੋਂ ਬਗੈਰ ਨਾ ਜਾਂਦੇ। ਸੰਤਾਂ ਨੂੰ ਫੁੱਲਾਂ ਦੇ ਹਾਰ ਤੇ ਆਦਰ ਸਹਿਤ ਪ੍ਰਸ਼ਾਦ ਭੇਟ ਕਰਕੇ ਜਾਂਦੇ। ਆਪ ਜੀ ਜਿਥੇ ਮਹਾਨ ਕਥਾਕਾਰ ਸਨ ਉਥੇ ਮਹਾਨ ਕਵੀ ਵੀ ਸਨ। ਆਪ ਜੀ ਦੀ ਭਾਸ਼ਾ ਸਰਲ ਤੇ ਭਾਵੁਕ ਹੈ ਅਤੇ ਕਵਿਤਾ ਵਿੱਚ ਧਾਰਮਿਕ ਸ਼ਰਧਾ ਪ੍ਰਧਾਨ ਹੈ।

ਹੱਥ ਲਿਖਤ ਪੋਥੀ ਨੰ: ੪੪੩ ਪੱਤਰਾ ਨੰ: ੨੫ ਜੋ ਕਿ ਸ੍ਰੀ ਗੁਰੂ ਨਾਨਕ ਦੇਵ

ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿੱਚ ਉਪਲਬੱਧ ਹੈ। ਇਨ੍ਹਾਂ ਦੀ ਲਿਖੀ ਕਵਿਤਾ ਦਾ ਇਕ ਨਮੂੰਨਾ ਇੰਜ ਹੈ :

।।ਪਦ।।

ਕੇਵਲ ਗੁਰੂ ਗੋਬਿੰਦ ਸਿੰਘ ਯਹ ਰੱਖਿਅਕ ਹਮਾਰੇ ਹੈਂ।
ਦੀਨ ਬੰਧ ਦੁਸਟਨ ਕੇ ਹੰਤਾ ਕਾਰਨ ਕਰਨ ਮੁਰਾਰੇ ਹੈਂ।
ਤੁਮ ਬਿਸ੍ਰੰਭਰ ਸਰਬ ਬਯਾਪੀ ਤੀਨ ਲੋਕ ਪ੍ਰਤਿਪਾਰੇ ਹੈਂ।
ਹਮ ਅਘ ਪੁੰਜ ਕਰੈ ਛਿਨ ਭੀਤਰ ਤੁਮ ਪਾਵਨ ਵੈ ਟਾਰੇ ਹੈਂ।
ਤੁਮਰੀ ਸਰਨਾਗਤਿ ਅਬ ਆਇ ਪਾਇ ਦੇਖ ਸਚਾਰੇ ਹੈਂ।
ਤੇਤੀ ਕੋਟ ਦੇਵ ਮੁਨਿ ਜਨ ਸਭ ਰਹੇ ਨਾਮ ਜੋ ਥਾਰੇ ਹੈਂ।
ਤੁਮਰੇ ਦਰਸ਼ਨ ਦੀ ਝਾਂਕੀ ਪਰ ਤੀਨ ਲੋਕ ਮੈਂ ਵਾਰੇ ਹੈਂ।
ਪ੍ਰਭ ਕੇ ਜੋਊ ਅਨਨਯ ਉਪਾਸ਼ਕ ਤਿਨ ਸ਼ੁਭ ਪਟ ਕਾਰੇ ਹੈਂ।
ਦੀਨ ਬੰਧੂ ਪ੍ਰਣਿਪਾਰਕ ਤਾਰਕ ਚਾਰੋਂ ਤਖਤ ਤੁਹਾਰੇ ਹੈਂ।
ਚਾਲੀ ਸਿੰਘਨ ਕੋ ਸਨਮੁਖ ਕਰ ਤੁਰਕ ਲਾਖ ਦਸ ਮਾਰੇ ਹੈਂ।
ਪਾਪ ਪੁੰਜ ਕੇ ਤਰੁ ਕਾਟਨ ਕੋ ਬਚਨ ਤੁਮਾਰੇ ਆਰੇ ਹੈਂ।
ਤੁਮਰੀ ਕਵਿਤਾ ਦੇਵ ਨਦੀ ਸਮ ਅਨਯ ਸਿੰਧ ਜਿਮ ਖਾਰੇ ਹੈਂ।
ਤੁਮਰੇ ਨਾਮ ਲੇਤ ਜੋ ਕਿਹਿ ਬਿਧਿ ਜਿਹਿ ਤੁਮ ਸੈ ਬਾਰੇ ਹੈਂ।
ਹਰੀ ਭਗਵਾਨ ਸੁ ਤਨ ਮਨ ਹੂੰ ਤੇ ਸੋਲ੍ਹਾਂ ਆਨੇ ਥਾਰੇ ਹੈਂ।

ਆਪ ਜੀ ਨੇ, "ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਮਧ ਸੇ ਭਗਤਾਂ ਦੀ ਬਾਣੀ," ਦਾ 'ਸੰਪ੍ਰਦਾਇ ਸੰਗ੍ਰਹਿ ਟੀਕਾ' ਦੋ ਭਾਗਾਂ ਵਿੱਚ ਛਪਵਾਇਆ। ਇਨ੍ਹਾਂ ਵਲੋਂ ਭਗਤਾਂ ਦੀ ਬਾਣੀ ਦਾ ਟੀਕਾ ਪਹਿਲਾ ਭਾਗ, ੪੨੮ ਸੰਮਤ ਨਾਨਕ ਸ਼ਾਹੀ ਮੁਤਾਬਿਕ ੧੮੯੭ ਈਸਵੀ ਨੂੰ, ਐਂਗਲੋ ਸੰਸਕ੍ਰਿਤ ਪ੍ਰੈਸ ਲਾਹੌਰ ਵਿੱਚ, ਰਾਮ ਚੰਦ ਮਾਨਕਟਾਹਲਾ ਦੇ ਅਧਿਕਾਰ ਨਾਲ, ਭਾਈ ਗੁਰਮੁਖ ਸਿੰਘ ਸਿਦਾਣਾ, ਬਜਾਰ ਮਾਈ ਸੇਵਾ ਨੇ ਛਾਪਣ ਦੀ ਸੇਵਾ ਕੀਤੀ। ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਟੀਕਾ ਕਰਨ ਦਾ ਕਾਰਨ ਦੱਸਿਆ ਹੈ ਕਿ, ਬਹੁਤ ਹੀ ਸੰਤਾਂ ਨੇ ਆਗਿਆ ਦਿੱਤੀ ਕਿ ਸ੍ਰੀ ਭਗਤ

ਬਾਣੀ ਤੇ ਅਗਾਧਿ ਹੈ ਇਸ ਦਾ ਟੀਕਾ ਕਰੋ।' ਇਸ ਲਈ ਦਾਸ ਨੇ ਟੀਕਾ ਕਰਨਾ ਉਚਿਤ ਸਮਝਿਆ,' ਜੈਸੇ ਗੁਰੂ ਜੀ ਦੀ ਬਾਣੀ ਦਾ ਅੰਤ ਨਹੀਂ ਐਸੇ ਹੀ ਭਗਤਾਂ ਕੀ ਬਾਣੀ ਵੀ ਬਿਅੰਤ ਹੈ। ਮੈਨੂੰ ਕੋਈ ਵਿਸ਼ੇਸ਼ ਸੂਝ ਨਹੀਂ ਹੈ। ਪ੍ਰੰਤੂ ਜੋ ਜੋ ਸੰਪ੍ਰਦਾਈ ਕਥਨ ਸੁਨਾ ਹੈ ਸੋਈ ਲਿਖ ਕੇ ਸਭ ਸੰਤਾ ਵਾਸਤੇ ਛਪ ਜਾਏ, ਅੱਛਾ ਕਾਮ ਹੈ।' ਸਫ਼ਾ ਨੰ: ੯ ਤੇ ਲਿਖਦੇ ਹਨ,' ਮੇਰੀ ਅਕਲ ਤੁਛ ਹੈ ਗੁਰੂ ਜੀ ਕੀ ਕ੍ਰਿਪਾ ਸੇ ਜਿਤਨਾ ਸੁਣਿਆ ਹੈ ਸੰਪ੍ਰਦਾ ਅਰਥ ਤਿਸਕੋ ਪ੍ਰਗਟ ਕਰਤਾ ਹੂੰ। ਗੁਰੂ ਜੀ ਸਹਾਇਤਾ ਕਰਕੇ ਪਾਰ ਕਰਨਗੇ ਇਸ ਸੰਸਾਰ ਸਮੁੰਦਰ ਸੇ।' ਟੀਕਾ ਸੰਪ੍ਰਦਾਇਕ ਲਖਣ ਕਰਤੇ ਹੈਂ।

।। ਸਲੋਕ ।।

ਪਦ ਛੇਦ ਪਦਾਰਥੋਂ ਕ੍ਰੀ ਵਿਗ੍ਰਹ ਵਾ ਕਯੋਜਨਾ।।
ਅਖੇਪੋ ਅਥ ਸਮਾਧਾਨੰ ਵਿਆਖਯਾਨੰ ਖਟ ਵਿਧਮਤੰ।।

।। ਭਾਵ ।। ਪ੍ਰਥਮੇ ਪਦੋਂ ਕਾ ਛੇਦ ਕਰਨਾ, ਪਦੋਂ ਕਾ ਅਰਥ ਕਰਨਾ, 'ਵਿਗ੍ਰਹੋ' ਨਾਮ ਪਦੋਂ ਕੀ ਵਯੁਤ ਪਤਿ ਅਨਵੈ ਵਾਕ ਕਾ ਜੋੜਨਾ, ਸ਼ੰਕਾ ਕਾ ਉਤਰ ਦੇਨਾ। ਛੇ ਪ੍ਰਕਾਰੋਂ ਕਰ ਟੀਕਾ ਕਾ ਲਖਣ।

ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਲਿਖਿਆ ਹੈ ਕਿ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਭਗਤ ਹਾਜਰ ਹੋਏ। ਜਦੋਂ ਗੁਰੂ ਸਾਹਿਬ ਜੀ ਨੇ ਸ੍ਰੀ ਰਾਗ ਕੀ ਵਾਰ ਕਾ ਭੋਗ ਪਾਇਆ ਫੇਰ, ਭਗਤਾਂ ਨੂੰ ਆਗਿਆ ਦਿੱਤੀ ਕਿ, "ਨਵੀਨ ਬਾਣੀ ਪਰਮੇਸਰ ਕੇ ਜਸ ਕੀ ਨਾਮ ਨਾਲ ਗੁੰਥਨ ਕੀਤੀ ਹੋਈ ਸੰਤਾਂ ਦੀ ਮਹਿਮਾਂ ਵਾਲੀ ਬਾਣੀ ਹੋਵੇ, ਸੋ ਉਚਾਰੋ।" ਗੁਰੂ ਜੀ ਦੀ ਆਗਿਆ ਪਾ ਕੇ ਭਗਤਾਂ ਨੇ ਬਾਣੀ ਉਚਾਰੀ।

ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਗੁਰੂ ਸਾਹਿਬਾਨਾਂ ਨੂੰ ਅਕਾਲ ਪੁਰਖ ਵਾਹਿਗੁਰੂ' ਦੇ ਪ੍ਰਤੱਖ ਅਵਤਾਰ ਮੰਨਿਆ ਹੈ। ਚੌਦਾਂ ਗੁਪਤ ਅਵਤਾਰ ਮੰਨੇ ਹਨ ਜੋ ਇਸ ਪ੍ਰਕਾਰ ਹਨ :—

੧. ਬਾਬਾ ਸ੍ਰੀ ਚੰਦ ਜੀ
੨. ਬਾਬਾ ਲਖਮੀ ਦਾਸ ਜੀ
੩. ਬਾਬਾ ਮੋਹਰੀ ਜੀ
੪. ਬਾਬਾ ਮੋਹਨ ਜੀ
੫. ਬਾਬਾ ਅਨੰਦ ਭਗਤ ਜੀ
੬. ਬਾਬਾ ਗੁਰਦਿੱਤਾ ਜੀ
੭. ਬਾਬਾ ਸੂਰਜ ਮੱਲ ਜੀ
੮. ਬਾਬਾ ਅਣੀ ਰਾਇ ਜੀ
੯. ਬਾਬਾ ਅਟੱਲ ਰਾਇ ਜੀ
੧੦. ਸਾਹਿਬਜ਼ਾਦਾ ਅਜੀਤ ਸਿੰਘ ਜੀ
੧੧. ਸਾਹਿਬਜ਼ਾਦਾ ਜੁਝਾਰ ਸਿੰਘ ਜੀ
੧੨. ਸਾਹਿਬਜ਼ਾਦਾ ਜੋਰਵਾਰ ਸਿੰਘ ਜੀ
੧੩. ਸਾਹਿਬਜ਼ਾਦਾ ਫਤਹਿ ਸਿੰਘ ਜੀ
੧੪. ਰਾਮਰਾਇ ਜੀ

ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਰੋਜਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਪ੍ਰਕਾਸ਼' ਦੀ ਉਸ ਸਮੇਂ ਪ੍ਰਚਲਤ ਮਰਿਆਦਾ ਦਾ ਜਿਕਰ ਕਰਦਿਆਂ ਟੀਕਾ ਆਸਾ ਦੀ ਵਾਰ ਦੇ ਪੰਨਾ ੩੫੬-੫੭ ਤੇ ਸੰਤ ਗਿਆਨੀ ਭਗਵਾਨ ਸਿੰਘ ਜੀ ਲਿਖਦੇ ਹਨ ਕਿ, "ਅਠਾਰਾਂ ਪੌੜੀਆਂ ਸ਼ਲੋਕ ਹੋ ਚੁੱਕੇ ਹੈਂ, ਇਸ ਪਉੜੀ ਤੇ ਰਾਗੀ ਲੋਗ ਜਦ ਪੜਤੇ ਹੈਂ ਤਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਇਕ ਸਿਖ ਸੁਖਮਨੀ ਸਾਹਿਬ ਕਾ ਉਠ ਕੇ ਖੜੇ ਕੇ ਦੋ ਪਉੜੀਆਂ ਭੋਗ ਕੀਆਂ ਸਾਰੇ ਦੀਵਾਨ ਮੈ ਸੁਨਾਈਆਂ ਜਾਤੀ ਹੈਂ ਆਦਿ ਸੇ ਹੀ ਸੰਕੇਤ ਐਸਾ ਚਲਾ ਹੈ ਸਿਆਲ ਕੇ ਦਿਨਾਂ ਮੈਂ ਦਸ ਵਜੇ ਰਾਤ੍ਰੀ ਕੇ ਸ੍ਰੀ ਗੁਰੂ ਗ੍ਰੰਥ ਸਾਹਬ ਦਸਾਂ ਗੁਰਾਂ ਦਾ ਸਰੂਪ ਅਰ ਭਗਤ ਜਿਤਨੇ ਹੋਏ ਹੈ। ਪਚਾਸ ਭਗਤ ਹੋਏ ਹੈ ਉਨ੍ਹਾਂ ਸਭਨਾਂ ਕੀ ਬਾਣੀ ਸ੍ਰੀ ਗੁਰੂ ਗ੍ਰੰਥ

ਸਾਹਬ ਜੀ ਮੇਂ ਹੈਂ ਸਰਬ ਰੂਪ ਪੰਚਮ ਪਾਤਸ਼ਾਹ ਜੀ ਮਿਰਜਾਦਾ ਬਨਾਈ ਹੈ। ਰਾਤ੍ਰੀ ਕੋ ਤਖਤ ਸਾਹਬ ਅਕਾਲ ਬੁੰਗੇ ਚਲੇ ਜਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਲਘ ਸੁਨੈਹਰੀ ਉਤੇ ਬਰਾਜ ਜਾਨਾ। ਪੰਚਮ ਗੁਰੂ ਜੀ ਹੇਠ ਆਸਨ ਲਗਾ ਕੇ ਪਾਸ ਰਹਿਨਾ ਰੋਜ ਕੀ ਮਿਰਜਾਦਾ ਗਰਮੀ ਮੈਂ ਗਿਆਰਾਂ ਬਜੇ ਜਾਨ ਕੇ ਸਰਦੀ ਕੋ ਦਸ ਬਜੇ ਹਰਿਮੰਦ੍ਰ ਸੇ ਚਲੇ ਜਾਨਾ ਰਾਤ੍ਰ ਕੇ ਅੰਮ੍ਰਿਤ ਵੇਲੇ ਫਿਰ ਹਰਿ ਮੰਦ੍ਰ ਮੈਂ ਆਵਨਾ ਗੁਰੂ ਸਾਹਿਬ ਤੇ ਗ੍ਰੰਥ ਸਾਹਿਬ ਦੋਨੋਂ ਨੇ ਗਾਜਿਆਂ ਵਾਜਿਆਂ ਸਾਥ ਤਿੰਨ ਮੇਲਿਆਂ ਨਹੀਂ ਆਂਵਦੇ ਹਰਿਮੰਦ੍ਰ ਸੇ ਗੁਰੂ ਗ੍ਰੰਥ ਸਾਹਿਬ ਜੀ ਦੋ ਦਿਨ ਵਿਸਾਖੀ ਕੇ ਤਿੰਨ ਦਿਨ ਦੀਪਮਾਲਾ ਕੇ ਪੰਚ ਦਿਨ ਹੋਲੀ ਕੇ ਇਤਨੇ ਦਿਨ ਵਰੇ ਵਿੱਚੋਂ ਹਰਿਮੰਦ੍ਰ ਮੈਂ ਗੁਰੂ ਗ੍ਰੰਥ ਸਾਹਿਬ ਜੀ ਰਹਿਤੇ ਹੈਂ ਪਿਛਲੀ ਮ੍ਰਿਜਾਦਾ ਹੈ ਆਜ ਤਕ ਚਲਤੀ ਹੈ ਦਿਨ ਦਿਨ ਸਵਾਇਆ ਪ੍ਰਤਾਪ ਸ੍ਰੀ ਗੁਰੂ ਰਾਮਦਾਸ ਜੀ ਕਾ ਜ਼ਾਹਰ ਹੈ ਸਾਰੀਆਂ ਪਾਤਸ਼ਾਹੀਆਂ ਸ੍ਰੀ ਗੁਰੂ ਰਾਮਦਾਸ ਜੀ ਹੋ ਕਰ ਪ੍ਰਗਟੇ ਹੈਂ।"

ਮਹਾਂਪੁਰਸ਼ਾਂ ਨੇ ਭਗਤ ਬਾਣੀ ਤੇ ਆਸਾ ਦੀ ਵਾਰ ਦਾ ਟੀਕਾ ਕਰਕੇ ਲਿਖਤੀ ਰੂਪ ਵਿੱਚ ਕੌਮ ਨੂੰ ਬਹੁਤ ਵੱਡੀ ਦੇਣ ਦਿੱਤੀ ਹੈ ਅਤੇ ਗੁਰਬਾਣੀ ਦੇ ਟੀਕੇ ਲਿਖਣ ਦੀ ਮਰਿਆਦਾ ਨੂੰ ਪ੍ਰਚਲਤ ਕੀਤਾ।

# ਸੰਤ ਹਰਨਾਮ ਸਿੰਘ ਬੇਦੀ

ਪੰਜਾਬ ਦੀ ਧਰਤੀ ਇਤਿਹਾਸਕ ਯਾਦਗਾਰਾਂ ਦੀ ਭਰੀ ਹੋਈ ਹੈ। ਇਸ ਧਰਤੀ ਨੂੰ ਇਸ ਗੱਲ ਦਾ ਮਾਣ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਲਾਏ ਹੋਏ ਸਿਖੀ ਦੇ ਬੂਟੇ ਨੂੰ ਖਿੜਦਾ ਰੱਖਣ ਲਈ ਇਸ ਪਵਿੱਤਰ ਧਰਤੀ ਤੇ ਅਨੇਕਾਂ ਸੰਤਾਂ, ਮਹਾਤਮਾਂ, ਸੂਰਬੀਰ ਯੋਧਿਆਂ, ਦਾਨੀਆਂ ਅਤੇ ਮਹਾਂ ਪੁਰਸ਼ਾਂ ਨੇ ਜਨਮ ਲਿਆ। ਸਿਖ ਇਤਿਹਾਸ ਵਿੱਚ ਜਿਥੇ ਸੰਤਾਂ ਮਹਾਂਪੁਰਸ਼ਾਂ ਯੋਧਿਆਂ ਦੀਆਂ ਮਹਾਨ ਕੁਰਬਾਨੀਆਂ ਦਰਜ ਹਨ, ਉਥੇ ਇਕ ਲੜੀ ਗੁਰਮਤਿ ਵਿਦਿਆ ਦੇ ਵਿਦਵਾਨਾਂ ਦੀ ਹੈ। ਜਿਨ੍ਹਾਂ ਨੂੰ ਗਿਆਨੀ ਕਿਹਾ ਜਾਂਦਾ ਹੈ। ਇਸੇ ਹੀ ਲੜੀ ਵਿਚੋਂ ਦਮਦਮੀ ਟਕਸਾਲ ਦੇ ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ ਮਹਾਂਪੁਰਸ਼ ਪੈਦਾ ਹੋਏ।

ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ ਨੇ ਦਮਦਮੀ ਟਕਸਾਲ ਦੇ ਸੰਚਾਲਕ, ਨਾਮ ਬਾਣੀ ਦੇ ਰਸੀਏ, ਅਦੁੱਤੀ ਸਖਸ਼ੀਅਤ ਦੇ ਮਾਲਕ ਮਹਾਨ ਕਥਾਕਾਰ, ਪੂਰਨ ਬ੍ਰਹਮ ਗਿਆਨੀ ਸੰਤ ਭਗਵਾਨ ਸਿੰਘ ਜੀ ਅਤੇ ਭਾਈ ਜਸਵੰਤ ਸਿਘ ਜੀ ਪਾਸੋਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੰਥਿਆ ਅਰਥਾਂ ਸਹਿਤ, ਕਥਿੰਤ, ਸ੍ਵਯੇ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਵੇਦਾਂਤ ਦੇ ਗ੍ਰੰਥ ਦਾ ਅਧਿਐਨ ਕੀਤਾ।

ਭਾਈ ਜਸਵੰਤ ਸਿੰਘ ਜੀ ਨਾਮੁ।।
ਤਾਂ ਤੇ ਪੜੇ ਸਿੰਘ ਹਰਿ ਨਾਮੁ।। ੧੯੨।।

(ਸ੍ਰੀ ਗੁਰਮੁਖ ਪ੍ਰਕਾਸ਼)

ਸੰਤ ਗਿਆਨੀ ਭਗਵਾਨ ਸਿੰਘ ਜੀ ਦੇ ਸੱਚਖੰਡ ਗਮਨ ਤੋਂ ਬਾਅਦ ਆਪ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਚਲਾਈ ਹੋਈ ਦਮਦਮੀ ਟਕਸਾਲ ਦੇ ਨੌਵੇ (੯ਵੇਂ) ਮੁਖੀ ਬਣੇ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰਮਤਿ ਦਾ ਵਿਦਿਆਲਾ ਖੋਲ ਕੇ ਅਨੇਕਾਂ ਹੀ ਵਿਦਿਆਰਥੀਆਂ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅਤੇ 'ਸ੍ਰੀ ਦਸਮ ਗ੍ਰੰਥ ਸਾਹਿਬ ਜੀ' ਦੀ ਸੰਥਿਆ ਅਤੇ ਹੋਰ ਧਾਰਮਿਕ ਗ੍ਰੰਥਾਂ ਦਾ ਅਧਿਐਨ

ਕਰਵਾਇਆ। ਆਪ ਜੀ ਬਾਬਤ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਸ੍ਰੀ ਮਾਨ ਪੰਥ ਰਤਨ, ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੇ ਪਵਿੱਤਰ ਜੀਵਨ ਸ੍ਰੀ ਗੁਰਮੁਖ ਪ੍ਰਕਾਸ਼ ਦੇ ਪੰਨਾ ੨੧੨ ਉਪਰ ਜ਼ਿਕਰ ਕੀਤਾ ਹੈ।

ਬਾਬਾ ਜੀ ਅਮੀਰ ਸਿੰਘ ਅੰਮ੍ਰਿਤਸਰ ਵਸੈ,
ਗੁਰੂ ਗ੍ਰੰਥ ਕਥਾ ਸਦਾ ਕਰੈ ਰਸ ਭੀਨ ਹੈ।।
ਬਾਬਾ ਹਰਨਾਮ ਸਿੰਘ ਗਿਆਨ ਵਾਨ ਸੁਧਾਸਰ,
ਆਤਮਾ ਅਨੰਦੀ ਬੇਦੀ ਸਾਹਿਬ ਸਿੰਘ ਚੀਨ ਹੈ।।੯੭।।

ਆਪ ਜੀ ਭਾਈ ਸਾਧੂ ਸਿੰਘ ਜੀ, ਭਾਈ ਤਾਰਾ ਸਿੰਘ ਜੀ, ਸੰਤ ਅਮੀਰ ਸਿੰਘ ਜੀ ਮੁਰਾਲੇ ਵਾਲੇ, ਗਿਆਨੀ ਬਖਸ਼ੀਸ ਸਿੰਘ ਜੀ ਅਤੇ ਗ੍ਰੰਥ ਸੰਪੂਰਨ ਸਿੰਘ ਜੀ ਮਹਾਂਪੁਰਸ਼ਾਂ ਨਾਲ ਮਿਲ ਕੇ 'ਸ੍ਰੀ ਅਕਾਲ ਤਖ਼ਤ ਸਾਹਿਬ ਜੀ' ਵਿਖੇ ਸੰਗਤਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਦੇ ਰਹੇ। ੧੯੭੩ ਈ: ਵਿੱਚ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਨੇ ਇਨ੍ਹਾਂ ਮਹਾਪੁਰਸ਼ਾਂ ਪਾਸੋਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ।

ਆਪ ਜੀ ਪਾਸੋਂ ਪੜ੍ਹੇ ਹੋਏ ਅਨੇਕਾਂ ਹੀ ਗੁਰਸਿਖ ਮਹਾਪੁਰਸ਼ਾਂ ਨੇ ਦੇਸ਼ ਵਿਦੇਸ਼ ਵਿਚ ਵਿਚਰ ਕੇ ਗੁਰਸਿਖੀ ਦਾ ਪ੍ਰਚਾਰ ਕਰਕੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ।

ਸ਼ਾਮ ਦੇ ਵੇਲੇ 'ਸ੍ਰੀ ਅਕਾਲ ਤਖ਼ਤ ਸਾਹਿਬ ਜੀ' ਵਿਖੇ ਸੰਤ ਹਰਨਾਮ ਸਿੰਘ ਬੇਦੀ, ਸੰਤ ਬਾਬਾ ਸ਼ਾਮ ਸਿੰਘ ਜੀ, ਸੰਤ ਬਾਬਾ ਗੁਰਮੁਖ ਸਿੰਘ ਜੀ, ਸੰਤ ਬਾਬਾ ਸਾਧੂ ਸਿੰਘ ਜੀ ਅਤੇ ਹੋਰ ਸੰਤ ਮਹਾਤਮਾਂ ਇੱਕਠੇ ਬੈਠ ਕੇ 'ਸ਼ਬਦ ਕੀਰਤਨ' ਅਤੇ 'ਸੋਦਰ' ਦਾ ਨਿਤਨੇਮ ਰੋਜ਼ਾਨਾ ਸੁਣਿਆ ਕਰਦੇ ਸਨ। ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ ਅਨੁਸਾਰ ਗੁਰਬਾਣੀ ਦੇ 'ਅਨਵੇ ਅਰਥ' ਕਰਨ ਦੀ ਪ੍ਰੰਪਰਾ ਸੰਤ ਗਿਆਨੀ ਹਰਨਾਮ ਸਿੰਘ ਜੀ ਬੇਦੀ ਮਹਾਂਪੁਰਸ਼ਾਂ ਤੋਂ ਹੀ ਅਰੰਭ ਹੋਈ ਹੈ।

ਆਪ ਜੀ ਦੇ ਵਿਦਿਆਰਥੀਆਂ ਵਿਚੋਂ, ਸੱਚਖੰਡ ਵਾਸੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ, ਸੱਚਖੰਡ ਵਾਸੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਮਹੰਤ ਹਾਕਮ ਸਿੰਘ ਅੰਮ੍ਰਿਤਸਰ, ਮਹੰਤ ਹਰਨਾਮ ਸਿੰਘ ਮੁਰਾਲੇ ਵਾਲੇ ਅਤੇ ਸੰਤ ਬਿਸ਼ਨ ਸਿੰਘ ਜੀ ਕਰੀਟ ਪ੍ਰਮੁਖ ਹੋਏ ਹਨ।

ਸੰਤ ਹਰਨਾਮ ਸਿੰਘ ਜੀ ਬੇਦੀ, ਡੇਰਾ ਬਾਬਾ ਜੋਗਾ ਸਿੰਘ ਅੰਮ੍ਰਿਤਸਰ ਵਿੱਚ ਰਿਹਾਇਸ਼ ਰੱਖਦੇ ਸਨ। ਆਪ ਜੀ ਸ੍ਰੀ ਦਰਬਾਰ ਸਾਹਿਬ ਜੀ ਦੇ ਗ੍ਰੰਥੀ ਦੀ ਡਿਊਟੀ ਵੀ ਨਿਭਾਉਂਦੇ ਸਨ। ਸੰਤ ਬਿਸ਼ਨ ਸਿੰਘ ਜੀ ਕਰੀਟ (ਨਿਰਮਲ ਛਾਟਨੀ ਹਰਦੁਆਰ) ਮੁਤਾਬਕ ਸੰਤ ਗਿ: ਅਮੀਰ ਸਿੰਘ ਜੀ ਤੋਂ ਲੈ ਕੇ ਜਿਤਨੇ ਗਿਆਨੀ ਅੰਮ੍ਰਿਤਸਰ ਵਿੱਚ ਹੋਏ ਹਨ। ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ ਹੋਰਾਂ ਪਾਸੋਂ ਹੀ ਪੜੇ ਹਨ। ਆਪ ਜੀ ਨੇ ਬਿਰਧ ਅਵਸਥਾ ਵਿੱਚ ਵੀ ਗੁਰਮਤਿ ਦੀ ਵਿਦਿਆ ਪੜ੍ਹਾਉਣ ਨਿਯਮ ਜਾਰੀ ਰੱਖਿਆ। ਹਰ ਸਮੇਂ ਕਾਲੇ ਬਸਤਰ ਧਾਰਨ ਕਰਦੇ ਸਨ। ਬਾਬਾ ਜੀ ਨੂੰ ਉਦਾਸੀ, ਨਿਰਮਲੇ, ਅਡਣਸ਼ਾਹੀ, ਮਜ਼ਹਬੀ ਸਿੰਘਾਂ ਨੂੰ ਪੜ੍ਹਾਉਣ ਦਾ ਸੁਭਾਗ ਪ੍ਰਾਪਤ ਹੋਇਆ। ਆਪ ਨੇ ਡੇਰਾ ਬਾਬਾ ਜੋਗਾ ਸਿੰਘ ਅੰਮ੍ਰਿਤਸਰ ਵਿਖੇ ਹੀ ਸਰੀਰ ਤਿਆਗਿਆ।

# ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ

ਸੱਚਖੰਡ ਵਾਸੀ ਬ੍ਰਹਮ ਗਿਆਨੀ ਗੁਰਮਤਿ ਮਰਿਆਦਾ ਦੇ ਪੂਰਨ ਧਾਰਨੀ ਵਿਦਿਆ ਵਿੱਚ ਨਿਪੁੰਨ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦਾ ਪਵਿੱਤਰ ਜਨਮ ਪਿੰਡ ਬੋਹਿਥ ਤਸੀਲ ਖਾਰੀਆ ਜਿਲ੍ਹਾ ਗੁਜਰਾਤ (ਪਾਕਿਸਤਾਨ) ਵਿਖੇ ਸਹਿਜਧਾਰੀ ਸਿੱਖ, ਗੁਰਬਾਣੀ ਦੇ ਪ੍ਰੇਮੀ ਅਰੋੜ ਵੰਸੀ ਪਿਤਾ ਲਾਲ ਦੇਵ ਜੀ ਦੇ ਘਰ ਮਾਤਾ ਰਤਨਾ ਦੇਵੀ ਜੀ ਦੀ ਸ੍ਰੇਸ਼ਟ ਕੁੱਖੋਂ ੧੯੦੯ ਬਿਕ੍ਰਮੀ ਚੇਤਰ ਦੀ ਸੰਗਰਾਂਦ ਦਿਨ ਐਤਵਾਰ ਨੂੰ ਅੱਧੀ ਰਾਤ ਤੋਂ ਪਿਛੋਂ ਹੋਇਆ। ਆਪ ਜੀ ਦਾ ਇਸ਼ਨਾਨ ਕਰਕੇ ਗੁਰਦੁਆਰੇ ਸਾਹਿਬ ਲਿਜਾ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨਾ ਵਿੱਚ ਲਿਟਾ ਦਿੱਤਾ ਗਿਆ। ਗ੍ਰੰਥੀ ਸਿੰਘ ਨੇ ਅਰਦਾਸ ਕਰ ਕੇ ਹੁਕਮਨਾਮਾ ਲੈ ਕੇ ਕੜਾਹ ਪ੍ਰਸ਼ਾਦਿ ਵਰਤਾਇਆ, ਬੱਚੇ ਦੇ ਮੁੱਖ ਵਿੱਚ ਅੰਮ੍ਰਿਤ ਪਾਇਆ ਅਤੇ ਸਤਿਗੁਰਾਂ ਦੇ ਹੁਕਮ ਅਨੁਸਾਰ ਆਪ ਜੀ ਦਾ ਨਾਮ ਬਿਸ਼ਨ ਸਿੰਘ ਰੱਖਿਆ ਆਪ ਬਚਪਨ ਤੋਂ ਹੀ ਹੋਣਹਾਰ ਸਨ।

ਪਿਤਾ ਜੀ ਨੇ ਬੱਕਰੀਆਂ ਖਰੀਦ ਕੇ ਆਪ ਜੀ ਨੂੰ ਚਾਰਨ ਲਈ ਦਿੱਤੀਆਂ ਹੁਕਮ ਮੰਨ ਕੇ ੧੧ ਸਾਲ ਦੀ ਉਮਰ ਤੱਕ ਬੱਕਰੀਆਂ ਚਾਰਦੇ ਰਹੇ। ਪਰ ਮਨ ਸੰਸਾਰੀ ਕਾਰ-ਵਿਹਾਰਾਂ ਵਿੱਚ ਨਾ ਲੱਗਿਆ, ਮਨ ਵਿੱਚ ਵੈਰਾਗ ਸੀ। ਸੰਤਾਂ ਮਹਾਤਮਾਂ ਦੀ ਸੰਗਤ ਕਰਕੇ ਗੁਰਮੁਖੀ ਦੇ ਅੱਖਰ ਸਿੱਖੇ ਤੇ ਜਪੁਜੀ ਸਾਹਿਬ ਕੰਠ ਕੀਤਾ। ਗੁਜਰਾਤ ਦੁਸਹਿਰੇ ਦੇ ਮੇਲੇ ਤੇ ਜਾਣ ਲਈ ਪਿਤਾ ਜੀ ਤੋਂ ਆਗਿਆ ਲਈ, ਉਦੋਂ ਆਪ ੧੩ ਸਾਲ ਦੇ ਸਨ। ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, ਤਰਨ-ਤਾਰਨ ਸਾਹਿਬ, ਗੰਗਾ, ਪਰਾਗ ਰਾਜ, ਬਦਰੀ ਨਾਥ, ਦੇਹਰਾਦੂਨ, ਰਾਮੇਸ਼ਵਰ, ਮਥਰਾ ਅਯੁੱਧਿਆ, ਨਨਕਾਣਾ ਸਾਹਿਬ, ਡੇਰਾ ਸਾਹਿਬ ਲਾਹੌਰ, ਕਰਤਾਰਪੁਰ ਸਾਹਿਬ, ਕੀਰਤਪੁਰ ਸਾਹਿਬ ਆਦਿ ਤੀਰਥ ਤੇ ਗੁਰਧਾਮਾਂ ਦੀ ਯਾਤਰਾ ਕੀਤੀ।

੨੧ ਸਾਲ ਦੀ ਉਮਰ ਵਿੱਚ ਅੰਮ੍ਰਿਤਸਰ ਗਏ। ਅੰਮ੍ਰਿਤਧਾਰੀ ਸਿੰਘਾਂ ਨੂੰ ਵੇਖ ਮਨ ਵਿੱਚ ਚਾਅ ਉਠਿਆ ਅਤੇ ਅਕਾਲ ਤਖਤ ਸਾਹਿਬ ਵਿਖੇ ਪੰਜਾਂ ਪਿਆਰਿਆਂ (ਬਾਬਾ ਹਰਨਾਮ ਸਿੰਘ ਜੀ ਬੇਦੀ, ਭਾਈ ਸਾਧੂ ਸਿੰਘ ਜੀ, ਭਾਈ ਤਾਰਾ ਸਿੰਘ, ਸੰਤ ਅਮੀਰ ਸਿੰਘ ਜੀ ਮੁਰਾਲੇ ਵਾਲੇ ਗਿਆਨੀ ਬਖਸ਼ੀਸ਼ ਸਿੰਘ ਜੀ ਅਤੇ ਗ੍ਰੰਥੀ ਸੰਪੂਰਨ ਸਿੰਘ ਜੀ) ਤੋਂ ਖੰਡੇ ਬਾਟੇ ਦਾ ਅੰਮ੍ਰਿਤਪਾਨ ਕਰਕੇ ਰਹਿਤ ਵਿੱਚ ਤਿਆਰ-ਪੁਰ-ਤਿਆਰ ਹੋਏ। ਗੁਰਬਾਣੀ ਪੜ੍ਹਦੇ, ਸ਼ਬਦ ਵਿੱਚ ਸੁਰਤ ਜੋੜਦੇ, ਗੁਰ-ਮੰਤਰ, ਮੂਲ-ਮੰਤ੍ਰ ਦਾ ਜਾਪ ਕਰਦੇ। ਪੰਡਿਤ ਤਾਰਾ ਸਿੰਘ ਜੀ ਅਤੇ ਪੰਡਿਤ ਸਾਧੂ ਸਿੰਘ ਜੀ ਤੋਂ ਜੋਗ ਮਤਿ, ਪੁਰਾਣ ਸਿਮਰਤੀਆਂ, ਵਿਆਕਰਣ ਅਤੇ ਸੰਸਕ੍ਰਿਤ ਦੇ ਕਈ ਗ੍ਰੰਥ ੯ ਸਾਲਾਂ ਵਿੱਚ ਪੜ੍ਹੇ ਤੇ ਵਿਚਾਰੇ।

ਫਿਰ ਬ੍ਰਹਮ ਗਿਆਨੀ, ਬ੍ਰਹਮ ਵਿਦਿਆ ਵਿੱਚ ਪੂਰਨ ਰਹਿਤ ਵਿੱਚ ਤਿਆਰ-ਪੁਰ-ਤਿਆਰ ਸੰਤ ਹਰਨਾਮ ਸਿੰਘ ਜੀ ਬੇਦੀ ਪਾਸ ਪਹੁੰਚੇ। ਆਪ ਜੀ ਮਹਾਂਪੁਰਸ਼ਾਂ ਦੀ ਸੇਵਾ ਕਰਦੇ। ਉਥੇ ਰਹਿ ਕੇ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਤੇ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੰਥਿਆ ਕੀਤੀ ਤੇ ਅਰਥ ਪੜੇ। ਇਸ ਤੋਂ ਛੁੱਟ ਸ੍ਰੀ ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਜ ਗ੍ਰੰਥ ਅਤੇ ਗੁਰ ਇਤਿਹਾਸ ਆਦਿ ਪੜ੍ਹੇ ਤੇ ਵਿਚਾਰੇ। ਸੰਤ ਹਰਨਾਮ ਸਿੰਘ ਜੀ ਦੀ ਬਖਸ਼ਿਸ਼ ਦੁਆਰਾ ਆਪ ਜੀ ਨੇ ਅੱਗੋਂ ਕਥਾ ਕਰਨ ਅਤੇ ਵਿਦਿਆਰਥੀਆਂ ਨੂੰ ਪੜ੍ਹਾਉਣ ਦੀ ਸੇਵਾ ਸੰਭਾਲੀ। ਮਹਾਂਪੁਰਖਾਂ ਦੀ ਆਗਿਆ ਲੈ ਕੇ ਅੰਮ੍ਰਿਤਸਰ ਸਾਹਿਬ ਇਸ਼ਨਾਨ ਕੀਤਾ ਅਤੇ ਭਾਰਤ ਭਰ ਦੇ ਗੁਰਧਾਮਾਂ ਤੇ ਤੀਰਥਾਂ ਦੀ ਯਾਤਰਾ ਕੀਤੀ। ਫਿਰ ਗੁਜਰਾਤ ਵਿੱਚ ਆ ਕੇ ਕਥਾ, ਕੀਰਤਨ, ਸਿਮਰਨ-ਭਜਨ ਕਰਦੇ ਰਹੇ। ਗੁਜਰਾਤ ਦੇ ਨਾਲ ਹੀ ਝਨਾ ਦਰਿਆ ਦੇ ਕੰਢੇ ਚੁਪਾਲੇ ਪਿੰਡ ਵਿਖੇ ਆ ਕੇ ਕਥਾ ਕੀਰਤਨ ਦਾ ਪ੍ਰਵਾਹ ਚਲਾਇਆ। ਸੰਗਤਾਂ ਬਹੁਤ ਗਿਣਤੀ ਵਿੱਚ ਕਥਾ ਸੁਨਣ ਆਉਂਦੀਆਂ ਗੁਰੂ ਕਾ ਲੰਗਰ ਅਤੁੱਟ ਵਰਤਦਾ।

ਜੀਵਨ ਮੁਕਤੀ ਦਾ ਅਨੰਦ ਆਪ ਜੀ ਨੇ ਮਾਣਿਆਂ ਕਦੇ ਵੀ ਸੁਰਤ ਨੂੰ ਸ਼ਬਦ ਵਿਚੋਂ ਟੁੱਟਣ ਨਹੀਂ ਸਨ ਦਿੰਦੇ। ਪੰਜਾਂ ਕਕਾਰਾਂ ਦੀ ਰਹਿਤ ਵਿੱਚ ਕਟੜਪੁਣੇ

ਨਾਲ ਦ੍ਰਿੜ ਸਨ। ਕੁਰਹਿਤਾਂ, ਵਿਕਾਰਾਂ ਤੋਂ ਸਦਾ ਬਚੇ ਹੋਏ ਸਨ। ਪ੍ਰਤੱਖ ਤਾਂ ਕੀ ਕਦੇ ਮਾੜਾ ਸੰਕਲਪ ਆਪ ਜੀ ਨੂੰ ਸੁਪਨੇ ਮਾਤਰ ਵੀ ਨਹੀਂ ਸੀ ਫੁਰਿਆ।

ਸੰਤ ਜੀ ਚੁਪਾਲੇ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਗੁਰਬਾਣੀ ਦੀ ਕਥਾ ਵਾਰਤਾ ਕਰਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਇਕ ਰਾਤ ਸੰਤ ਮਹਾਰਾਜ ਆਪਣੇ ਆਸਨ ਉਤੇ ਬਿਰਾਜੇ ਹੋਏ ਸਨ। ਉਸ ਪਿੰਡ ਦੇ ਸੇਠ ਨੇ ਮਹਾਂਪੁਰਖਾਂ ਦੇ ਜੀਵਨ ਦੀ ਪ੍ਰੀਖਿਆ ਕਰਨ ਵਾਸਤੇ ਅੱਧੀ ਰਾਤ ਨੂੰ ਆਪਣੀ ਨੂੰਹ ਨੂੰ ਨਾਲ ਲੈ ਕੇ, ਦੁੱਧ ਦਾ ਗੜਵਾ ਉਸਦੇ ਹੱਥ ਵਿੱਚ ਦੇ ਕੇ, ਸੰਤਾ ਦੇ ਦਰਵਾਜ਼ੇ ਕੋਲ ਆ ਗਿਆ। ਆਪ ਬਾਹਰ ਖਲੋ ਕੇ ਆਪਣੀ ਨੂੰਹ ਸੰਤਾ ਦੇ ਪਾਸ ਭੇਜੀ। ਸੰਤ ਜੀ ਚੁਬਾਰੇ ਵਿੱਚ ਸੁਤੇ ਪਏ ਸਨ। ਹਾਰ ਸ਼ਿੰਗਾਰ ਸਹਿਤ ਸਜੀ ਹੋਈ ਨਾਰੀ ਨੇ ਸੰਤਾਂ ਨੂੰ ਆਵਾਜ਼ ਦਿੱਤੀ–'ਸੰਤ ਜੀ ! ਦਰਵਾਜ਼ਾ ਖੋਲ੍ਹ ਕੇ ਦੁੱਧ ਪੀਉ ਤੇ ਮੈਨੂੰ ਆਪਣੇ ਚਰਨਾ ਦੀ ਛੋਹ ਬਖਸ਼ ਕੇ ਮੇਰਾ ਤਨ ਸਫ਼ਲਾ ਕਰੋ।" ਸੰਤਾ ਨੇ ਕਿਹਾ 'ਤੂੰ ਕੌਣ ਹੈ? ਅੱਧੀ ਰਾਤੀਂ ਸਾਨੂੰ ਦੁੱਧ ਛਕਾਉਣ ਵਾਲੀ।' ਤਾਂ ਅੱਗੋਂ ਕਹਿੰਦੀ 'ਜੀ ਤੁਹਾਡੀ ਦਾਸੀ ਹਾਂ।'

ਸੰਤਾ ਨੇ ਕਿਹਾ, 'ਝੂਠ ਬੋਲ ਕੇ ਦੁੱਧ ਦੇ ਬਹਾਨੇ ਆਪਣੀ ਕੁਲ ਨਾਸ ਕਰਵਾਉਣਾ ਚਾਹੁੰਦੀ ਹੈ, ਜਾ ਚਲੀ ਜਾਹ ! ਤੂੰ ਸਾਡੀ ਕੀ ਲਗਦੀ ਹੈਂ ? ਅਸੀਂ ਤੇਰੀ ਸ਼ਕਲ ਨੂੰ ਦੇਖਣਾ ਤੱਕ ਨਹੀਂ ਚਾਹੁੰਦੇ, ਜੇ ਤੂੰ ਆਪ ਨਾ ਗਈ ਤਾਂ ਜੁੱਤੀਆਂ ਮਾਰ ਕੇ ਕੱਢਾਂਗੇ। ਜੇਕਰ ਆਪਣਾ ਭਲਾ ਚਾਹੁੰਦੀ ਹੈ ਤਾਂ ਤੁਰੰਤ ਮੁੜ ਜਾਹ, ਕਿਉਂ ਸਾਡੇ ਦਰਵਾਜ਼ੇ ਅੱਗੇ ਅੜੀ ਖੜੀ ਹੈਂ?" ਇਤਨਾ ਕਹਿਣ ਤੋਂ ਵੀ ਜਦ ਨਾ ਗਈ ਤਾਂ ਸੰਤਾਂ ਨੇ ਖੜਾਵਾਂ ਦਾ ਖੜਕਾ ਕੀਤਾ, ਜਾਣੋ ਉਹ ਮਾਰਨ ਲੱਗੇ ਹਨ, ਤਾਂ ਡਰਦੀ ਹੋਈ ਦੁੱਧ ਡੋਲ੍ਹ ਕੇ ਚੁੱਪ ਕੀਤੀ ਭੱਜ ਨਿਕਲੀ, ਜਾ ਕੇ ਆਪਣੇ ਸਹੁਰੇ ਨੂੰ ਕਹਿਣ ਲੱਗੀ, ਮੈਂ ਹਾਵ ਭਾਵ ਕਰਕੇ ਉਹਨਾ ਨੂੰ ਮੋਹਤ ਕਰਨ ਦਾ ਬਥੇਰਾ ਯਤਨ ਕੀਤਾ ਹੈ, ਪਰ ਉਹ ਕਿਸੇ ਤਰ੍ਹਾਂ ਰਤਾ ਭਰ ਵੀ ਮੇਰੇ ਤੇ ਮੋਹਤ ਨਹੀਂ ਹੋਏ, ਸਗੋਂ ਮੈਨੂੰ ਮਾਰ ਕੁੱਟਣ ਲਈ ਤਿਆਰ ਹੋ ਪਏ, ਮੈਂ ਮਸਾਂ ਆਪਣੀ ਜਾਨ ਬਚਾ ਕੇ ਭੱਜ ਆਈ ਹਾਂ।

ਇਸ ਘਟਨਾ ਤੋਂ ਦੁਖੀ ਹੋ ਕੇ ਸੰਤ ਜੀ ਬਾਹਰ ਝਨਾ ਦਰਿਆ ਦੇ ਕਿਨਾਰੇ ਤੇ ਜਾ ਬਿਰਾਜੇ। ਸੰਗਤਾਂ ਦਿਨ ਚੜ੍ਹਦੇ ਤੱਕ ਸਾਰੇ ਢੂੰਡ ਥੱਕੀਆਂ ਪਰ ਸੰਤ ਜੀ ਨਾ ਮਿਲੇ। ਅਖੀਰ ਨਦੀ ਦੇ ਕਿਨਾਰੇ ਬੈਠੇ ਦੇਖ ਕੇ ਸੰਗਤਾਂ ਨੇ ਪ੍ਰੇਮ ਨਾਲ ਸੰਤਾਂ ਨੂੰ ਨਮਸਕਾਰ ਕੀਤੀ। ਸੰਤਾਂ ਨੇ ਰਾਤ ਦੀ ਸਾਰੀ ਵਿਥਿਆ ਸੰਗਤਾਂ ਨੂੰ ਦੁਖੀ ਹਿਰਦੇ ਨਾਲ ਦੱਸਦਿਆਂ ਕਿਹਾ, "ਅਸੀਂ ਤੁਹਾਡੇ ਪਿੰਡ, ਜਿਥੇ ਕਿ ਬੇਸ਼ਰਮ ਸੇਠ ਭਲੇ ਮਾਨਸਾਂ ਦੀ ਇੱਜ਼ਤ ਲਾਹੁੰਦੇ ਹਨ, ਬਿਲਕੁੱਲ ਨਹੀਂ ਰਹਿਣਾ ਚਾਹੁੰਦੇ"। ਸੰਗਤਾਂ ਨੇ ਬੜਾ ਪਸਚਾਤਾਪ ਕੀਤਾ ਕਿ ਮੂਰਖ ਸੇਠ ਨੇ ਬੜੀ ਮਾੜੀ ਗੱਲ ਕੀਤੀ ਹੈ। ਅਸੀਂ ਸਾਰੇ ਨਗਰ ਨਿਵਾਸੀ ਆਪ ਜੀ ਦੇ ਹਰ ਤਰ੍ਹਾਂ ਆਗਿਆਕਾਰੀ ਹਾਂ, ਮਿਹਰ ਕਰਕੇ ਸਾਨੂੰ ਬਖਸ਼ ਲਵੋ ਤੇ ਗੁਰਦੁਆਰਾ ਸਾਹਿਬ ਵਿਖੇ ਚਲ ਕੇ ਕਥਾ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰੋ। ਸੰਤ ਜੀ ਸੰਗਤਾਂ ਦਾ ਹੁਕਮ ਮੰਨ ਕੇ ਤੁਰ ਪਏ। ਸੇਠ ਨੇ ਆ ਕੇ ਸੰਤਾਂ ਪਾਸੋਂ ਭੁੱਲ ਬਖਸ਼ਾਉਣੀ ਚਾਹੀ ਤਾਂ ਆਪ ਜੀ ਨੇ ਸੰਗਤਾਂ ਦੇ ਸਪੁਰਦ ਕਰ ਦਿੱਤਾ ਅਤੇ ਸੰਗਤਾਂ ਨੇ ਸੇਠ ਪਾਸੋਂ ਤਨਖਾਹ ਵਜੋਂ ਗੁਰਦੁਆਰਾ ਸਾਹਿਬ ਵਿਖੇ ਖੂਹ ਬਣਵਾ ਕੇ ਟੂਟੀਆਂ ਲੁਵਾਈਆਂ। ਫਿਰ ਸੇਠ ਨੇ ਸਮੇਤ ਪਰਿਵਾਰ ਦੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ।

ਸੰਤ ਅਮੀਰ ਸਿੰਘ ਜੀ ਨਿਹੰਗ ਦੇ ਸਰੀਰ ਤਿਆਗਣ ਤੋਂ ਮੁਰਾਲੇ ਪਿੰਡ ਦੀ ਸੰਗਤ ਦੇ ਬੇਨਤੀ ਕਰਨ ਤੋਂ ਆਪ ਪੱਕੇ ਤੌਰ ਤੇ ਮੁਰਾਲੇ ਪਿੰਡ ਦੇ ਗੁਰਦੁਆਰੇ ਸਾਹਿਬ ਆ ਗਏ ਜੋ ਕਿ ਤਸੀਲ ਖਾਰੀਆਂ ਜਿਲ੍ਹਾ ਗੁਜਰਾਤ (ਪਾਕਿਸਤਾਨ) ਵਿੱਚ ਹੈ। ਏਥੇ ਰਹਿ ਕੇ ਕਥਾ ਕੀਰਤਨ ਤੇ ਵਿਦਿਆਰਥੀਆਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਟਕਸਾਲ ਚਲਾਈ। ਮਹਾਂਪੁਰਸ਼ਾਂ ਦੇ ਪਾਸ ਤਕਰੀਬਨ ਦੋ-ਦੋ ਸੌ ਵਿਦਿਆਰਥੀ ਰਹਿ ਕੇ ਪੜ੍ਹਿਆ ਕਰਦੇ। ਆਪ ਜੀ ਦੇ ਵਿਦਿਆਰਥੀਆਂ ਵਿਚੋਂ ਪ੍ਰਮੁੱਖ ਸੰਤ ਬਾਬਾ ਸੁੰਦਰ ਸਿੰਘ ਭਿੰਡਰਾਂ ਵਾਲੇ, ਸੰਤ ਬਾਬਾ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ, ਸੰਤ ਬਾਬਾ ਭਗਤ ਸਿੰਘ ਜੀ ਘੇਬੇ ਵਾਲੇ ਹੋਏ ਹਨ। ਲੰਗਰ ਦਾ ਬੜਾ ਹੀ ਸੋਹਣਾ ਪ੍ਰਬੰਧ ਸੀ। ਕਿਸੇ ਸਮੇਂ ਕੋਈ ਵੀ ਆਵੇ, ਹਰ ਸਮੇਂ ਲੰਗਰ ਤਿਆਰ ਹੀ ਮਿਲਦਾ। ਪ੍ਰਸ਼ਾਦੇ ਬਹੁਤ ਸਨਿਗਧ ਚੋਪੜੇ ਜਾਂਦੇ, ਸਗੋਂ ਤੰਦੂਰ ਦੇ ਪਕਾਏ

ਪਰਸ਼ਾਦਿਆਂ ਵਿਚੋਂ ਚੋਪੜੇ ਕੱਢ ਕੇ ਬਹੁਤ ਘਿਉ ਪਾ ਕੇ ਛਕਾਇਆ ਜਾਂਦਾ। ਆਪ ਜੀ ਅੰਮ੍ਰਿਤ ਵੇਲੇ ਇਕ ਸਮੇਂ ਹੀ ਪਹੁ ਫੁਟਾਲੇ ਤੋਂ ਲੈ ਕੇ ਹਰ ਰੋਜ਼ ਦੋ ਘੰਟੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਕਥਾ ਕਰਿਆ ਕਰਦੇ। ਫਿਰ ਵਿਦਿਆਰਥੀਆਂ ਤੋਂ ਦੂਰ ਨਿਰਲੇਪ ਸਿਮਰਨ ਭਜਨ ਵਿੱਚ ਜੁਟੇ ਰਹਿੰਦੇ। ਹੋਰ ਕਿਸੇ ਵਿਹਾਰ ਵਿੱਚ ਬਹੁਤ ਘੱਟ ਪੈਂਦੇ। ਸਿਮਰਨ ਭਜਨ ਦੇ ਨਾਲ-ਨਾਲ ਬਾਬਾ ਬਿਸ਼ਨ ਸਿੰਘ ਜੀ ਨੂੰ ਹੱਥੀਂ ਸੇਵਾ ਕਰਨ ਦਾ ਬੜਾ ਚਾਅ ਤੇ ਉਤਸ਼ਾਹ ਸੀ। ਵਾਹਿਗੁਰੂ ਨੇ ਆਪ ਜੀ ਨੂੰ ਐਸਾ ਉਦਮ ਬਖਸ਼ਿਆ ਹੋਇਆ ਸੀ ਕਿ ਅੰਮ੍ਰਿਤ ਵੇਲੇ ਦੋ ਵਜੇ ਉਠ ਕੇ ਸਭ ਤੋਂ ਪਹਿਲਾਂ ਆਪ ਨੇ ਇਸ਼ਨਾਨ ਕਰਨਾ। ਫਿਰ ਗੁਰਬਾਣੀ ਪੜਦਿਆਂ ਹੋਇਆਂ ੧੫੦ ਗਾਗਰਾਂ ਜਲ ਦੀਆਂ ਖੂਹ ਵਿਚੋਂ ਕੱਢ ਕੇ ਹੌਦੀਆਂ (ਟੂਟੀਆਂ) ਹੋਰ ਸੰਗਤਾਂ ਦੇ ਇਸ਼ਨਾਨ ਵਾਸਤੇ ਭਰਨੀਆਂ। ਫਿਰ ਆਪ ਗੁਰਦੁਆਰਾ ਸਾਹਿਬ ਝਾੜੂ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਕਰਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਦੇ। ਹਰ ਰੋਜ਼ ਕੜਾਹ ਪ੍ਰਸ਼ਾਦਿ ਦੀ ਦੇਗ ਲਈ ਸੱਜਰਾ ਆਟਾ ਪੀਹਦੇ। ਆਪ ਕਿਹਾ ਕਰਦੇ ਕਿ "ਦਸਾਂ ਹੀ ਪਾਤਸ਼ਾਹੀਆਂ ਨੂੰ ਕੜਾਹ ਪ੍ਰਸ਼ਾਦਿ ਦਾ ਭੋਗ ਲਵਾਉਣਾ ਹੈ। ਇਸ ਲਈ ਦੇਗ ਵਿੱਚ ਬੇਹਾ ਆਟਾ ਨਹੀਂ ਪਾਉਣਾ"। ਫਿਰ ਇਹ ਸਾਰੀ ਸੇਵਾ ਸੰਤ ਗਿਆਨੀ ਸੁੰਦਰ ਸਿੰਘ ਜੀ 'ਭਿੰਡਰਾਂ' ਵਾਲਿਆਂ ਨੇ ਹੌਲੀ ਹੌਲੀ ਯਤਨ ਕਰਕੇ ਨਿਮਰਤਾ ਨਾਲ ਆਪ ਜੀ ਪਾਸੋਂ ਪ੍ਰਾਪਤ ਕਰ ਲਈ।

ਜਦੋਂ ਆਪ ਜੀ ਗੁਰਦੁਆਰਾ ਸਾਹਿਬ ਆਉਂਦੇ ਤਾਂ ਕੋਈ ਮਾਈ ਭਾਈ ਗੁਰਬਾਣੀ ਦੇ ਪਾਠ ਜਾਂ ਸਿਮਰਨ ਬਿਨਾਂ ਹੋਰ ਕੋਈ ਗੱਲ ਨਹੀਂ ਸੀ ਕਰ ਸਕਦਾ, ਜੇ ਕੋਈ ਹੋਰ ਗੱਲ ਕਰਦਾ ਤਾਂ ਵਾਪਸ ਕੁਟੀਆ ਵਿੱਚ ਚਲੇ ਜਾਂਦੇ। ਸੰਗਤ ਬੇਨਤੀ ਕਰਦੀ 'ਜੀ ! ਅੱਗੋਂ ਵਾਸਤੇ ਕੋਈ ਗੱਲ ਨਹੀਂ ਕਰਾਂਗੇ, ਆਪ ਕ੍ਰਿਪਾ ਕਰਕੇ ਕਥਾ ਸੁਣਾਉ।' ਤਾਂ ਆ ਕੇ ਕਥਾ ਕਰਦੇ।

ਇਕ ਵਾਰੀ ਗੁਰਦੁਆਰਾ ਸਾਹਿਬ ਦੀ ਗੋਲਕ ਗਿਨਣ ਅਤੇ ਕੁਝ ਹੋਰ ਹਿਸਾਬ ਕਿਤਾਬ ਲਈ ਆਪ ਜੀ ਨੂੰ ਪਾਸ ਬਿਠਾ ਲਿਆ ਤਾਂ ਇਹ ਕੰਮ ਮੁਕਣ

ਮਗਰੋਂ ਆਪ ਬਹੁਤ ਹੀ ਵੈਰਾਗ ਵਿੱਚ ਆ ਕੇ ਰੋਣ ਲੱਗ ਪਏ ਤੇ ਕਹਿਣ ਲੱਗੇ। ਫਿਰ ਕਦੇ ਸਾਨੂੰ ਇਹੋ ਜਿਹੇ ਕੰਮ ਵਾਸਤੇ ਨਾ ਕਹਿਣਾ। ਏਨਾ ਸਮਾਂ ਸਿਮਰਨ ਭਜਨ ਤੋਂ ਬਿਨਾ ਬੇ-ਅਰਥ ਗੁਜ਼ਰਿਆ ਹੈ।' ਹਰ ਸਾਲ ਕੁਝ ਸਮਾਂ ਆਪ ਉਚੇਰੇ ਨਿਯਮ ਨਾਲ ਸਿਮਰਨ ਕਰਦੇ। ਉਹਨਾਂ ਦਿਨਾਂ ਵਿੱਚ ਆਪ ਅੱਠਾਂ ਪਹਿਰਾਂ ਵਿੱਚ ਕੇਵਲ ਦੋ ਮੁਠਾਂ ਛੋਲਿਆਂ ਦੇ ਭੁੱਜੇ ਦਾਣੇ ਤੇ ਇਕ ਸੇਰ ਪਾਣੀ ਪੀ ਕੇ ੨੩-੨੩ ਘੰਟੇ ਸਿਮਰਨ ਕਰਦੇ ਅਤੇ ਰਾਤ ਨੂੰ ੧੨ ਵਜੇ ਤੋਂ ੧ ਵਜੇ ਤੱਕ ਹੀ ਬਿਰਾਜਦੇ। ਮਗਰੋਂ ਇਹ ਵੀ ਕਹਿੰਦੇ ਕਿ ਕੁਦਰਤ ਦਾ ਕਨੂੰਨ ਹੈ ਕਿ ਨੀਂਦ ਜਰੂਰ ਲੈਣੀ ਹੈ ਤਾਂ ਇਨਾਂ ਸਮਾਂ ਸੌਣਾ ਪੈਂਦਾ ਹੈ। ਪਰ ਏਨੇ ਸਮੇਂ ਬਾਰੇ ਵੀ ਚਿੱਤ ਵਿੱਚ ਖ਼ਿਆਲ ਕਰਦੇ ਹਾਂ ਕਿ ਜਿਵੇਂ ਕੋਈ ੨੩ ਘੰਟੇ ਪਾਣੀ ਨੂੰ ਬੰਨ੍ਹ ਲਾਈ ਰੱਖੇ ਅਤੇ ਇਕ ਘੰਟਾ ਵਿਚੋਂ ਪਾਣੀ ਰੁੜ ਜਾਵੇ ਤਾਂ ਕਾਫੀ ਪਾਣੀ ਨਿਕਲ ਜਾਂਦਾ ਹੈ। ਇਉਂ ਉਹ ਇਕ ਘੰਟਾ ਵੀ ਸਿਮਰਨ ਤੋਂ ਵਾਂਝਾ ਨਹੀਂ ਸੀ ਜਾਣ ਦੇਣਾ ਚਾਹੁੰਦੇ। ਆਪ ਜੀ ਦਾ ਐਸਾ ਪਵਿੱਤਰ ਸੁਭਾਅ ਬਣ ਚੁੱਕਾ ਸੀ।

ਸ੍ਰੀ ਮੁਖ ਵਾਕ :-

ਊਠਤ ਬੈਠਤ ਸੋਵਤ ਨਾਮ।। ਕਹੁ ਨਾਨਕ ਜਨ ਕੈ ਸਦ ਕਾਮ।।"(੨੮੬)

ਕਿਸੇ ਨਾਲ ਵੀ ਬਹੁਤ ਗੱਲ ਨਹੀਂ ਸਨ ਕਰਦੇ, ਗੁਰਬਾਣੀ ਦੀ ਪੰਗਤੀ ਪੜ੍ਹਿਆ ਕਰਦੇ।

ਯਥਾ :- ਗਾਲੀ ਅਲ ਪਲਾਲੀਆ ਕੰਮ ਨ ਆਵਹਿ ਮਿਤ।।' (੩੨੦)

ਸੋ ਉਹਨਾਂ ਦਾ ਜੀਵਨ ਸੇਵਾ-ਸਿਮਰਨ ਕਥਾ ਕੀਰਤਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਦ੍ਰਿੜ੍ਹ ਨਿਸਚਾ, ਭਰੋਸਾ ਤੇ ਨਾਮ ਰੰਗ ਵਿੱਚ ਰੰਗਿਆ ਹੋਇਆ ਸੀ।

'ਮੈਂ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ।। ' (੭੫੯)

ਜੈਸਾ ਕਿ ਇਕ ਵਾਰੀ ਦੀਪ ਮਾਲਾ ਦੀ ਰਾਤ ਸੀ, ਪ੍ਰੇਮੀਆਂ ਨੇ ਬਹੁਤ ਸਾਰੇ

ਦੀਵੇ ਜਗਾਏ, ਆਪ ਜੀ ਨੂੰ ਕੁਝ ਸਿੰਘਾਂ ਨੇ ਜਾ ਕੇ ਬੇਨਤੀ ਕੀਤੀ ਕਿ ਬਾਬਾ ਜੀ! ਬਾਹਰ ਨਿਕਲ ਕੇ ਆਪ ਇਕ ਵਾਰੀ ਵੇਖੋ ! ਕਿਆ ਸੁਹਣੀ ! ਦੀਪਮਾਲਾ ਜਗ ਰਹੀ ਹੈ, ਤਾਂ ਸੰਤ ਕਹਿਣ ਲੱਗੇ ਕਿ ਗੁਰਮੁਖੋ ਬੜਾ ਚੰਗਾ ਕੀਤਾ ਜੇ, ਦੀਵੇ ਬਾਲੇ ਹਨ। ਪਰ ਇਹ ਦੀਵੇ ਤੇਲ ਮੁੱਕਣ ਤੋਂ ਜਾਂ ਹਵਾ ਦੇ ਤੇਜ ਚਲਣ ਨਾਲ ਝੱਟ ਹੀ ਬੁਝ ਜਾਣ ਵਾਲੇ ਹਨ। ਇਹਨਾਂ ਨੂੰ ਅਸੀਂ ਕੀ ਤੱਕਣਾ ਹੈ–ਸਾਡੇ ਤੇ ਸਤਿਗੁਰਾਂ ਨੇ ਕ੍ਰਿਪਾ ਕੀਤੀ ਹੈ ਗੁਰੂ ਕੇ ਸਬਦ ਦਾ ਦੀਵਾ ਐਸਾ ਬਾਲ ਦਿੱਤਾ ਹੈ ਜਿਹੜਾ ਕਦੇ ਡੁਲ੍ਹਣ ਜਾਂ ਬੁੱਝਣ ਵਾਲਾ ਨਹੀਂ ਸਦਾ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ।

ਯਥਾ :– 'ਸਤਿਗੁਰੁ ਸਬਦਿ ਉਜਾਰੋ ਦੀਪਾ।।
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ।।' (੮੨੧)

ਤਥਾ :– 'ਡੋਲੈ ਵਾਉ ਨ ਵਡਾ ਹੋਇ।।
ਜਾਪੈ ਜਿਉ ਸਿੰਘਾਸਣਿ ਲੋਇ।।' (੮੭੮)

"ਅਸੀਂ ਅਗੇ ਦੀਵੇ ਦੇ ਚਾਨਣ ਵਾਹਿਗੁਰੂ ਦੇ ਸਰੂਪ ਦਾ ਅਨੁਭਵ ਕਰ ਰਹੇ ਹਾਂ"। ਸਤਿਗੁਰਾਂ ਦੇ ਦਰਸ਼ਨ ਰਿਦੇ ਵਿੱਚ ਹੀ ਕਰ ਰਹੇ ਹਾਂ। ਅਸੀਂ ਤਾਂ ਕਈ ਸਾਲਾਂ ਤੋਂ "ਪ੍ਰੇਮੀਓ ! ਏਸ ਕੋਠੇ ਦੀ ਛੱਤ ਵੱਲ ਵੀ ਨਹੀਂ ਤੱਕਿਆ। ਕਦੀ ਚੰਦ੍ਰਮਾ, ਸੂਰਜ ਤਾਰੇ ਤੱਕ ਵੀ ਨਹੀਂ ਵੇਖੇ। ਇਨ੍ਹਾਂ ਬਾਹਰਲੇ ਦੀਵਿਆਂ ਨੂੰ ਕੀ ਵੇਖਣਾ ਹੈ? ਸਾਨੂੰ ਰਿਦੇ ਵਿੱਚ 'ਕੋਟ ਸੂਰ ਨਾਨਕ ਪ੍ਰਗਾਸ।' ਕਰਨ ਵਾਲੇ ਵਿੱਚ ਹੀ ਸੁਰਤ ਜੋੜਨ ਦਿਓ। ਇਉਂ ਕਹਿ ਕੇ ਚੁਪ ਰਹੇ। ਬਾਹਰ ਨਹੀਂ ਤੱਕਿਆ"।

ਏਥੇ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ, ਸਪਤਾਹਿਕ ਪਾਠ, ਸਹਿਜ ਪਾਠ, ਕਥਾ, ਕੀਰਤਨ ਦਾ ਪ੍ਰਵਾਹ ਨਿੱਤ ਚਲਦਾ ਰਹਿੰਦਾ। ਆਪ ਜੀ ਨੇ ਸੱਚਖੰਡ ਜਾਣ ਤੋਂ ਪਹਿਲਾਂ ਆਪਣੇ ਵਿਦਿਆਰਥੀਆਂ ਵਿੱਚੋਂ ਪੰਜ ਕਕਰਾਂ ਦੀ ਰਹਿਤ ਵਿੱਚ ਤਿਆਰ-ਬਰ-ਤਿਆਰ, ਗੁਰਮਤਿ ਵਿਦਿਆ ਵਿੱਚ ਨਿਪੁੰਨ, ਜਤੀ, ਤਪੀ, ਵੈਰਾਗੀ ਸੰਤ ਸੁੰਦਰ ਸਿੰਘ ਜੀ ਨੂੰ ਆਪਣੇ ਤੋਂ ਅੱਗੇ ਟਕਸਾਲ ਨੂੰ ਚਲਾਉਣ

ਦਾ ਸਿਰੋਪਾਉ ਬਖਸ਼ਿਆ ਅਤੇ ਦੇਸ਼ ਭਰ ਵਿੱਚ ਵਿੱਚਰ ਕੇ ਪ੍ਰਚਾਰ ਕਰਨ ਦਾ ਹੁਕਮ ਕੀਤਾ।

## *ਸੱਚਖੰਡ ਪਿਆਨਾ*

ਡਾਕਟਰ ਦਰਸ਼ਨਾ ਲਈ ਆਇਆ ਉਸ ਨੂੰ ਨਬਜ ਦਿਖਾਈ ਉਹ ਕਹਿਣ ਲੱਗਾ, 'ਜੀ ਆਪ ਪੂਰਨ ਅਰੋਗ ਹੋ ਬੱਚਿਆਂ ਵਰਗੀ ਨਬਜ ਚਲ ਰਹੀ ਹੈ।' ਤਾਂ ਸੰਤਾ ਕਿਹਾ' 'ਏਸ ਵਾਸਤੇ ਭਜਨ ਸਿਮਰਨ ਕਰੀਦਾ ਹੈ ਕਿ ਅੰਤਲੇ ਸਮੇਂ ਸੁਰਤ ਸ਼ਬਦ ਵਿੱਚ ਜੁੜੀ ਰਹੇ ਕੋਈ ਖੇਦ ਨਾ ਹੋਵੇ।' ਉਸੇ ਦਿਨ ਸ੍ਰੀ ਅਖੰਡ ਪਾਠ ਅਰੰਭ ਕਰਵਾ ਕੇ ਸਾਰੇ ਸਰੀਰ ਨੂੰ ਸੋਧ ਕੇ ਇੰਦ੍ਰੇ ਦਮਨ, ਮਨ ਇਕਾਗਰ, ਸੁਰਤ ਸਬਦ ਵਿੱਚ ਜੋੜ ਕੇ ਇਕ ਰਸ ਸਾਰਾ ਅਖੰਡ ਪਾਠ ਬਿਨਾ ਆਲਸ ਤੇ ਹੋਰ ਕਿਰਿਆ ਤੋਂ ਸੁਣ ਕੇ ਭੋਗ ਪੈਂਦਿਆਂ ਸਾਰ ਹੀ ਸਭ ਸੰਗਤ ਨੂੰ 'ਫਤਹ' ਗਜਾ ਕੇ ੧੯੬੨ ਬਿਕ੍ਰਮੀ ੧੫ ਮਾਘ ਦਿਨ ਬੁੱਧਵਾਰ ਨੂੰ ੫੩ ਸਾਲ ਦੀ ਉਮਰ ਭੋਗ ਕੇ ਸੱਚਖੰਡ ਨੂੰ ਪਿਆਨਾ ਕੀਤਾ;

ਸੇਵਕ ਕੀ ਓੜਕਿ ਨਿਬਹੀ ਪਰੀਤਿ ॥
ਜੀਵਤ ਸਾਹਿਬੁ ਸੇਵਿਓ ਆਪਨਾ ਚਲਤੇ ਰਾਖਿਓ ਚੀਤਿ ॥' (੧੦੦੦)

ਬੇਅੰਤ ਸੰਗਤਾਂ ਵੈਰਾਗ ਵਿੱਚ ਜੁੜੀਆਂ ਦੁਸਹਿਰੇ ਤੱਕ ਬਿਅੰਤ ਅਖੰਡ ਪਾਠ, ਅਤੁੱਟ ਲੰਗਰ, ਕਥਾ-ਕੀਰਤਨ ਦਾ ਪ੍ਰਵਾਹ ਚੱਲਿਆ। ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਉਸੇ ਦਿਨ ਤੋਂ ਹੀ ਵਿਦਿਆਰਥੀਆਂ ਨੂੰ ਨਾਲ ਲੈ ਕੇ ਅੱਗੇ ਕਥਾ-ਕੀਰਤਨ, ਸਿਮਰਨ, ਭਜਨ, ਸਿੰਘਾਂ ਦੀ ਪੜ੍ਹਾਈ ਸ਼ੁਰੂ ਕਰ ਕੇ ਜਥਾ ਫੇਰਨਾ ਅਰੰਭਿਆ।

# ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ

ਦਮਦਮੀ ਟਕਸਾਲ ਦੇ ਗੌਰਮਈ ਇਤਿਹਾਸ ਵਿੱਚ ਗਿਆਰਵੇਂ ਮੁਖੀ ਸ੍ਰੀ ਮਾਨ ਪੰਥ ਰਤਨ, ਵਿਦਿਆ ਮਾਰਤੰਡ, ਪੂਰਨ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦਾ ਜਨਮ ੮ ਭਾਦਰੋਂ ੧੯੪੦ ਬਿਕਰਮੀ ਮੁਤਾਬਿਕ ੧੮੮੩ ਈਸਵੀ ਦਿਨ ਵੀਰਵਾਰ ਅੰਮ੍ਰਿਤ ਵੇਲੇ ਢਾਈ ਵਜੇ ਦੇ ਕਰੀਬ ਪਿੰਡ ਭਿੰਡਰ ਕਲਾਂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਬਾਬਾ ਖਜਾਨ ਸਿੰਘ ਅਤੇ ਮਾਤਾ ਦਾ ਨਾਂ ਮਹਿਤਾਬ ਕੌਰ ਸੀ।

ਗੁਰਮਤਿ ਰਹਿਤ-ਮਰਿਆਦਾ ਅਨੁਸਾਰ ਬਾਲਕ ਦਾ ਇਸ਼ਨਾਨ ਕਰਾਉਣ ਉਪਰੰਤ, ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ ਵਿੱਚ ਮੱਥਾ ਟਿਕਵਾਇਆ ਅਤੇ ਗੁਰਮਤਿ ਮਰਿਆਦਾ ਅਨੁਸਾਰ ਜਨਮ-ਸੰਸਕਾਰ ਕੀਤਾ। ਉਪਰੰਤ ਨਾਮ ਰੱਖਣ ਲਈ ਅਰਦਾਸ ਕਰਕੇ ਹੁਕਮਨਾਮਾ ਲੈ ਕੇ 'ਸਹਿਜ ਪਾਠ' ਅਰੰਭ ਕਰ ਦਿੱਤਾ। ਮਹਾਰਾਜ ਸਾਹਿਬ ਜੀ ਦਾ ਹੁਕਮਨਾਮਾ ਆਇਆ:

ਬਿਲਾਵਲੁ ਮਹਲਾ ੫॥

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥ ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ॥੧॥ ਰਹਾਉ॥ ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪਨੇ ਕੀ ਕੀਨੀ ਦਾਤਿ॥ ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ॥੧॥ ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ॥ ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤ ਸੰਗਿ ਮਿਲਾਤਿ॥੨॥੪॥੮੪॥[੮੨੦]

ਸ੍ਰੀ ਮੁਖ ਵਾਕ ਦੇ ਪਹਿਲੇ ਅੱਖਰ 'ਸ' ਤੋਂ ਇਨ੍ਹਾਂ ਦਾ ਨਾਮ ਸੁੰਦਰ ਸਿੰਘ

ਰੱਖਿਆ। ਜਨਮ ਦੇ ਦਿਨ ਤੋਂ ਲੈ ਕੇ ੪੦ ਦਿਨ ਹਰ ਰੋਜ਼ ਸਵੇਰ ਵੇਲੇ ਕੀਰਤਨ ਹੋਇਆ ਕਰੇ ਅਤੇ ਲੌਢੇ ਵੇਲੇ ਕਥਾ। ਪਾਠ ਕੇਵਲ ਉਤਨਾ ਚਿਰ ਹੀ ਹੁੰਦਾ, ਜਿਨ੍ਹਾਂ ਚਿਰ ਘਰ ਵਾਲੇ ਪਾਠ ਸੁਣ ਸਕਦੇ ਸਨ। ੪੦ ਦਿਨ ਬਾਅਦ ਸਹਿਜ ਪਾਠ ਦਾ ਭੋਗ ਪੈਣ ਉਪਰੰਤ ਸਾਧਾਂ-ਸੰਤਾਂ ਦਾ ਇਕੱਠ ਕਰਕੇ ਜੱਗ ਕੀਤਾ ਅਤੇ ਗਰੀਬ-ਗੁਰਬੇ ਨੂੰ ਪ੍ਰਸ਼ਾਦਾ ਛਕਾਇਆ।

ਸਤਿਕਾਰ ਯੋਗ ਬਾਬਾ ਖਜਾਨ ਸਿੰਘ ਜੀ ਅੰਮ੍ਰਿਤਧਾਰੀ ਰਹਿਤ ਵਿੱਚ ਪ੍ਰਪੱਕ ਗੁਰਬਾਣੀ ਦੇ ਨਿਤਨੇਮੀ ਅਤੇ ਨਾਮ-ਸਿਮਰਨ ਦੇ ਅਭਿਆਸੀ ਸਨ। ਸੰਤਾਂ ਦੇ ਜਨਮ ਤੋਂ ਇਕ ਸਾਲ ਪਹਿਲਾਂ ਅੰਮ੍ਰਿਤ ਵੇਲੇ ਇਕ ਲੱਤ ਤੇ ਖੜੇ ਕੇ ਸੁਖਮਨੀ ਸਾਹਿਬ ਦਾ ਪਾਠ ਲਗਾਤਾਰ ਰੋਜ਼ਾਨਾ ਕਰਦੇ ਰਹੇ ਅਤੇ ੩੯ ਲੱਖ ਮੂਲ-ਮੰਤਰ ਦਾ ਪਾਠ ਵੀ ਕੀਤਾ। ਜਨਮ ਤੋਂ ਪਿਛੋਂ ਸਵਾ ਲੱਖ ਜਪੁਜੀ ਸਾਹਿਬ ਦਾ ਪਾਠ ਕੀਤਾ। ਇਸ ਤੋਂ ਇਲਾਵਾ ਅੰਮ੍ਰਿਤ ਵੇਲੇ ਪੰਜਾਂ ਬਾਣੀਆਂ ਦਾ ਨਿਤਨੇਮ ਕਰਨ ਉਪਰੰਤ, ਪੰਜ ਗ੍ਰੰਥੀ ਦਾ ਪਾਠ, ੩੩ ਮਾਲਾ ਮੂਲ-ਮੰਤਰ ਦੀਆਂ ਅਤੇ ੨੫ ਪਾਠ ਜਪੁਜੀ ਸਾਹਿਬ ਦੇ ਰੋਜ਼ਾਨਾ ਕਰਦੇ ਸਨ।

ਮਾਤਾ-ਪਿਤਾ ਦੇ ਗੁਰਸਿਖੀ ਵਾਲੇ ਜੀਵਨ ਦਾ ਬਾਬਾ ਸੁੰਦਰ ਸਿੰਘ ਜੀ ਤੇ ਬਹੁਤ ਅਸਰ ਪਿਆ। ਆਪ ਜੀ ਦੇ ਪਿਤਾ ਜੀ ਆਪ ਜੀ ਨੂੰ ਬੁਕੱਲ ਵਿੱਚ ਲੈ ਕੇ ਨਿੱਤਨੇਮ ਕਰਦੇ, ਮਾਤਾ ਜੀ ਬੱਚੇ ਨੂੰ ਸੁਣਾ ਕੇ ਪਾਠ ਕਰਦੇ ਅਤੇ ਮਾਤਾ ਜੀ ਗੋਦ ਵਿੱਚ ਲੈ ਕੇ ਗੁਰਸਿੱਖੀ-ਜੀਵਨ ਵਿੱਚ ਨਿਪੁੰਨ ਕਰਨ ਦੀਆਂ ਉਮੰਗਾਂ ਮਨ ਵਿੱਚ ਧਾਰ ਕੇ ਇਨ੍ਹਾਂ ਨੂੰ ਖਿਡਾਉਂਦੇ, ਕਦੀ ਮੰਜੇ ਉਤੇ ਪਾ ਕੇ ਆਪ ਕੰਮ ਧੰਦੇ ਲੱਗ ਜਾਂਦੇ ਤੇ ਬੱਚੇ ਨੂੰ ਗੁਰ-ਸ਼ਬਦਾਂ ਦੀਆਂ ਲੋਰੀਆਂ ਨਾਲ ਪਰਚਾਉਂਦੇ ਰਹਿੰਦੇ। ਜਦ ਕਦੀ ਆਪ ਸੌਂ ਜਾਂਦੇ ਤਾਂ ਘੰਟੇ ਅੱਧੇ ਘੰਟੇ ਪਿਛੋਂ ਇਨ੍ਹਾਂ ਦੇ ਸੁੱਤੇ ਪਿਆਂ ਦੇ ਕੰਨਾਂ ਵਿੱਚ ਮੂਲ-ਮੰਤ੍ਰ ਦਾ ਪਾਠ ਸੁਣਾਇਆ ਕਰਦੇ ਤਾਂ ਜੋ ਇਸ ਚੰਚਲ ਮਨ ਦੀ ਜੋ ਪਸ਼ੂ ਬਿਰਤੀ ਹੈ ਉਹ ਸੁਪਨੇ ਵਿੱਚ ਪ੍ਰਬਲ ਹੋ ਕੇ ਉਲਟੇ ਸੰਸਕਾਰਾਂ ਦੀ ਨੀਂਹ ਨਾ ਰੱਖ ਦੇਵੇ। ਆਪ ਜੀ ਨੂੰ ਹੋਰਨਾਂ ਬੱਚਿਆਂ ਵਿੱਚ ਘੱਟ ਹੀ ਖੇਡਣ ਦਿੱਤਾ ਜਾਂਦਾ ਤਾਂ

ਕਿ ਕੁਸੰਗਤ ਤੋਂ ਬਚੇ ਰਹਿਣ। ਸ਼ਾਇਦ ਇਹੋ ਹੀ ਕਾਰਨ ਸੀ ਕਿ ਬਾਲਕ ਅਵਸਥਾ ਵਿੱਚ ਆਪ ਨੂੰ ਇਕਾਂਤ ਵਿੱਚ ਰੱਖਿਆ ਗਿਆ। ਏਸੇ ਲਈ ਵੱਡੇ ਹੋ ਕੇ ਇਕਾਂਤ-ਸੇਵੀ, ਭਜਨ ਤੇ ਇਕੱਲਤਾ ਨੂੰ ਪਸੰਦ ਕਰਨ ਵਾਲੇ ਬਣੇ।

ਜਦ ਆਪ ਕੁਝ ਵੱਡੇ ਹੋਏ ਤਾਂ ਗੁਰਮਤਿ ਸਿਖਿਆ ਦੇ ਨਾਲ-ਨਾਲ, ਹੱਥੀਂ ਧਰਮ ਦੀ ਕਿਰਤ ਕਰਨ ਨੂੰ ਸ੍ਰੇਸ਼ਟ ਜਾਣ ਕੇ, ਮਾਤਾ-ਪਿਤਾ ਨੇ ਬਾਲਕ ਨੂੰ "ਘਾਲਿ ਖਾਇ ਕਿਛੁ ਹਥਹੁ ਦੇਇ" ਦਾ ਸੁਭਾਅ ਪਾਉਣ ਲਈ ੬-੭ ਸਾਲ ਦੀ ਅਵਸਥਾ ਵਿੱਚ ਮੱਝਾਂ-ਗਾਵਾਂ ਚਾਰਨ ਦੀ ਡਿਊਟੀ ਲਾਈ। ਨਾਲ-ਨਾਲ ਪੰਜ ਗ੍ਰੰਥੀ, ਬਾਈ-ਵਾਰਾਂ, ਭਗਤ-ਬਾਣੀ, ਤੇ ਦਸ-ਗ੍ਰੰਥੀ ਦੀ ਸੰਥਿਆ ਕਰਵਾਈ ਗਈ। ਆਪ ਜੀ ੯-੧੦ ਸਾਲ ਦੀ ਅਵਸਥਾ ਵਿੱਚ ਪਿਤਾ ਜੀ ਦੇ ਪਿਆਰ ਅਤੇ ਉੱਦਮ ਨਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸ਼ੁਧ ਅਖੰਡ-ਪਾਠੀ ਬਣ ਗਏ। ਫੇਰ ਸਤਿਕਾਰ ਯੋਗ ਭਾਈ ਸਾਧੂ ਸਿੰਘ ਜੀ, ਭਾਈ ਮੰਗਲ ਸਿੰਘ ਜੀ, ਭਾਈ ਅਮਰ ਸਿੰਘ ਜੀ, ਭਾਈ ਰਾਮ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਗ੍ਰੰਥੀ ਗਿਆਨੀ ਹਰੀ ਸਿੰਘ ਜੀ ਪੰਜਾਂ ਪਿਆਰਿਆਂ ਤੋਂ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪਵਿੱਤਰ ਹਜ਼ੂਰੀ ਵਿੱਚੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਪੂਰਨ ਖਾਲਸਾ ਸਜੇ। ੧੭ ਸਾਲ ਦੀ ਉਮਰ ਤੱਕ ਆਪ ਜੀ ਘਰ ਰਹਿ ਕੇ ਧਰਮ ਦੀ ਕਿਰਤ ਕਰਦੇ ਅਤੇ ਗੁਰਮਤਿ ਦੀ ਵਿਦਿਆ ਪੜ੍ਹਦੇ ਰਹੇ। ੧੮ਵੇਂ ਸਾਲ ਦੇ ਅਰੰਭ ਵਿੱਚ ਇੱਕ ਦਿਨ ਆਪ ਜੀ ਸੋਚਣ ਲੱਗੇ ਕਿ ਸਾਡੇ ਜੀਵਨ ਦਾ ਕੀ ਆਦਰਸ਼ ਹੈ? ਮਨੁੱਖ ਸੰਸਾਰ ਵਿੱਚ ਕਿਉਂ ਆਇਆ ਹੈ? ਏਸੇ ਲਈ ਪਿਤਾ ਜੀ ਤੋਂ ਆਗਿਆ ਲੈ ਕੇ ਬ੍ਰਹਮ-ਵਿਦਿਆ ਦੀ ਪ੍ਰਾਪਤੀ ਲਈ ਘਰ ਤੋਂ ਚਲ ਪਏ। ਪਹਿਲਾਂ ਆਪ ਨੇ ਧਰਮਕੋਟ ਦੇ ਇਕ ਪੰਡਤ ਜੀ ਪਾਸੋਂ ਸੰਸਕ੍ਰਿਤ ਦੀ ਵਿਆਕਰਣ ਅਤੇ ਦਾਦਾਂ ਵਾਲੇ (ਲੁਧਿਆਣਾ) ਦੇ ਸੰਤ, ਪੰਡਤ ਜਵਾਲਾ ਦਾਸ ਜੀ ਪਾਸੋਂ ਅਨੇਕਾਂ ਧਾਰਮਿਕ ਗ੍ਰੰਥ ਪੜ੍ਹੇ, ਵਿਚਾਰੇ ਅਤੇ ਕੀਰਤਨ ਦੀ ਦਾਤ ਪ੍ਰਾਪਤ ਕੀਤੀ। ਫਿਰ ਆਪ ਜੀ ਨੇ ਗਿਆਨੀ ਭਗਤ ਰਾਮ ਜੀ ਹਮੀਦੀ ਵਾਲਿਆਂ ਤੋਂ ਬ੍ਰਹਮ ਵਿਦਿਆ ਗ੍ਰਹਿਣ ਕੀਤੀ ਜਿਥੇ ਆਪ ਨੂੰ ਅਨੇਕਾਂ ਹੀ ਸੰਤ ਮਹਾਤਮਾਂ ਸਾਧੂਆਂ ਦੀ ਸੰਗਤ ਪ੍ਰਾਪਤ ਕਰਨ ਦਾ ਮੌਕਾ

ਮਿਲਿਆ। ਇਸ ਤੋਂ ਬਾਅਦ ਆਪ ਜੀ ਭਾਈ ਦੇਵਾ ਸਿੰਘ ਜੀ ਬਿਰੱਕਤ ਪਾਸ ਆ ਪਹੁੰਚੇ ਜੋ ਮਾਲਵੇ ਦੇ ਪ੍ਰਸਿੱਧ ਵਿਦਵਾਨ ਸਨ।

ਬਿਰੱਕਤ ਜੀ ਨੇ ਇਨ੍ਹਾਂ ਦੀ ਗੁਰ-ਮਾਰਗ ਪ੍ਰਤੀ ਉਮੰਗਤਾ, ਪਿਆਰ, ਵੈਰਾਗ ਤੇ ਬ੍ਰਹਮ-ਵਿਦਿਆ ਦੀ ਸੀਮਾਂ ਤੱਕ ਪਹੁੰਚਣ ਦੀ ਤਾਂਘ ਵੇਖ ਕੇ ਆਪ ਜੀ ਨੂੰ ਦੱਸ ਪਾਈ ਕਿ ਪਿੰਡ ਮੁਰਾਲਾ, ਤਹਿਸੀਲ ਖਾਰੀਆ, ਜ਼ਿਲ੍ਹਾ ਗੁਜਰਾਤ (ਹੁਣ ਪਾਕਿਸਤਾਨ) ਵਿੱਚ ਇਕ ਪੂਰਨ ਬ੍ਰਹਮ-ਗਿਆਨੀ, ਅੰਮ੍ਰਿਤਧਾਰੀ, ਪੰਜਾਂ ਕਕਾਰਾਂ ਦੇ ਪੂਰਨ ਦ੍ਰਿੜਤਾ ਨਾਲ ਧਾਰਨੀ, ਬੀਤ ਰਾਗ ਧਰਮ-ਮੂਰਤੀ, ਨਾਮ-ਰਸੀਏ, ਬ੍ਰਹਮ-ਵਿਦਿਆ ਵਿੱਚ ਨਿਪੁੰਨ, ਸੰਤ ਬਿਸ਼ਨ ਸਿੰਘ ਜੀ ਹਨ ਜੋ ਅੱਠੇ ਪਹਿਰ 'ਵਾਹਿਗੁਰੂ ਨਾਮ' ਵਿੱਚ ਲਿਵਲੀਨ ਰਹਿੰਦੇ ਹਨ। ਉਨ੍ਹਾਂ ਪਾਸ ਚਲੇ ਜਾਉ ਅਤੇ ਦਰਸ਼ਨ ਕਰਕੇ ਤੁਸੀਂ ਜ਼ਰੂਰ ਅਨੰਦ ਪ੍ਰਾਪਤ ਕਰੋਗੇ। ਇਤਨਾ ਇਸ਼ਾਰਾ ਪਾ ਕੇ ਰੇਲ-ਗੱਡੀ ਰਾਹੀਂ ੨੫ ਫੱਗਣ ੧੯੫੯ ਬਿਕਰਮੀ ਨੂੰ ਮੁਰਾਲੇ ਜਾ ਪਹੁੰਚੇ। ਉਸ ਵੇਲੇ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਬਾਹਰ ਗਏ ਹੋਏ ਸਨ ਤਾਂ ਆਪ ਜੀ ਨੇ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨਾਂ ਵਿੱਚ ਇਕ ਮਨ ਚਿਤ ਹੋ ਕੇ ਅਰਦਾਸ ਕੀਤੀ ਤਾਂ ਮੁਖਵਾਕ ਲਿਆ :

ਧਨਾਸਰੀ ਮਹਲਾ ੫।।

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰਿ ਊਪਰ ਕਰੁ ਧਾਰਿਓ।। ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ।। ੧।। ਹਰਿ ਜਨ ਰਾਖੇ ਗੁਰ ਗੋਵਿੰਦ।। ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ।। ਰਹਾਉ।। ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ।। ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ।। ੨।। ੧੪।। ੪੫।। (੬੮੨)

ਆਪ ਜੀ ਕਾਫ਼ੀ ਸਮਾਂ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦੀ ਸੰਗਤ ਵਿੱਚ ਰਹੇ। ਏਥੇ ਰਹਿ ਕੇ ਆਪ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਅੰਮ੍ਰਿਤ

ਰੂਪ ਕਥਾ, ਟਕਸਾਲੀ ਅਰਥ ਅਤੇ ਪੂਰਨ ਬ੍ਰਹਮ-ਗਿਆਨ ਦੀ ਦਾਤ ਪ੍ਰਾਪਤ ਕੀਤੀ। ਪਹਿਲੇ ਦੋ ਸਾਲਾਂ ਵਿੱਚ ਹੀ ਇਨ੍ਹਾਂ ਨੂੰ ਇਲਮੀ ਤੇ ਅਮਲੀ ਗਿਆਨ ਪ੍ਰਾਪਤ ਹੋ ਗਿਆ ਸੀ। ਇਲਮੀ ਗਿਆਨ ਤਾਂ ਉਹ ਹੈ ਕਿ ਗ੍ਰੰਥ ਚੰਗੀ ਤਰ੍ਹਾਂ ਪੜ੍ਹਨੇ, ਵਿਚਾਰਨੇ ਉਨ੍ਹਾਂ ਦੇ ਪਦਾਂ-ਅਰਥਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ। ਅਮਲੀ ਗਿਆਨ ਦੇ ਸੰਬੰਧ ਵਿੱਚ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਕਿਹਾ ਹੈ ਕਿ, "ਅਮਲ ਤੋਂ ਬਿਨਾ ਇਲਮ ਮੁਸੀਬਤ ਹੈ ਤੇ ਇਲਮ ਤੋਂ ਬਿਨਾ ਅਮਲ ਗੁਮਰਾਹੀ ਹੈ।" ਕੁਰਾਨ-ਸ਼ਰੀਫ ਵਿੱਚ ਇਸ ਬਾਬਤ ਹੋਰ ਆਉਂਦਾ ਹੈ, "ਇਹੋ ਜਿਹੇ ਇਲਮ ਤੋਂ ਮੈਂ ਖੁਦਾ ਦੀ ਪਨਾਹ ਮੰਗਦਾ ਹਾਂ ਜਿਸ ਦੇ ਨਾਲ ਅਮਲ ਨਹੀਂ ਹੈ।" ਇਕ ਥਾਂ ਹੋਰ ਦਰਜ ਹੈ, "ਦੋ ਕਿਸਮ ਦੇ ਆਦਮੀਆਂ ਮੇਰੀ ਪਿੱਠ ਤੋੜ ਦਿੱਤੀ, ਇਕ ਤਾਂ ਬੇ-ਅਮਲ ਆਲਿਮ ਨੇ, ਦੂਜਾ ਬੇ-ਇਲਮ ਆਲਿਮ ਨੇ।" ਆਪ ਜੀ ਦਾ ਨ੍ਰਿਵਿਕਾਰ ਜੀਵਨ ਹੋਣ ਕਾਰਨ ਬੁੱਧੀ ਐਸੀ ਨਿਰਮਲ ਤੇ ਪਵਿੱਤਰ ਸੀ, ਜਦੋਂ ਮਹਾਂਪੁਰਸ਼ ਕਥਾ ਕਰਿਆ ਕਰਦੇ ਤਾਂ ਕਲਮ ਨਾਲ ਲਿਖਣ ਦੀ ਬਜਾਏ ਹਿਰਦੇ ਵਿੱਚ ਹੀ ਲਿਖੀ ਜਾਂਦੇ:-

ਯਥਾ:

"ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ।। (੮੪)

ਸੰਤ ਬਿਸ਼ਨ ਸਿੰਘ ਜੀ ਨੇ ਆਪਣੇ ਸੱਚ-ਖੰਡ ਪਿਆਨਾ ਕਰਨ ਤੋਂ ਪਹਿਲਾਂ ਸੰਤ ਗਿਆਨੀ ਸੁੰਦਰ ਸਿੰਘ ਜੀ ਨੂੰ ਅੰਮ੍ਰਿਤਸਰ ਤੋਂ ਸੁਨੇਹਾ ਭੇਜ ਕੇ ਵਾਪਸ ਬੁਲਾ ਲਿਆ, ਕਿਉਂਕਿ ਸੰਤ ਸੁੰਦਰ ਸਿੰਘ ਜੀ, ਬਾਬਾ ਹਰਨਾਮ ਸਿੰਘ ਜੀ ਪਾਸ ਇੱਕ ਦੋ ਗ੍ਰੰਥ ਵਿਚਾਰਨ ਲਈ ਅੰਮ੍ਰਿਤਸਰ ਆਏ ਹੋਏ ਸਨ। ਜਦ ਸੰਤ ਮੁਰਾਲੇ ਪਹੁੰਚੇ ਤਾਂ ਸੰਤ ਬਿਸ਼ਨ ਸਿੰਘ ਜੀ ਨੂੰ ਕੁਝ ਬਿਮਾਰ ਦੇਖਿਆ ਪ੍ਰੰਤੂ ਕੋਈ ਕਸ਼ਟ ਨਹੀਂ ਸੀ। ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਸੰਤ ਸੁੰਦਰ ਸਿੰਘ ਜੀ ਨੂੰ ਕਿਹਾ, "ਗੁਰਮੁਖਾ ! ਪੁੱਛ ਲੈ ਜੋ ਕੁਝ ਪੁੱਛਣਾ ਹੈ? ਤਾਂ ਸੰਤਾਂ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ "ਆਪ ਜੀ ਆਪ ਹੀ ਬਖਸ਼ਿਸ਼ ਕਰੋ।" ਤਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਬੜੇ

ਪ੍ਰੇਮ ਵਿੱਚ ਆ ਕੇ ਕਿਹਾ, "ਤੁਸੀਂ ਸਾਰੀ ਜ਼ਿੰਦਗੀ ਗੁਰੂ ਘਰ ਦਾ ਪ੍ਰਚਾਰ ਕਰੋ। ਗੁਰਬਾਣੀ ਦੀ ਸੋਝੀ ਸੰਗਤਾਂ ਨੂੰ ਕਰਵਾਓ। ਗੁਰੂ ਕੇ ਸਿੰਘ ਸਜਾਓ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੋਬਿੰਦ ਸਿੰਘ ਜੀ ਦੀ ਤੁਹਾਡੇ ਤੇ ਸਦਾ ਮਿਹਰ ਰਹੇਗੀ।" ੧੩ ਮਾਘ ਸੰਮਤ ੧੯੬੨ ਬਿਕਰਮੀ ਨੂੰ ਸੰਗਤਾਂ ਦੇ ਸਾਹਮਣੇ ਪਿੰਡ ਮੁਰਾਲੇ ਗੁਰਦੁਆਰਾ ਸਾਹਿਬ ਵਿਖੇ ਸੰਪ੍ਰਦਾਈ ਦਮਦਮੀ ਟਕਸਾਲ ਦੀ ਦਸਤਾਰ ਸੰਤਾਂ ਨੇ ਆਪਣੇ ਹੱਥੀਂ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸੀਸ ਤੇ ਸਜਾ ਕੇ ਕਿਹਾ, "ਅੱਜ ਤੋਂ ਤੁਸੀਂ ਇਸ ਸੰਪ੍ਰਦਾ ਦੇ ਮੁਖ ਸੇਵਾਦਾਰ ਹੋ।"

ਕਾਫੀ ਸਮੇਂ ਤੱਕ ਆਪ ਜੀ ਨਾਲ ੨੦-੨੫ ਸਿੰਘ ਰਹਿਤ ਵਿੱਚ ਤਿਆਰ-ਬਰ-ਤਿਆਰ, ਨਿਤਨੇਮੀ ਪ੍ਰੇਮੀ ਉਚੇ ਜੀਵਨ ਵਾਲੇ ਵਿਦਿਆਰਥੀ, ਸੇਵਾ, ਕੀਰਤਨ, ਕਥਾ ਸੁਣਨ ਪੜ੍ਹਨ ਵਾਲੇ ਨਾਲ ਰਹੇ। ਥਾਂ-ਥਾਂ ਤੇ ਵਿਚਰ ਕੇ ਆਪ ਜੀ ਨੇ ਜੰਗਮ ਤੁਰਨ-ਫਿਰਨ ਵਾਲਾ ਤੀਰਥ ਦੇ ਰੂਪ ਵਿੱਚ ਬੜਾ ਭਾਰੀ ਪ੍ਰਚਾਰ ਕੀਤਾ। ਆਪ ਜੀ ਦਿਨ ਵਿਚ ਇਕੋ ਵਾਰੀ ਅੰਮ੍ਰਿਤ-ਵੇਲੇ ਹੀ ਕਥਾ ਕਰਿਆ ਕਰਦੇ, ਵਿਦਿਆਰਥੀ ਪੋਥੀਆਂ ਪ੍ਰਕਾਸ਼ ਕਰਕੇ ਨਾਲ ਸੁਣਦੇ ਅਤੇ ਲਿਖਦੇ। ਸ਼ਾਮ ਨੂੰ ਖੜ੍ਹੇ ਹੋ ਕੇ ਵਾਜੇ ਨਾਲ ਉੱਚੀ ਸੁਰੀਲੀ ਮਨੋਹਰ ਆਵਾਜ਼ ਨਾਲ ਕੀਰਤਨ ਕਰਦੇ, ਨਾਲ ਗੁਰਮਤਿ ਦਾ ਪ੍ਰਚਾਰ ਕਰਦੇ, ਜਿਸ ਵਿੱਚ ਕੁਰੀਤੀਆਂ ਤੋਂ ਬਚਣਾ, ਮਨਮੁਖਤਾਈ, ਚੋਰੀ, ਯਾਰੀ, ਠੱਗੀ, ਕੁਰਹਿਤਾਂ ਸ਼ਰਾਬ, ਕਬਰ, ਮੜ੍ਹੀ, ਮੱਠ, ਭੂਤ, ਪ੍ਰੇਤ, ਜੰਤ੍ਰ, ਮੰਤ੍ਰ, ਦੇਵੀ-ਦੇਵਤਿਆਂ ਦੀ ਉਪਾਸ਼ਨਾ, ਵਹਿਮ ਭਰਮ ਭੁਲੇਖਿਆਂ ਤੋਂ ਬਚ ਕੇ ਖੰਡੇ ਦਾ ਅੰਮ੍ਰਿਤ ਪੰਜਾਂ ਪਿਆਰਿਆਂ ਤੋਂ ਛਕ ਰਹਿਤ ਵਿੱਚ ਤਿਆਰ-ਪੁਰ-ਤਿਆਰ ਰਹਿਣਾ, ਵਿਆਹ ਸ਼ਾਦੀਆਂ ਤੇ ਫ਼ਜ਼ੂਲ ਖਰਚ ਨਾ ਕਰਨਾ, ਲੌਕਿਕ-ਰੀਤੀਆਂ ਤੋਂ ਬਚਣ ਦਾ ਉਪਦੇਸ਼ ਦਿੰਦੇ, ਇਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਉਪਾਸ਼ਨਾ, ਪੂਜਾ ਅਕਾਲ ਪੁਰਖ ਦੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ, ਵਰਤ-ਵਰਤਾਵਾ ਵੈਰਾਗ ਦਾ, ਮੁਖ ਭਗਤੀ, ਰਿਦੇ ਗਿਆਨ, ਧਰਮ ਦੀ ਕਿਰਤ ਤੇ ਵੰਡ ਕੇ ਛਕਣ ਦਾ ਉਪਦੇਸ਼ ਦਿੰਦੇ।

ਆਪ ਹਰ ਸਮੇਂ ਸਿਮਰਨ-ਭਜਨ ਵਿੱਚ ਲੀਨ ਰਹਿੰਦੇ। ਆਪ ਜੀ ਦੀ ਕਥਾ ਵਿੱਚ ਐਨਾ ਰਸ ਸੀ ਕਿ ਸੁਣਨ ਵਾਲੇ ਦਾ ਮਨ ਟਿਕਾਅ ਅਨੰਦ, ਖੇੜੇ ਵਿੱਚ ਆ ਜਾਂਦਾ ਭਾਵ ਸ਼ਾਂਤੀ ਆ ਜਾਂਦੀ। ਇਕ ਵਾਰੀ ਕਥਾ ਕਰ ਰਹੇ ਸਨ। ਚਾਨਣੀ ਲੱਗੀ ਹੋਈ ਸੀ, ਸਭ ਸਰੋਤੇ ਪੂਰਨ ਸ਼ਾਂਤੀ ਤੇ ਟਿਕਾਅ ਨਾਲ ਸੁਣ ਰਹੇ ਸਨ। ਪ੍ਰਤੱਖ ਅੰਮ੍ਰਿਤ ਦਾ ਰਸ ਵੱਡੀ ਚਾਨਣੀ ਵਿਚੋਂ ਚੋਣ ਲੱਗਾ। ਅਕਾਸ਼ ਵਿੱਚ ਕੋਈ ਬੱਦਲ ਨਹੀਂ ਸੀ, ਚਾਨਣੀ ਤੇ ਵੇਖਿਆ ਤਾਂ ਦੋ ਤਿੰਨ ਬੁਕ ਉਹ ਦੇਵ-ਰਸ ਜਮ੍ਹਾਂ ਹੋਇਆ ਸੀ। ਕੁਛ ਪ੍ਰਾਣੀਆਂ ਨੇ ਚਖਿਆ ਜੋ ਮਿੱਠਾ ਸੀ, ਬੜੇ ਅਸਚਰਜ ਹੋਏ।

ਇਕ ਵਾਰੀ ਆਪ ਦੀਵਾਨ ਵਿੱਚ ਖੜੇ ਹੋ ਕੇ ਵਾਜੇ ਨਾਲ ਕੀਰਤਨ ਕਰ ਰਹੇ ਸਨ, ਬੜੀ ਇਕਾਗਰਤਾ ਤੇ ਅਨੰਦ ਨਾਲ ਸੰਗਤਾਂ ਸੁਣ ਰਹੀਆਂ ਸਨ। ਗੁਰਬਾਣੀ ਦੀ ਪੰਗਤੀ ਸੀ :

'ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ।।' [੯੨੪]

ਇੱਕ ਰਹਿਤਵਾਨ, ਨਿਤਨੇਮੀ ਸਿੰਘ ਨੂੰ ਠੀਕ ਉਸ ਸਮੇਂ ਬ੍ਰਿਤੀ ਦੇ ਟਿਕਾਅ ਵਿੱਚ ਅਸਚਰਜ ਕੌਤਕ ਹੋਇਆ, ਜੋ ਉਹ ਜਰ ਨਾ ਸਕਿਆ, ਬੋਲ ਉਠਿਆ ਔਹ ਵੇਖੋ! ਦਸਮ ਪਾਤਸ਼ਾਹ ਜੀ ਆਏ ਹਨ ਹੁਣ ਵੇਖੋ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਮੱਥਾ ਟੇਕ ਰਹੇ ਹਨ, ਹੁਣ ਚੌਰ ਕਰ ਰਹੇ ਹਨ। ਮਹਾਂਪੁਰਸ਼ ਆਪਣੀ ਮਸਤੀ ਵਿੱਚ ਇਹੋ ਸ਼ਬਦ ਦੀਆਂ ਪੰਗਤੀਆਂ ਬੜੇ ਅਨੰਦ ਵਿੱਚ ਪੜ੍ਹ ਰਹੇ ਸਨ। ਫਿਰ ਉਹ ਸਿੰਘ ਕਹਿਣ ਲੱਗਾ, 'ਹੁਣ ਵੇਖੋ ! ਸੰਤਾਂ ਦੇ ਸੱਜੇ ਮੋਢੇ ਤੇ ਹੱਥ ਰੱਖ ਕੇ ਪ੍ਰਸੰਨ ਹੋ ਕੇ ਕੀਰਤਨ ਸੁਣ ਰਹੇ ਹਨ।' ਇਹ ਅਵਾਜ਼ ਮਹਾਂਪੁਰਸ਼ਾਂ ਦੇ ਕੰਨਾਂ ਵਿੱਚ ਪਈ ਤਾਂ ਕਿਹਾ "ਸਿੰਘੋ! ਇਹ ਸਿੰਘ ਮਸਤਾਨਾ ਹੋ ਗਿਆ ਹੈ, ਇਸ ਨੂੰ ਅੰਦਰ ਲੈ ਜਾਉ ਤੇ ਇਸ ਦੇ ਸਿਰ ਵਿੱਚ ਮੱਖਣ ਝੱਸੋ।" ਦੋ ਦਿਨ ਇਉਂ ਹੀ ਕਰਵਾਇਆ ਗਿਆ, ਉਹ ਸਿੰਘ ਕਹੇ "ਮੈਂ ਮਸਤਾਨਾ ਨਹੀਂ," ਮੈਨੂੰ ਦਸਮ ਪਾਤਸ਼ਾਹ ਜੀ ਦੀ ਆਤਮਕ ਜੋਤ ਦੇ ਦਰਸ਼ਨ ਦੀਵਾਨ ਵਿੱਚ ਹੋ ਰਹੇ ਸਨ। ਫਿਰ ਉਹ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ' ਵਿੱਚ ਹੀ ਅਭੇਦ ਹੁੰਦੀ ਪ੍ਰਤੀਤ ਹੋ ਰਹੀ ਸੀ। ਦੋ ਦਿਨ ਬਾਅਦ ਜਦ ਮਹਾਂਪੁਰਸ਼ਾਂ ਪਾਸ ਲਿਆਂਦਾ ਗਿਆ 'ਫਤਹਿ' ਬੁਲਾ ਕੇ ਕਹਿਣ ਲੱਗਾ, "ਜੀ! ਮੇਰੇ ਨਾਲ ਚੰਗੀ ਕੀਤੀ ਮੈਨੂੰ ਐਵੇਂ ਹੀ ਮਸਤਾਨਾ ਬਣਾ ਦਿੱਤਾ। ਤੁਸੀਂ ਦੱਸੋ ਦਸਮ ਪਾਤਸ਼ਾਹ ਜੀ ਦੇ ਦਰਸ਼ਨ ਨਹੀਂ ਸਨ ਹੋ ਰਹੇ?" ਤਾਂ ਸੰਤਾਂ ਨੇ ਕਿਹਾ, "ਜੇ ਤੈਨੂੰ ਦਿਸ ਰਹੇ ਸਨ ਤਾਂ ਜਿਨ੍ਹਾਂ ਦੇ ਮੋਢੇ ਤੇ ਉਨ੍ਹਾਂ ਨੇ ਹੱਥ ਰੱਖਿਆ ਸੀ ਉਨ੍ਹਾਂ ਨੂੰ ਨਹੀਂ ਸਨ ਦਿੱਸ ਰਹੇ? ਗੁਰਮੁਖਾ! ਅਜਰ-ਜਰਨਾ ਚਾਹੀਦਾ ਹੈ :-

ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ।। ੪।। ੯।। [੧੨੦੫]

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਸਾਂ ਹੀ ਪਾਤਸ਼ਾਹੀਆਂ ਦੀ ਆਤਮਕ-ਜੋਤ ਹਨ। ਸ਼ਬਦ-ਗੁਰੂ ਤੇ ਨਿਸਚਾ ਰੱਖ ਕੇ ਹਿਰਦੇ ਵਿੱਚ ਵਸਾ ਕੇ ਕਮਾਈ ਕਰਕੇ ਸਤਿਗੁਰੂ ਜੀ ਦੀ ਸਦੀਵੀ ਬਖਸ਼ਿਸ਼ ਹੋ ਜਾਂਦੀ ਹੈ।

ਇਕ ਵਾਰੀ ਮਹਾਂਪੁਰਸ਼ਾਂ ਦੇ ਪਾਸ ਜੱਥੇ ਦੇ ਅੱਠ ਸਿੰਘਾਂ ਨੇ ਬੇਨਤੀ ਕੀਤੀ, "ਜੀ! ਜੋ ਗੁਰੂ ਕੀ ਬਾਣੀ ਵਿੱਚ ਅੰਮ੍ਰਿਤ-ਬਚਨ ਹਨ :

ਧਰਤਿ ਪਾਤਾਲੁ ਅਕਾਸੁ ਹੈ ਮੇਰੀ ਜਿੰਦੁੜੀਏ
ਸਭ ਹਰਿ ਹਰਿ ਨਾਮੁ ਧਿਆਵੈ ਰਾਮੁ।। [੫੪੦]

ਆਪ ਕਿਰਪਾ ਕਰਕੇ ਸਾਨੂੰ ਐਸਾ ਜਾਪ ਸੁਣਾਉ।" ਤਾਂ ਆਪ ਜੀ ਨੇ ਕਿਹਾ "ਸਣੇ ਕੇਸੀ ਇਸ਼ਨਾਨ ਕਰੋ।" ਸਾਰਿਆਂ ਨੇ ਬਚਨ ਮੰਨ ਕੇ ਸਣੇ ਕੇਸੀ ਇਸ਼ਨਾਨ ਕੀਤਾ। ਭਿੰਡਰੀਂ ਜਿਥੇ 'ਅਕਾਲ ਕੁਟੀਆ' ਹੈ। ਉਥੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਸੀ। ਉਥੇ ਹਜ਼ੂਰੀ ਵਿੱਚ ਲਿਜਾ ਕੇ ਮਹਾਂਪੁਰਖ ਕਹਿਣ ਲੱਗੇ :-

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।। ੧।। [੨੫੬]

"ਖ਼ਾਲਸਾ ਜੀ! ਸਤਿਗੁਰਾਂ ਨੂੰ ਦਸਾਂ ਹੀ ਪਾਤਸ਼ਾਹੀਆਂ ਦੀ ਪ੍ਰਤੱਖ ਆਤਮਿਕ ਜੋਤ ਜਾਣ ਕੇ ਸਿਦਕ, ਭਰੋਸੇ ਨਿਸਚੇ ਨਾਲ ਮੱਥਾ ਟੇਕੋ।" ਮੱਥਾ ਟੇਕਿਆ ਤਾਂ ਦਸਾਂ ਹੀ ਪਾਤਸ਼ਾਹੀਆਂ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੋਣ ਲੱਗੇ।' ਉਪਰੰਤ ਮਹਾਂਪੁਰਖਾਂ ਨੇ ਕਿਹਾ "ਕੰਧ ਨਾਲ ਕੰਨ ਲਾਓ।" ਕੰਨ ਲਾਏ ਤਾਂ ਕੰਧ ਵਿੱਚੋਂ 'ਮੂਲ-ਮੰਤ੍ਰ' ਦਾ ਪਾਠ ਸੁਣਨ ਲੱਗਾ ਫਿਰ ਤਖਤਿਆਂ ਵਿਚੋਂ 'ਵਾਹਿਗੁਰੂ' ਮੰਤਰ ਸੁਣਨ ਲੱਗਾ ਤਾਂ ਉਹ ਸਿੰਘ ਐਨੇ ਮਸਤ ਹੋਏ ਕਿ ਖਾਣ-ਪੀਣ ਅਤੇ ਸਰੀਰ ਦਾ ਚੇਤਾ ਹੀ ਭੁੱਲ ਗਿਆ। ਸੁਆਸ-ਸੁਆਸ ਰੋਮ-ਰੋਮ ਵਿੱਚੋਂ 'ਵਾਹਿਗੁਰੂ-ਮੰਤਰ' ਦਾ ਜਾਪੁ ਹੋਣ ਲੱਗਾ :

ਯਥਾ : ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ।। [੯੪੧]

ਸਭਨਾਂ ਦੇ ਸਾਰੇ ਹੀ ਸੰਕਲਪ, ਫੁਰਨੇ ਮਿਟ ਗਏ। ਮਨ ਗਾੜ੍ਹੇ ਅਨੰਦ ਵਿੱਚ ਲੀਨ ਹੋ ਗਿਆ :

ਯਥਾ : ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ।।
ਹਉ ਹਰਿ ਬਿਨੁ ਅਵਰੁ ਨ ਜਾਨਾ ।। [੯੯੧]

ਤਥਾ:—"ਅਬ ਮੋਹਿ ਰਾਮ ਜਸੋ ਮਨਿ ਗਾਇਓ ।।

ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ।। ੧ ।।" [੬੭੧]

ਤਥਾ:— ਨਾਰਾਇਨ ਨਰਪਤਿ ਨਮਸਕਾਰੈ ।।

ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ।। ੧ ।। ਰਹਾਉ ।।

ਕਵਨ ਕਵਨ ਕਵਨ ਗੁਨ ਕਹੀਐ ਅੰਤੁ ਨਹੀਂ ਕਿਛੁ ਪਾਰੈ ।।
ਲਾਖ ਲਾਖ ਲਾਖ ਕਈ ਕੋਰੈ ਕੋ ਹੈ ਐਸੋ ਬੀਚਾਰੈ ।। ੧ ।।

ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ ।।
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ ।। ੨।।੧।।੨੦।।
[੧੩੦੧]

ਕਈ ਦਿਨ ਮਸਤੀ ਰਹਿਣ ਤੋਂ ਮਗਰੋਂ ਸੰਤਾਂ ਨੇ ਕਿਹਾ, "ਸਿੰਘੋ! ਆਓ ਫਿਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਮੱਥਾ ਟੇਕੋ।" ਮੱਥਾ ਟੇਕਿਆ, ਤਾਂ ਸਰੀਰਾਂ ਦੀ ਸੁਧ ਹੋਈ। ਮਹਾਂਪੁਰਖਾਂ ਨੇ ਕਿਹਾ, "ਜਦੋਂ ਬੱਚਾ ਛੋਟਾ ਹੁੰਦਾ ਹੈ ਤਾਂ ਵੱਡਾ ਭਾਈ ਆਪਣੇ ਮੋਢਿਆਂ ਤੇ ਚੁੱਕ ਕੇ ਉਸ ਨੂੰ ਮੇਲਾ ਵਿਖਾਉਂਦਾ ਹੈ, ਪਰ ਅਸਲ ਅਨੰਦ ਉਸ ਨੂੰ ਉਦੋਂ ਹੁੰਦਾ ਹੈ ਜਦੋਂ ਆਪ ਓਨਾ ਉੱਚਾ ਹੋ ਕੇ ਮੇਲਾ ਵੇਖੇ। ਸੋ ਇਕ ਵਾਰੀ ਤੁਸੀਂ ਇਹ ਨਜ਼ਾਰਾ ਵੇਖ ਲਿਆ ਹੈ ਜੋ ਅੰਮ੍ਰਿਤ ਛਕਣ ਵੇਲੇ ਪੰਜਾਂ ਪਿਆਰਿਆਂ ਤੋਂ ਗੁਰ-ਮੰਤ੍ਰ ਪ੍ਰਾਪਤ ਕੀਤਾ ਸੀ, ਉਸ ਦਾ ਹੁਣ ਆਪ ਸਿਮਰਨ-ਭਜਨ, ਬਹੁਤ ਅਭਿਆਸ ਕਰਕੇ ਉਸ ਅਵਸਥਾ ਵਿੱਚ ਸਦਾ ਲੀਨ ਰਹੋ। ਜੀਵਨ-ਮੁਕਤੀ ਦਾ ਅਨੰਦ ਮਾਣੋ ਤੇ ਹਲਤ-ਪਲਤ ਮੁਖ ਉਜਲਾ ਕਰੋ :

ਯਥਾ : ਜਪਿ ਮਨ ਸਤਿਨਾਮੁ ਸਦਾ ਸਤਿਨਾਮੁ ।।

ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ।। [੬੭੦]

ਸੋ ਮਹਾਂਪੁਰਖ ਐਸੇ ਸਨ ਜੋ ਆਪ ਨਾਮ ਜਪਣ ਵਾਲੇ ਤੇ ਹੋਰਨਾਂ ਗੁਰਮੁਖ ਪਿਆਰਿਆਂ ਨੂੰ ਜਪਾਉਣ ਵਾਲੇ ਸਨ।

ਆਪ ਜੀ ਨੇ ਚੌਹਾਂ ਕੂੰਟਾਂ ਵਿੱਚ ਵਿਚਰ ਕੇ ਬਹੁਤ ਭਾਰੀ ਗੁਰਮਤਿ ਦਾ ਪ੍ਰਚਾਰ ਕੀਤਾ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਜਥੇ ਸਮੇਤ ਇਕੀ ਕਥਾ ਸੰਗਤਾਂ ਵਿੱਚ ਵਿਚਰ ਕੇ ਸੰਪੂਰਨ ਕੀਤੀਆਂ। ਪੂਰਨ ਤਿਆਗ ਵੈਰਾਗ, ਨਿਰਛਲ, ਨਿਛਕਪਟ, ਗੁਰਸਿੱਖੀ ਵਿੱਚ ਦ੍ਰਿੜ ਪਖੰਡ ਰਹਿਤ ਹੋ ਕੇ ਸੰਗਤਾਂ ਵਿੱਚ ਭਾਰੀ

ਨਿੰਗਰ ਪ੍ਰਚਾਰ ਕੀਤਾ। ਬੀਰ-ਰਸ ਵਿੱਚ ਇਸ ਪ੍ਰਕਾਰ ਕਿਹਾ ਕਰਦੇ "ਕਿ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਪੰਜ ਕਕਾਰਾਂ ਦੀ ਰਹਿਤ ਰੱਖੋ ਚਾਰ ਬੱਜਰ ਕੁਰੈਹਿਤਾਂ ਤੋਂ ਬਚ ਕੇ ਰਹੋ, ਨਿੱਤਨੇਮ ਵਿੱਚ ਪ੍ਰਪੱਕ ਰਹੋ, ਧਰਮ ਦੀ ਕਮਾਈ ਕਰ ਕੇ ਦਸਵੰਧ ਗੁਰੂ ਘਰ ਭੇਟਾ ਕਰੋ, ਨਾਮ ਜਪੋ, ਗਰੀਬਾਂ ਨੂੰ ਦੁਖ ਨਾ ਦਿਓ, ਦੁਸਟਾਂ ਤੋਂ ਨਾ ਡਰੋਂ ਤੇ ਸ਼ਸ਼ਤ੍ਰਧਾਰੀ ਹੋਵੋ, ਗੁਰ-ਮੰਤ੍ਰ ਕਮਾ ਕੇ ਸਾਂਤ-ਰਸ ਦਾ ਅਨੰਦ ਲਵੋ। ਸਸਤ੍ਰ ਪਕੜ ਕੇ ਗਰੀਬਾਂ ਦੀ ਰੱਖਿਆ ਕਰ ਕੇ ਬੀਰ ਰਸ ਦੀ ਮੌਜ ਮਾਣੋ ਸੱਚ ਉਤੇ ਡਟੇ ਰਹੋ। ਇਹ ਗੁਰੂ ਸਾਹਿਬ ਜੀ ਦੇ ਹੁਕਮ ਹਨ ਜਿਨ੍ਹਾਂ ਅਨੁਸਾਰ ਚੱਲ ਕੇ ਤੁਸੀਂ ਆਪਣਾ ਜੀਵਨ ਸਫ਼ਲਾ ਕਰ ਸਕਦੇ ਹੋ।"

ਸੰਤਾਂ ਦੇ ਐਸੇ ਅਮੋਲਕ ਬਚਨ ਸੁਣ ਕੇ ਕੰਠ ਰੁਕ ਜਾਂਦੇ। ਸਰਗੁਣ ਸਰੂਪ ਆਪ ਜੀ ਦੇ ਪ੍ਰੇਮ ਤੇ ਨਿਸਚੇ ਸਦਕਾ ਸਦਾ ਸਾਖਿਆਤ ਰਹਿੰਦਾ। ਹਰ ਸਮੇਂ ਮਨ ਸਿਮਰਨ ਦੇ ਪ੍ਰਵਾਹ ਵਿੱਚ ਮੱਛੀ ਦੇ ਪਾਣੀ, ਬਬੀਹੇ ਦੀ ਸ੍ਵਾਂਤੀ ਬੂੰਦ, ਹਰਨ ਦੇ ਘੰਡੇ-ਹੇੜੇ ਦਾ ਸ਼ਬਦ, ਭਵਰਾ ਜਿਵੇਂ ਕਵਲ ਦੀ ਪ੍ਰੀਤ ਵਿੱਚ ਮਸਤ ਰਹਿੰਦਾ ਹੈ। ਇਸੇ ਤਰ੍ਹਾਂ ਹੀ ਸੰਤਾਂ ਦੀ ਪ੍ਰੀਤੀ ਪ੍ਰਮੇਸ਼ਰ ਨਾਲ ਹੁੰਦੀ ਹੈ :

ਸਲੋਕ।।

ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ।। ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ।। ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ।। ੧।। ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ।। ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾ ਮਿਤੁ।। ੨।।

ਪਉੜੀ।। ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ।। ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰ ਤ੍ਰਿਪਤਾਵੈ।। ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ।। ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ।। ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸਿ ਅਘਾਵੈ।। ੧੨।। [੭੦੮]

ਉਹਨਾਂ ਸਾਰੀ ਉਮਰ ਵੱਡੇ ਮਹਾਂਪੁਰਖਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਦੇ ਹਰ ਬਚਨ ਦੀ ਪਾਲਣਾ ਕੀਤੀ। ਜਿਨ੍ਹਾਂ ਪ੍ਰੇਮੀਆਂ ਨੇ ਉਨ੍ਹਾਂ ਦੇ ਦਰਸ਼ਨ ਕੀਤੇ ਉਹਨਾਂ ਕੰਨਾਂ ਵਿੱਚ ਉਹਨਾਂ ਦੀ ਕਥਾ ਦੇ ਸ਼ਬਦ ਅਜੇ ਵੀ ਗੂੰਜ ਰਹੇ ਹਨ।

ਸੰਤ ਜੀ ਆਪ ਜਦੋਂ ਤਖ਼ਤੂ ਪੁਰੇ (ਲੁਧਿਆਣੇ) ਵਿਖੇ ਸੇਵਾ ਕਰਵਾ ਰਹੇ ਸਨ, ਇਕ ਸ਼ਾਮ ਨੂੰ ਜਦੋਂ ਸੇਵਾ ਕਰਕੇ ਸੰਗਤ ਲੰਗਰ ਛਕ ਰਹੀ ਸੀ ਤਾਂ ਮਹਾਂਪੁਰਸ਼ ਰਹਰਾਸਿ ਸਾਹਿਬ ਦਾ ਪਾਠ ਤੇ ਅਰਦਾਸ ਕਰਕੇ ਪ੍ਰਕਰਮਾ ਵਿੱਚ ਹੀ ਸਿਮਰਨ ਦੇ ਅਨੰਦ ਵਿੱਚ ਲੇਟ ਗਏ। ਚਿਹਰੇ ਸਮੇਤ ਸਾਰਾ ਸਰੀਰ ਚਾਦਰੇ ਨਾਲ ਢੱਕਿਆ ਹੋਇਆ ਸੀ। ਸਭ ਸੰਕਲਪ ਫੁਰਨੇ ਰੋਕ ਕੇ ਸ਼ਬਦ ਵਿੱਚ ਸੁਰਤ ਜੋੜ ਕੇ ਵਾਹਿਗੁਰੂ ਵਿੱਚ ਅਭੇਦ ਹੋ ਰਹੇ ਸਨ। ਭਾਈ ਹਜ਼ੂਰਾ ਸਿੰਘ ਸੇਵਾਦਾਰ ਆਪਣੀ ਕਿਰਿਆ ਸੋਧਣ ਵਾਸਤੇ ਕੁਝ ਪਰੇ ਗਿਆ ਹੋਇਆ ਸੀ। ਸ਼ਾਮ ਦੇ ਸਮੇਂ ਕੁਝ ਹਨੇਰਾ ਸੀ ਤਾਂ ਉਸ ਸਮੇਂ ਇਕ ਨੌਜੁਆਨ ਸੁੰਦਰ ਸਰੂਪ ਵਾਲੀ ਜੋਬਨ ਮਤੀ ਲੜਕੀ ਕਿਸੇ ਪਖੰਡੀ ਸਾਧ ਦੀ ਪ੍ਰੇਰੀ ਹੋਈ (ਜੋ ਕਿ ਮਹਾਂਪੁਰਸ਼ਾਂ ਦਾ ਜਸ ਵੇਖ ਕੇ ਈਰਖਾ ਦੀ ਅੱਗ ਵਿੱਚ ਦਿਨੇ ਰਾਤ ਸੜ ਰਿਹਾ ਸੀ, ਕਲਪਦਾ ਸੀ ਕਿ ਕਿਵੇਂ ਨਾ ਕਿਵੇਂ ਇਨ੍ਹਾਂ ਦੇ ਜੀਵਨ ਵਿੱਚ ਫਰਕ ਪਾ ਕੇ ਬਦਨਾਮੀ ਦਾ ਟਿੱਕਾ ਲਾਵਾਂ) ਮੌਕਾ ਤਾੜ ਕੇ ਸੰਤਾਂ ਦੇ ਚਰਨਾਂ ਨੂੰ ਘੁੱਟਣ ਲੱਗ ਪਈ। ਆਪ ਜੀ ਦੀ ਬਿਰਤੀ ਗੂੜ੍ਹੇ ਅਨੰਦ ਵਿੱਚ ਲੀਨ ਸੀ। ਚਿਹਰਾ ਢੱਕਿਆ ਹੋਇਆ ਸੀ। ਆਪਣਾ ਚਰਨ ਹਲਾ ਕੇ ਹਟਾਉਣ ਦਾ ਇਸ਼ਾਰਾ ਕੀਤਾ ਪਰ ਉਹ ਨਾ ਹਟੀ, ਸਗੋਂ ਝਟ ਸੰਤਾਂ ਦੇ ਕਛਹਿਰੇ ਨੂੰ ਹੱਥ ਜਾ ਛੁਹਾਇਆ ਤਾਂ ਮਹਾਪੁਰਸ਼ਾਂ ਨੇ ਕਾਹਲੀ ਨਾਲ ਆਪਣੇ ਚਿਹਰੇ ਤੋਂ ਚਾਦਰਾ ਲਾਹ ਕੇ ਹੈਰਾਨਗੀ ਨਾਲ ਵੇਖਿਆ ਕਿ ਇਹ ਕੌਣ ਹੈ? ਜਿਸ ਨੇ ਐਸਾ ਕੁਕਰਮ ਕਰਨ ਦਾ ਹੀਆ ਕੀਤਾ ਹੈ? ਕੋਲ ਆਪਣੀ ਖੜਾਂਵ ਪਈ ਸੀ, ਚੁੱਕ ਕੇ ਚਲਾ ਕੇ ਬੀਰ ਰਸ ਨਾਲ ਉਸ ਦੇ ਮੱਥੇ ਵਿੱਚ ਮਾਰੀ, ਖ਼ੂਨ ਨਿਕਲਣ ਲੱਗ ਪਿਆ, ਭੱਜ ਨੱਠੀ। ਸੰਤਾਂ ਨੇ ਹਜ਼ੂਰਾ ਸਿੰਘ ਨੂੰ ਤਾੜ ਕੇ ਕਿਹਾ, "ਸਿੰਘਾ! ਤੂੰ ਕਿਥੇ ਸੈਂ? ਫੜੋ ਇਸ ਪਾਪਣ ਨੂੰ ਪੁੱਛੋ ਇਹ ਕੌਣ ਹੈ, ਕਿਸ ਨੇ ਘੱਲੀ ਹੈ? ਸੰਗਤ ਨੇ ਭੱਜੀ ਜਾਂਦੀ ਨੂੰ ਘੇਰ ਕੇ ਸਾਰੀ ਗੱਲ ਪੁੱਛੀ ਤਾਂ ਰੋ ਕੇ ਸ਼ਰਮਿੰਦੀ ਹੋ ਕੇ ਦੱਸਣ ਲੱਗੀ ਕਿ ਫਲਾਣੇ

ਸੰਤਾਂ ਨੇ ਇਨ੍ਹਾਂ ਦੀ ਪਰਖ ਵਾਸਤੇ ਪ੍ਰੇਰ ਕੇ ਘੱਲੀ ਸੀ। ਇਹ ਤਾਂ ਪੂਰਨ ਪੁਰਖ ਹਨ। ਇਨ੍ਹਾਂ ਨੂੰ ਕੌਣ ਡੁਲਾ ਸਕਦਾ ਹੈ? ਪਛਤਾਵਾ ਕਰਦੀ ਨੂੰ ਸੰਤਾਂ ਨੇ ਕਹਿ ਕੇ ਛੁਡਾ ਦਿੱਤਾ।

ਸੂਰਬੀਰ ਬਚਨ ਕੇ ਬਲੀ।।
ਕਉਲਾ ਬਪੁਰੀ ਸੰਤੀ ਛਲੀ।। ੩।। [੩੯੨]

ਐਸੇ ਆਪ ਜੀ ਜਤ-ਸਤ ਵਿੱਚ ਪ੍ਰਪੱਕ ਸਨ।

ਸੰਤਾਂ ਨੂੰ ਪਤਾ ਲੱਗਾ ਕਿ ਸ਼ੇਰਪੁਰੇ ਕਿਸੇ ਪਾਪੀ ਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਤ ਬੇਅਦਬੀ ਕੀਤੀ ਹੈ। ਕਿਸੇ ਮੁਸਲਮਾਨ ਨੇ ਸਤਿਗੁਰੂ ਜੀ ਦੇ ਪੱਤਰੇ ਪਾੜ ਦਿੱਤੇ ਸਨ। ਜਿਸ ਕਰਕੇ ਪੰਥ ਨੇ ੧੦੧ ਅਖੰਡ ਪਾਠ ਸਾਹਿਬ ਕੀਤੇ। ਸੰਤ ਉਥੇ ਗਏ ਭੋਗ ਤੱਕ ਪ੍ਰਚਾਰ ਕਰਦੇ ਰਹੇ। ਸੰਤਾਂ ਨੇ ਦੀਵਾਨ ਵਿੱਚ ਕਿਹਾ "ਸ਼ੋਕ ਹੈ! ਕਿ ਅੱਜ ਸਾਡੇ ਵਿੱਚ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਜਿਹਾ ਬਹਾਦਰ ਨਹੀਂ ਹੈ, ਕੀ ਸਾਡੇ ਵਿਚੋਂ ਗੈਰਤ ਤੇ ਅਣਖ ਚਲੀ ਗਈ ਹੈ? ਅਸੀਂ ਬੇਅਦਬੀ ਨੂੰ ਦੂਰ ਕਰਨ ਵਾਸਤੇ ਨਿਰੇ ਲੋਕਾਂ ਦੇ ਮੰਤ੍ਰ-ਰਟਨ ਵਾਂਗਰ ਪਾਠ ਕਰਨਾ ਹੀ ਜਾਣਦੇ ਹਾਂ? ਇਹ ਸ਼ਰਧਾ ਤਾਂ ਹੈ, ਪ੍ਰੰਤੂ ਸੂਰਬੀਰਤਾ ਸੰਪੰਨ ਸ਼ਰਧਾ ਨਹੀਂ ਹੈ।" ਇਸ ਤਰ੍ਹਾਂ ਹਲੂਣਾ ਦੇ ਕੇ ਸੰਗਤਾਂ ਨੂੰ ਜਗਾਇਆ। ਸੰਤ ਸੁੰਦਰ ਸਿੰਘ ਜੀ ਵਿਦਿਆਰਥੀਆਂ ਨੂੰ ਗੁਰਮਤਿ ਵਿਦਿਆ ਅਤੇ ਨਾਮ-ਜਪਣ ਦੇ ਨਾਲ-ਨਾਲ ਸ਼ਸਤ੍ਰਧਾਰੀ ਹੋਣ ਦਾ ਵੀ ਉਪਦੇਸ਼ ਦਿੰਦੇ ਸਨ। ਮਹਾਂਪੁਰਖਾਂ ਦਾ ਕਹਿਣਾ ਸੀ ਕਿ ਸਿੰਘ ਨੂੰ ਸ਼ਸਤ੍ਰ ਪਕੜ ਕੇ ਮਜਲੂਮਾਂ ਦੀ ਰੱਖਿਆ ਕਰਨੀ ਚਾਹੀਦੀ ਹੈ ਅਤੇ ਜਾਲਮਾਂ ਦਾ ਨਾਸ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦਮਦਮੀ ਟਕਸਾਲ ਵਲੋਂ ਸ਼ਸਤ੍ਰ ਰੱਖਣ ਦਾ ਰੁਝਾਨ ਨਵਾਂ ਨਹੀਂ ਸਗੋਂ ਇਹ ਗੁਰਦੇਵ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੋਂ ਚਲਿਆ ਆ ਰਿਹਾ ਹੈ। ਜਿਸ ਨੂੰ ਸੰਤਾਂ ਨੇ ਅੱਗੋਂ ਪ੍ਰਚੱਲਤ ਕੀਤਾ।

ਸੰਤ ਬਾਬਾ ਸੁੰਦਰ ਸਿੰਘ ਜੀ ਦੇ ਸਮੇਂ ਸਿੰਘ ਸਭਾ ਲਹਿਰ ਜੋਬਨ ਤੇ ਸੀ, ਅਕਾਲੀ ਦਲ ਅਤੇ ਹੋਰ ਸਿੱਖ-ਧਾਰਮਿਕ ਜੱਥੇਬੰਦੀਆਂ ਵਲੋਂ ਸਿੱਖੀ ਤੇ ਹੋ ਰਹੇ ਸਿਆਸੀ ਅਤੇ ਧਾਰਮਿਕ ਹਮਲਿਆਂ ਦਾ ਮੁਕਾਬਲਾ ਕਰਨ ਦੇ ਯਤਨ ਹੋ ਰਹੇ ਸਨ। ਸੰਤਾਂ ਨੇ ਇਸ ਸੰਕਟਮਈ ਮੌਕੇ ਸਮੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸੰਪ੍ਰਦਾਈ-ਅਰਥਾਂ ਦੇ ਨਾਲ-ਨਾਲ ਥਾਂ-ਥਾਂ ਵਿਚਰ ਕੇ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਸਿੰਘ ਸਜਾਉਣ ਦਾ ਨਿਸਚਾ ਕੀਤਾ। ਇਨ੍ਹਾਂ ਹੀ ਦਿਨਾਂ ਵਿੱਚ 'ਨਨਕਾਣਾ ਸਾਹਿਬ ਦਾ ਸਾਕਾ', 'ਗੁਰੂ ਕੇ ਬਾਗ' ਅਤੇ ਜੈਤੋ ਦਾ ਮੋਰਚਾ ਲੱਗਾ ਜਿਸ ਵਿੱਚ ਜੱਥੇ ਦੇ ਤਿੰਨ ਸਿੰਘ ਭਾਈ ਹਰਨਾਮ ਸਿੰਘ ਬਿਲਾਸਪੁਰ, ਭਾਈ ਨੰਦ ਸਿੰਘ ਧੂੜਕੋਟ, ਭੁਝੰਗੀ ਰਤਨ ਸਿੰਘ ਲੋਹਾਰਾ ਆਦਿ ਸਿੰਘ ਸ਼ਹੀਦ ਹੋ ਗਏ। ਇਨ੍ਹਾਂ ਹੀ ਦਿਨਾਂ ਵਿੱਚ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਇਕੋ ਦਿਨ ਵਿੱਚ ਦਸ ਹਜ਼ਾਰ ਤੋਂ ਵੱਧ ਸੰਗਤਾਂ ਨੂੰ ਅੰਮ੍ਰਿਤ ਛਕਾਇਆ। ਆਪ ਜੀ ਵਲੋਂ ਗੁਰਦੁਆਰੇ ਮਹੰਤਾਂ ਦੇ ਕਬਜ਼ੇ ਵਿਚੋਂ ਛੁਡਾਉਣ ਵਿੱਚ ਬਹੁਤ ਯੋਗਦਾਨ ਪਾਇਆ ਗਿਆ। ਮੁਕਤਸਰ ਜੀ ਦੇ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ੨੮ ਦਿਨ ਕਥਾ ਕੀਤੀ ਅਤੇ ਜੋ ਯੋਗਦਾਨ ਪਾਇਆ ਉਹ ਸਿੱਖ ਜਗਤ ਵਿੱਚ ਅਮਿਟ-ਛਾਪ ਛੱਡ ਗਿਆ। ਜਿਸ ਕਰਕੇ ਦਮਦਮੀ ਟਕਸਾਲ ਦਾ ਨਾਂ ਭਿੰਡਰਾਂਵਾਲੀ ਟਕਸਾਲ ਪ੍ਰਸਿੱਧ ਹੋ ਗਿਆ।

ਪੰਜਾਂ ਕਕਾਰਾਂ ਦੇ ਸੰਬੰਧ ਵਿੱਚ ਆਪ ਜੀ ਕਿਹਾ ਕਰਦੇ ਸਨ ਕਿ ਇਹ ਕੇਵਲ ਸਿੱਖ ਵਰਦੀ ਹੀ ਨਹੀਂ ਬਲਕਿ ਸਾਡੇ ਅੰਦਰਲੇ ਸੁਭਾਅ ਦੇ ਬਾਹਰਲੇ ਚਿੰਨ੍ਹ ਹਨ। ਇਹ ਸਤਿਗੁਰੂ ਮਹਾਰਾਜ ਜੀ ਦਾ ਹੁਕਮ ਹੈ ਇਸ ਦੀ ਪਾਲਣਾ ਕਰਕੇ ਬੇਅੰਤ ਸਿੰਘਾਂ ਨੇ ਲਾਹਾ ਲਿਆ ਹੈ ਤੇ ਅੱਗੇ ਨੂੰ ਲੈਂਦੇ ਰਹਿਣਗੇ। ਪੰਜ-ਕਕਾਰ ਸਾਡੇ ਪੰਜ ਸ਼ੁਭ ਗੁਣਾ ਦੇ ਅੰਦਰ ਧਾਰਨ ਕਰਨ ਲਈ ਬਾਹਰੀ ਸਬੂਤ ਹੈ। ਕਛਹਿਰਾ ਪਹਿਨਣ ਵਾਲੇ ਦੇ ਜਤੀ ਹੋਣ ਦੀ ਨਿਸ਼ਾਨੀ ਹੈ, ਕੜਾ ਸਾਡੇ ਸੰਤੋਖੀ ਹੋਣ ਦਾ ਚਿੰਨ੍ਹ ਹੈ, ਹਿਰਸ ਤੇ ਤਮ੍ਹਾਂ ਤੋਂ ਵਰਜੇ ਰਹਿਣ ਦੀ ਇਹ ਬਾਹਰਲੀ ਨਿਸ਼ਾਨੀ ਹੈ। ਕੇਸ, ਸਾਡੇ ਵਾਹਿਗੁਰੂ ਵੱਲ ਸਿੱਧੇ ਹੋਣ ਦੀ ਨਿਸ਼ਾਨੀ ਹੈ। ਕੰਘਾਂ

ਸਾਡੇ ਮਨ ਦੀਆਂ ਸਾਰੀਆਂ ਉਲਝਣਾ ਤੇ ਵਿਸ਼ੇ-ਵਿਕਾਰਾਂ ਦੇ ਮੁਰਦੇ ਵਾਲਾਂ ਤੋਂ ਮਨ ਦੇ ਸਾਫ਼ ਹੋਣ ਦਾ ਚਿੰਨ ਹੈ। ਕ੍ਰਿਪਾਨ ਸਾਡੀ ਅਣਖ ਸੂਰਬੀਰਤਾ ਤੇ ਸ੍ਵੈ-ਮਾਣ ਦੀ ਨਿਸ਼ਾਨੀ ਹੈ ਜਾਂ ਇੰਜ ਕਹਿ ਲਵੋ ਕਾਲ ਦੀ ਚਿਤਾਵਨੀ ਹੈ।

ਸੰਮਤ ੧੯੯੬ ਵਿੱਚ ਆਪ ਜੀ ਦਾ ਸਰੀਰ ਕੁਝ ਬਿਮਾਰ ਹੋ ਗਿਆ ਪਰ ਫਿਰ ਵੀ ਆਪ ਜੀ ਬੜੇ ਉਮਾਹ ਵਿੱਚ ਰਹਿੰਦੇ। ਇਕ ਟੱਕ ਬਿਰਤੀ ਬ੍ਰਹਮ ਵਿੱਚ ਲੀਨ ਹੀ ਰੱਖਦੇ ਅਤੇ ਉਸੇ ਤਰ੍ਹਾਂ ਬ੍ਰਹਮ ਚਰਚਾ ਕਰਦੇ ਰਹਿੰਦੇ। ਜੱਥੇ ਦਾ ਸਿੰਘ ਜਾਂ ਕੋਈ ਬਾਹਰੋਂ ਦਰਸ਼ਨ ਕਰਨ ਆਉਂਦਾ ਤੇ ਸਰੀਰ ਬਾਰੇ ਬੇਨਤੀ ਕਰਦਾ ਤਾਂ ਆਪ ਕਹਿੰਦੇ "ਅਕਾਲ-ਪੁਰਖ ਦੇ ਹੁਕਮ ਵਿੱਚ ਹੀ ਸਭ ਕੁਝ ਹੋ ਰਿਹਾ ਹੈ। ਅਸੀਂ ਇਸ ਵਿੱਚ ਬਹੁਤ ਪ੍ਰਸੰਨ ਹਾਂ।

"ਮੀਤੁ ਕਰੈ ਸੋਈ ਹਮ ਮਾਨਾ।। ਮੀਤ ਕੇ ਕਰਤਬ ਕੁਸਲ ਸਮਾਨਾ।। ੧।।"

[੧੮੭]

ਇਹ ਦੁੱਖ ਤੇ ਸੁੱਖ ਦੇਹ ਦਾ ਧਰਮ ਹੈ, ਇਹ ਸਾਡੇ ਇਮਤਿਹਾਨ ਹਨ, ਤੁਸੀਂ ਸਾਰੀ ਸੰਗਤ ਅਰਦਾਸ ਕਰੋ, ਕਿ ਮੈਂ ਪਾਸ ਹੋ ਜਾਵਾਂ।"

ਇਕ ਸਮੇਂ ਡਾਕਟਰ ਦੀਵਾਨ ਸਿੰਘ ਜੀ ਚੀਫ਼ ਖਾਲਸਾ ਦੀਵਾਨ ਦੇ ਆਨਰੇਰੀ ਸਕੱਤਰ ਮਹਾਨ ਨਾਮ ਅਭਿਆਸੀ ਗੁਰਮੁਖ, ਆਪ ਜੀ ਦੇ ਦਰਸ਼ਨ ਕਰਨ ਵਾਸਤੇ ਪ੍ਰੇਮ ਨਾਲ ਹਸਪਤਾਲ ਪਹੁੰਚੇ, ਮਹਾਂਪੁਰਖਾਂ ਦਾ ਚਿਹਰਾ ਖਿੜੇ ਕੰਵਲ ਵਰਗਾ ਪ੍ਰਸੰਨ ਵੇਖ ਕੇ ਗੁਰੂ ਫਤਹਿ ਗਜਾ ਕੇ ਪੁੱਛਿਆ, ਜੀ! ਸਰੀਰ ਦਾ ਕੀ ਹਾਲ ਹੈ? ਸੰਤਾਂ ਕਿਹਾ, ਗੁਰੂ ਦੀ ਕ੍ਰਿਪਾ ਨਾਲ ਚੜ੍ਹਦੀ ਕਲਾ ਹੈ। ਡਾਕਟਰ ਜੀ ਕਹਿਣ ਲੱਗੇ, ਮੈਂ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਤੇ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਦੇ ਅਖੀਰ ਸਮੇਂ ਦਰਸ਼ਨ ਕੀਤੇ ਸਨ ਹੁਣ ਤੁਹਾਡੇ ਬਚਨ ਸੁਣ ਕੇ ਵੀ ਮੈਨੂੰ ਲਾਭ ਹੋਵੇਗਾ ਜੀ। ਮਹਾਂ ਪੁਰਖਾਂ ਨੇ ਕਿਹਾ।

ਡਾਕਟਰ ਸਾਹਿਬ! ਤੁਸੀਂ ਕੋਈ ਪਵਿੱਤਰ ਬਚਨ ਸੁਣਾਓ।' ਤਾਂ ਉਹਨਾਂ ਕਿਹਾ ਅੱਛਾ ਜੀ! ਮੈਨੂੰ ਪਤਾ ਹੈ ਬ੍ਰਹਮ ਗਿਆਨੀ ਢੋਲ ਵਰਗੇ ਹੁੰਦੇ ਹਨ, ਜਿਵੇਂ ਢੋਲ ਉਤੇ ਜਦ ਤੱਕ ਡੱਗਾ ਨਾ ਮਾਰੀਏ ਉਹ ਖੜਕਦਾ ਨਹੀਂ, ਭਾਵੇਂ ਸੌ ਵਰ੍ਹਾ ਪਿਆ ਰਹੇ। ਇਸ ਕਰਕੇ ਸੰਕਲਪ ਰੂਪ ਅਥਵਾ ਬਚਨ ਰੂਪ ਡੱਗਾ ਮਾਰਦਾ ਹਾਂ ਆਪ ਜੀ ਆਪੇ ਬਚਨ ਸੁਣਾਓਗੇ। 'ਮਹਾਂਪੁਰਖਾਂ ਨੇ ਕਿਹਾ, ਤੁਸੀਂ ਆਪਣੇ ਪਵਿੱਤਰ ਜੀਵਨ 'ਚੋਂ ਕੋਈ ਸ੍ਰੇਸ਼ਟ ਬਚਨ ਸੁਣਾਓ ਤਾਂ ਉਹਨਾਂ ਦੱਸਿਆ ਕਿ ਜਦੋਂ ਮੇਰੀ ਕਾਰ ਤੇਜ਼ ਰਫਤਾਰ ਦੌੜਦੀ ਹੈ ਤਾਂ ਉਸ ਸਮੇਂ ਉਸ ਵਿਚੋਂ ਮੈਨੂੰ ਧੰਨ ਗੁਰੂ ਨਾਨਕ ਜੀ ਦੀ ਆਵਾਜ਼ ਸੁਣਾਈ ਦਿੰਦੀ ਹੈ। ਮਹਾਂ ਪੁਰਖਾਂ ਨੇ ਕਿਹਾ, ਧੰਨ ਹੋ ਡਾਕਟਰ ਸਾਹਿਬ! ਕ੍ਰਿਪਾ ਕਰਕੇ ਮੈਨੂੰ ਵੀ ਸੁਣਾ ਦਿਓ। ਤਾਂ ਉਹਨਾਂ ਕਿਹਾ, 'ਇਉਂ ਨਾ ਕਹੋ ਜੀ, ਜੇ ਮੈਂ ਆਪਣਾ ਦਿਲ ਤੁਹਾਡੇ ਅੱਗੇ ਫੋਲਿਆ ਹੈ ਤਾਂ ਤੁਸੀਂ ਵੀ ਕ੍ਰਿਪਾ ਕਰਕੇ ਕਹੋ। ਮਹਾਂ ਪੁਰਖ ਕਹਿਣ ਲੱਗੇ, 'ਡਾਕਟਰ ਸਾਹਿਬ! ਸਾਡੇ ਸਰੀਰ ਨੂੰ ਟੂਟੀ ਲਾ ਕੇ ਬੀਮਾਰੀ ਵੇਖੋ ਫੇਰ ਬਚਨ ਸੁਣਾਵਾਂਗੇ।' ਜਦੋਂ ਡਾਕਟਰ ਜੀ ਨੇ ਆਪ ਜੀ ਦੇ ਸਰੀਰ ਨੂੰ ਟੂਟੀ ਲਾਈ ਤਾਂ ਅਸਚਰਜ ਹੋ ਗਿਆ। ਟੂਟੀ (ਸਟੈਥੋਸਕੋਪ) ਚੁੱਕਣ ਦੀ ਬਜਾਏ ਆਪਣੇ ਸਰੀਰ ਦਾ ਚੇਤਾ ਹੀ ਨਾ ਰਿਹਾ, ਦੇਸ਼ ਕਾਲ ਭੁੱਲ ਗਿਆ ਤਾਂ ਮਹਾਂ ਪੁਰਖਾਂ ਨੇ ਉਸ ਦਾ ਹੱਥ ਹਿਲਾ ਕੇ ਕਿਹਾ, ਹੋਰ ਥਾਂ ਵੀ ਵੇਖ ਲਉ।' ਤਾਂ ਫਿਰ ਸਰੀਰ ਤੇ ਲਾ ਕੇ ਮੁਖੋਂ ਵਾਹ ਵਾਹ ਕਰ ਉਠਿਆ। ਕਹਿਣ ਲੱਗਾ ਸਤਿਗੁਰੂ ਨਾਨਕ ਸਾਹਿਬ ਜੀ ਦੇ ਬਚਨ ਸੱਚੇ ਹਨ :—

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।। [੯੪੧]

'ਤੁਹਾਡੇ ਰੋਮ ਰੋਮ ਵਿਚੋਂ ਵਾਹਿਗੁਰੂ ਮੰਤ੍ਰ ਦਾ ਜਾਪ ਸੁਣ ਰਿਹਾ ਹਾਂ, ਹੋਰ ਨਾ ਤੁਹਾਨੂੰ ਬਿਮਾਰੀ ਹੈ ਤੇ ਨਾ ਹੀ ਇਸ ਦਾ ਇਲਾਜ। ਧੰਨ ਧੰਨ ਕਹਿੰਦੇ ਹੋਏ ਵਿਸਮਾਦ ਹੋ ਕੇ ਡਾਕਟਰ ਸਾਹਿਬ ਵਾਪਸ ਗਏ।

ਸੰਗਤਾਂ ਦਾ ਬੇਅੰਤ ਅਥਾਹ ਪਿਆਰ ਸੀ। ਉਹਨਾਂ ਦੇ ਸਰੀਰ ਵੱਲ ਵੇਖ ਕੇ ਪਿੰਡ ਭਿੰਡਰਾਂ, ਬੋਪਾਰਾਏ ਹੋਰ ਪਿੰਡਾਂ ਅਤੇ ਸ਼ਹਿਰਾਂ ਦੀਆਂ ਸੰਗਤਾਂ ਸੰਤਾਂ ਨੂੰ

ਆਪਣੇ ਨਾਲ ਲੈ ਜਾਣਾ ਚਾਹੁੰਦੀਆਂ ਸਨ। ਸਭ ਸੰਗਤ ਨੇ ਵਿਚਾਰ ਕੇ ਸੰਤਾਂ ਦਾ ਪਿੰਡ ਬੋਪਾਰਾਏ ਰਹਿਣਾ ਹੀ ਠੀਕ ਸਮਝਿਆ।

ਸੰਤ ਮਹਾਂਪੁਰਖ ਗਿਆਨੀ ਸੁੰਦਰ ਸਿੰਘ ਜੀ ਨੇ ਆਪਣੇ ਪਵਿੱਤਰ ਹੱਥੀਂ ਇਸ ਸੰਪ੍ਰਦਾਇ ਟਕਸਾਲ ਨੂੰ ਚਲਾਉਣ ਦੀ ਪਵਿੱਤਰ ਸੇਵਾ ਆਪਣੇ ਨਿਕਟਵਰਤੀ ਅਤਿਅੰਤ ਪਿਆਰੇ ਤੇ ਆਗਿਆਕਰੀ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੂੰ ਸੌਂਪ ਦਿੱਤੀ। ਬਾਕੀ ਹੋਰ ਪ੍ਰਬੰਧ ਤੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦੀਆਂ ਪਵਿੱਤਰ ਡਿਊਟੀਆਂ ਪ੍ਰੇਮੀ ਗੁਰਮੁਖਾਂ ਨੂੰ ਵੰਡ ਦਿੱਤੀਆਂ ਸਨ। ਬੋਪਰਾਏ ਗੁਰਦੁਆਰੇ ਦੀ ਜਥੇਦਾਰੀ ਗੁਰਪੁਰ ਵਾਸੀ ਸਤਿਕਾਰਯੋਗ ਸ੍ਰੀਮਾਨ ਜੱਥੇਦਾਰ ਗੁਰਦਿਆਲ ਸਿੰਘ ਜੀ ਨੂੰ ਦਿੱਤੀ ਜੋ ਹਰ ਸਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਕਥਾ ਕਰ ਕੇ ਭੋਗ ਸੱਚਖੰਡ ਵਾਸੀ 'ਖਾਲਸਾ' ਜੀ ਤੋਂ ਪੁਵਾਉਂਦੇ ਰਹੇ।

ਵਾਹਿਗੁਰੂ ਸਾਹਿਬ ਜੀ ਦੇ ਭਾਣੇ ਅਨੁਸਾਰ ੪ ਫਗਣ ਸੰਮਤ ੧੯੮੬ ਬਿ: ਮੁਤਾਬਿਕ ੧੫ ਫਰਵਰੀ ੧੯੩੦ ਈ: ਪਿੰਡ ਬੋਪਾਰਾਏ ਗੁਰਦੁਆਰਾ ਸੱਚਖੰਡ ਵਿੱਚ ਸਵੇਰ ਦੇ ਸਵਾ ਕੁ ਅੱਠ ਵਜੇ ਦੇ ਕਰੀਬ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਸੁਣਦੇ ਨਾਮ ਬਾਣੀ ਦੇ ਪ੍ਰਵਾਹ ਵਿੱਚ ਆਪ ਜੀ ਗੁਰਚਰਨਾਂ ਵਿੱਚ ਸੱਚਖੰਡ ਜਾ ਬਿਰਾਜੇ।

ਯਥਾ :—'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ।।
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ।।' [੮੪੬]

ਆਪ ਜੀ ਦੀ ਯਾਦ ਵਿੱਚ ੨ ਤੋਂ ੪ ਫਗਣ ਤਕ ਬੋਪਾਰਾਏ ਗੁਰਦੁਆਰੇ ਵਿਖੇ ਬੜਾ ਭਾਰੀ ਜੋੜ ਮੇਲਾ ਹੁੰਦਾ ਹੈ (ਜਿਥੇ ਅੱਜ ਕਲ੍ਹ ਵੈਦ ਨਿਰੰਜਨ ਸਿੰਘ ਜੀ ਮੁੱਖ ਪ੍ਰਬੰਧਕ ਹਨ, ਜੋ ਜੱਥੇ ਵਿੱਚ ਛੋਟੀਆਂ ਪੁਸਤਕਾਂ ਨੂੰ ਬੜੇ ਪਿਆਰ ਤੇ ਗਹੁ ਨਾਲ ਪੜ੍ਹਾਇਆ ਕਰਦੇ ਹਨ) ਆਪ ਜੀ ਨੇ ਇਕੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੰਥਿਆ ਤੇ ਕਥਾ ਪੜ੍ਹਾਈ। ਤਕਰੀਬਨ ੧੩੦੦ ਸਿੰਘਾਂ ਨੂੰ ਪੜ੍ਹਾਇਆ, ਜਿਨ੍ਹਾਂ ਵਿਚੋਂ ੧੦੦੦ ਪਾਠੀ, ੨੦੦ ਪ੍ਰਚਾਰਕ ਤੇ ੧੦੦ ਗਿਆਨੀ ਬਣੇ। ਸਦਾ

ਜੱਥੇ ਸਮੇਤ ਵਿਚਰਦੇ, ਬੇਅੰਤ ਸਿੰਘ ਹਮੇਸ਼ਾਂ ਨਾਲ ਰਹਿੰਦੇ, ਕਥਾ ਪੜ੍ਹਾਉਂਦੇ ਗੁਰਮਤਿ ਦਾ ਪ੍ਰਚਾਰ ਕਰਦੇ ਅਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਤਿਆਰ ਕਰਦੇ, ਸਾਰੇ ਭਾਰਤ ਵਿੱਚ ਵਿਚਰਦੇ, ਵਿਦਿਆਰਥੀਆਂ ਦਾ ਲੰਗਰ, ਬਸਤਰ, ਕਿਰਾਏ ਆਦਿ ਦਾ ਖਰਚ ਅਤੇ ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਕਰਦੇ ਅਤੇ ਸੰਗਤਾਂ ਤੋਂ ਕਰਵਾਉਂਦੇ ਇਉਂ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿੱਚ ਲਾਈ।

### *ਸੰਤਾਂ ਦੇ ਪ੍ਰਮੁੱਖ ਵਿਦਿਆਰਥੀ*

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ

੨. ਸੰਤ ਗਿਆਨੀ ਇੰਦਰ ਸਿੰਘ ਜੀ (ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਛੋਟੇ ਭਰਾ)

੩. ਜਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਏ (ਲੁਧਿਆਣਾ)

੪. ਗਿਆਨੀ ਗੁਰਦਿਆਲ ਸਿੰਘ ਠੱਕਰਵਾਲ (ਲੁਧਿਆਣਾ)

੫. ਸੰਤ ਮੇਲਾ ਸਿੰਘ ਜੀ ਬੰਗਾ (ਜਲੰਧਰ)

੬. ਸੰਤ ਅਜਾਇਬ ਸਿੰਘ ਜੀ ਲੰਮੇ-ਜੱਟਪੁਰੇ (ਲੁਧਿਆਣਾ:

੭. ਸੰਤ ਨਰਾਇਣ ਸਿੰਘ ਜੀ ਲਧਾਈਕੇ (ਫਰੀਦਕੋਟ)

੮. ਸੰਤ ਬਿਸ਼ਨ ਸਿੰਘ ਜੀ ਲਧਾਈਕੇ (ਫਰੀਦਕੋਟ)

੯. ਬਾਬਾ ਹਰੀ ਸਿੰਘ ਜੀ ਰੋੜੇ (ਫਰੀਦਕੋਟ)

੧੦. ਬਾਬਾ ਦਯਾ ਸਿੰਘ ਜੀ ਬੋਪਾਰਾਏ (ਲੁਧਿਆਣਾ)

੧੧. ਭਾਈ ਮੰਗਲ ਸਿੰਘ ਜੀ

੧੨. ਭਾਈ ਵਰਿਆਮ ਸਿੰਘ ਜੀ

੧੩. ਸਾਧੂ ਦੀਦਾਰ ਸਿੰਘ ਜੀ

੧੪. ਭਾਈ ਸੰਤ ਸਿੰਘ ਜੀ ਬੀ.ਏ.

੧੫. ਭਾਈ ਸਾਧੂ ਸਿੰਘ ਜੀ

੧੬. ਭਾਈ ਦਸੌਂਧਾ ਸਿੰਘ ਜੀ

੧੭. ਸੰਤ ਕੇਸ਼ਵ ਸਿੰਘ ਜੀ

੧੮. ਸੰਤ ਹਜ਼ੂਰਾ ਸਿੰਘ ਜੀ ਕੁੱਸੇ ਮੀਨੀਆਂ।
੧੯. ਗਿਆਨੀ ਚੰਨਣ ਸਿੰਘ ਜੀ ਭਿੰਡਰ ਕਲਾਂ
੨੦. ਭਾਈ ਨਿਰੰਜਣ ਸਿੰਘ ਜੀ
੨੧. ਸੰਤ ਲਾਭ ਸਿੰਘ ਵਿਰੱਕਤ ਟੱਲੇ ਵਾਲੇ
੨੨. ਬਾਬਾ ਲਾਲ ਸਿੰਘ ਜੀ ਨਿਹੰਗ
੨੩. ਸ਼ਾਹ ਦਲੀਪ ਸਿੰਘ ਜੀ ਮਹਿਤਾ
੨੪. ਬਾਬਾ ਧੰਨਾ ਸਿੰਘ ਜੀ ਨੱਥੋਵਾਲ

ਆਪ ਜੀ ਨੇ ਜਿੱਥੇ ਦੱਖਣ ਵਿੱਚ ਰਾਮੇਸ਼ਵਰ ਤੱਕ, ਪੂਰਬ ਵਿੱਚ ਬ੍ਰਹਮਪੁਤਰ ਤੱਕ, ਉੱਤਰ ਵਿੱਚ ਕਸ਼ਮੀਰ, ਹਿਮਾਚਲ ਪ੍ਰਦੇਸ਼, ਉਤਰ ਪ੍ਰਦੇਸ਼, ਨਿਪਾਲ ਦੇ ਪਹਾੜੀ ਇਲਾਕਿਆਂ ਤੇ ਪੱਛਮ ਵਿੱਚ ਕਾਬਲ ਤੱਕ ਭਾਰਤ ਅਤੇ ਭਾਰਤ ਤੋਂ ਬਾਹਰ ਸਿੱਖੀ ਦਾ ਪ੍ਰਚਾਰ ਪੂਜੇ ਜ਼ੋਰ ਸ਼ੋਰ ਨਾਲ ਕੀਤਾ ਉਥੇ ਗੁਰਦੁਆਰਾ ਸਾਹਿਬਾਂ ਦੀ ਸੇਵਾ ਵੀ ਕਰਾਈ ਜਿਨ੍ਹਾਂ ਵਿਚੋਂ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਜੋ ਕਿ ਉਸ ਸਮੇਂ ਭਿੰਡਰਾਂ ਦੀ ਟਕਸਾਲ ਦਾ ਮੁੱਖ ਕੇਂਦਰ ਸੀ, ਪਿੰਡ ਬੋਪਾਰਾਏ ਕਲਾਂ ਲੁਧਿਆਣਾ, ਪਿੰਡ ਤਖਤੂ ਪੁਰਾ ਤਸੀਲ ਮੋਗਾ ਵਿੱਚ ਸ੍ਰੀ ਨਾਨਕਸਰ ਸਰੋਵਰ ਦੀ ਸੇਵਾ ਸੰਗਤਾਂ ਨੂੰ ਪ੍ਰੇਰ ਕੇ ਕਰਵਾਈ। ਇਥੇ ਪਹਿਲੀ, ਛੇਵੀਂ ਅਤੇ ਦਸਵੀਂ ਪਾਤਸ਼ਾਹੀ ਦੇ ਗੁਰ ਅਸਥਾਨ ਹਨ। ਪਿੰਡ ਲਧਾਈਕੇ ਠਾਣਾ ਬਾਘਾ ਪੁਰਾਣਾ ਵਿੱਚ ਸੁੰਦਰ ਗੁਰਦੁਆਰਾ ਸਾਹਿਬ ਅਤੇ ਸਰੋਵਰ ਬਣਵਾਇਆ। ਇਥੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਸੱਪ ਅਤੇ ਉਸ ਦੇ ਸਰੀਰ ਨੂੰ ਖਾਣ ਵਾਲੇ ਕੀੜਿਆਂ ਦੀ ਕਲਿਆਣ ਕੀਤੀ ਸੀ। ਪਿੰਡ ਗਿੱਲ ਮੱਲ੍ਹੇ ਘੁਡਾਣੀ ਤੇ ਬਾਰ ਦੇ ਚੱਕ ਨੰਬਰ ੨੦੦ ਵਿੱਚ ਗੁਰਦੁਆਰਾ ਸਾਹਿਬ ਵੀ ਬਣਵਾਏ। ਜਿੱਥੇ ਆਪ ਗੁਰਮਤਿ ਦੀ ਧਾਰਮਿਕ ਵਿਦਿਆ ਦੇ ਅਚਾਰੀਆ ਸਨ, ਉਥੇ ਦੁਨਿਆਵੀ ਵਿਦਿਆ ਬਾਰੇ ਵੀ ਸੰਗਤਾਂ ਨੂੰ ਪ੍ਰੇਰਦੇ ਰਹਿੰਦੇ। ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਮਿਡਲ ਸਕੂਲ ਰੋਡੇ ਦਾ ਨੀਂਹ ਪੱਥਰ ਆਪਣੇ ਹੱਥੀਂ ਰੱਖਿਆ। ਭਿੰਡਰ ਕਲਾਂ, ਕੋਕਰੀ ਕਲਾਂ, ਤਖਤੂ ਪੁਰਾ, ਬੋਪਾਰਾਏ, ਰਾਏਕੋਟ ਤੇ ਮੋਗੇ ਆਦਿ ਥਾਵਾਂ ਤੇ ਸੰਗਤਾਂ ਨੂੰ ਸਕੂਲ ਖੋਲ੍ਹਣ ਵਾਸਤੇ ਪ੍ਰੇਰਦੇ ਰਹਿੰਦੇ।

# ਸੰਤ ਗਿ: ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

*ਕਲਗੀਧਰ ਪਿਤਾ ਜੀ ਦੀ ਬਖ਼ਸ਼ਿਸ਼*

ਜਗਰਾਵਾਂ ਤੋਂ ਤਿੰਨ ਮੀਲ ਦੂਰ ਸਤਿਲੁਜ ਦਰਿਆ ਦੀ ਸਰਹੰਦ ਨਹਿਰ ਦੇ ਕੰਢੇ ਇੱਕ ਅਖਾੜਾ ਨਗਰ ਹੈ। ਸੰਮਤ ੧੭੬੧ ਚੇਤਰ ਮਹੀਨੇ, ਚਮਕੌਰ ਸਾਹਿਬ ਦੇ ਯੁੱਧ ਉਪਰੰਤ ਲੱਖੀ ਜੰਗਲਾਂ ਵਿੱਚ ਵਿਚਰਦੇ ਹੋਏ ਕਲਗੀਧਰ ਪਿਤਾ ਜੀ ਇਸ ਨਗਰ ਵਿਖੇ ਦੋ ਦਿਨ ਠਹਿਰੇ ਸਨ। ਇਸ ਪਿੰਡ ਦੀ ਇਕ ਬਿਰਧ ਮਾਤਾ 'ਸੇਵੀ' ਨੇ ਅਤਿਅੰਤ ਸ਼ਰਧਾ ਤੇ ਪ੍ਰੇਮ ਨਾਲ ਸਤਿਗੁਰੂ ਜੀ ਦੀ ਸੇਵਾ, ਮਿੱਠਾ ਪਾ ਕੇ ਸਮੇਤ ਮਲਾਈ ਦੁੱਧ ਛਕਾ ਕੇ ਕੀਤੀ। ਮਾਤਾ 'ਸੇਵੀ' ਦਾ ਪੁੱਤਰ ਸਤਿਗੁਰਾਂ ਦਾ ਹੁਕਮ ਮੰਨ ਕੇ ਪੰਜਾਂ ਪਿਆਰਿਆਂ ਤੋਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਕੇ ਭਾਈ ਮੁਹੱਬਤ ਸਿੰਘ ਬਣਿਆ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ, 'ਇਸ ਵੰਸ ਵਿੱਚ ਇੱਕ ਬ੍ਰਹਮ ਗਿਆਨੀ, ਸੂਰਬੀਰ, ਬਲੀ, ਗੁਰਸਿੱਖ, ਰਹਿਤ ਵਿੱਚ ਪਰਪੱਕ, ਅਵਸਥਾ ਵਾਲੇ, ਖ਼ਾਲਸੇ ਦੇ ਅਸੂਲਾਂ ਵਿੱਚ ਪੂਰਨ ਸਿੰਘ ਪੈਦਾ ਹੋ ਕੇ ਗੁਰਮਤਿ ਦੇ ਪ੍ਰਚਾਰ ਦਾ ਭਾਰੀ ਪ੍ਰਵਾਹ ਚਲਾਵੇਗਾ।'

ਭਾਈ ਮੁਹੱਬਤ ਸਿੰਘ ਜੀ ਦਾ ਪੁੱਤਰ ਭਾਈ ਆਕਲ ਸਿੰਘ ਜੀ ਅਤੇ ਪੋਤਰਾ ਭਾਈ ਨਥੂਆ ਸਿੰਘ ਹੋਏ, ਜਿਨ੍ਹਾਂ ਨੇ ਸਿੱਖ ਮਿਸਲਾਂ ਦੇ ਜੰਗਾਂ ਵਿੱਚ ਪੰਥ ਦੀ ਵਧ ਚੜ੍ਹ ਕੇ ਸੇਵਾ ਕੀਤੀ। ਭਾਈ ਨਥੂਆ ਸਿੰਘ ਜੀ ਦਾ ਪੁੱਤਰ ਭਾਈ ਮਾਨਾ ਸਿੰਘ ਜੀ ਤੇ ਨੂੰਹ ਬੀਬੀ ਰਾਜ ਕੌਰ ਬੜੇ ਗੰਭੀਰ, ਧੀਰਜ ਤੇ ਤਪ ਸਾਧਨਾ ਵਾਲੇ ਗੁਰੂ ਕੇ ਭਗਤ ਹੋਏ। ਇਸ ਗੁਰਮੁਖ ਦੰਪਤੀ ਦੇ ਦੋ ਪੁੱਤਰ ਸਨ। ਵੱਡਾ ਭਾਈ ਕਾਹਨ ਸਿੰਘ ਜੀ ਵਿਦਵਾਨ, ਰਾਗ ਤੇ ਕੀਰਤਨ ਦਾ ਧਨੀ ਅਤੇ ਛੋਟਾ ਭਾਈ ਰੂੜ੍ਹ ਸਿੰਘ ਜੀ ਜੋ ਕਿ ਖੇਤੀ ਕਰਦੇ ਪਰ ਲਿਵ ਹਮੇਸ਼ਾ ਗੁਰਬਾਣੀ, ਨਾਮ ਸਿਮਰਨ ਵਿੱਚ ਲੱਗੀ ਰਹਿੰਦੀ ਤੇ ਅੰਮ੍ਰਿਤ ਛਕ ਕੇ, ਰਹਿਤ ਮਰਯਾਦਾ ਵਿੱਚ ਦ੍ਰਿੜ੍ਹ ਤੇ ਪਰਪੱਕ, ਸਿੱਖੀ

ਸ਼ਰਧਾ ਦੀ ਮੂਰਤ, ਗੁਰਬਾਣੀ ਦੇ ਮਹਾਨ ਨਿਤਨੇਮੀ, ਮਿੱਠ-ਬੋਲੜੇ, ਬੇਹੱਦ ਨਰਮ ਸੁਭਾਅ, ਧਰਮ ਦੀ ਕਿਰਤ ਕਰਕੇ ਵੰਡ ਕੇ ਛਕਦੇ।

ਭਾਈ ਰੂੜ੍ਹ ਸਿੰਘ ਜੀ ਦਾ ਅਨੰਦ ਕਾਰਜ ਗੁਰਮਤਿ ਅਨੁਸਾਰ ਬੀਬੀ ਅਨੰਦ ਕੌਰ ਜੀ ਨਾਲ ਹੋਇਆ। ਜੋ ਕਿ ਅੰਮ੍ਰਿਤਧਾਰੀ, ਨਾਮ ਬਾਣੀ ਦੇ ਪ੍ਰਵਾਹ ਵਿੱਚ ਲਿਵਲੀਨ ਪਵਿੱਤਰ ਆਤਮਾ ਨੂੰ ਗੁਰਮੁਖ ਭਗਤ ਪਤੀ ਦੀ ਸੰਗਤ ਵਿੱਚ, ਗੁਰਬਾਣੀ ਪਿਆਰ ਦੀ ਹੋਰ ਐਸੀ ਰੰਗਣ ਚੜ੍ਹੀ ਕਿ ਮਾਤਾ ਜੀ ਤੇਰ੍ਹਾਂ ਸਾਲ ਲਗਾਤਾਰ ਨਿਤਨੇਮ ਅਨੁਸਾਰ, ਵਾਹਿਗੁਰੂ ਮੰਤ੍ਰ ਦਾ ਸਿਮਰਨ, ਸੁਖਮਨੀ ਸਾਹਿਬ ਦਾ ਪਾਠ, ਜਪੁ ਜੀ ਸਾਹਿਬ ਦੇ ਪੰਝੀ ਪਾਠ ਹਰ ਰੋਜ਼ ਕਰਦੇ ਰਹੇ।

ਭਾਈ ਰੂੜ੍ਹ ਸਿੰਘ ਜੀ ਸਿੱਖ ਪਲਟਨ (ਫ਼ੌਜ) ਵਿੱਚ ਭਰਤੀ ਹੋਏ ਅਤੇ ਆਪ ਜੀ ਬਰਮਾ ਫ਼ਰੰਟੀਅਰ ਫੋਰਸ ਵਿੱਚ ਗ੍ਰੰਥੀ ਸਿੰਘ ਦੀ ਪਵਿੱਤਰ ਸੇਵਾ ਸ਼ਰਧਾ ਸਹਿਤ ਨਿਭਾਉਂਦੇ ਰਹੇ। ਨੌਕਰੀ ਦਾ ਵਿਸ਼ੇਸ਼ ਹਿੱਸਾ ਆਪ ਜੀ ਨੇ ਉੱਤਰੀ ਬਰਮਾ ਦੇ ਰਮਣੀਕ ਪਹਾੜੀ ਇਲਾਕਿਆਂ ਵਿੱਚ ਗੁਜ਼ਾਰਿਆ। ਇਹਨਾਂ ਦੇ ਘਰ ਦੋ ਹੋਣਹਾਰ, ਜਨਮ ਤੋਂ ਭਗਤ, ਧਰਮ ਵਿੱਚ ਅਰੂੜ੍ਹ ਬਾਲਕਾਂ ਨੇ ਜਨਮ ਲਿਆ। ਵੱਡੇ ਭਾਈ ਹਜ਼ਾਰਾ ਸਿੰਘ ਜੀ ਤੇ ਛੋਟੇ ਪੁੱਤਰ ਜੋ ਕਿ ਖਾਲਸਾ ਪੰਥ ਵਿੱਚ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਨਾਮ ਨਾਲ ਪ੍ਰਸਿੱਧ ਹੋਏ।

ਭਾਈ ਹਜ਼ਾਰਾ ਸਿੰਘ ਜੀ ਦਾ ਜਨਮ ਸੰਮਤ ੧੯੪੬ ਵਿੱਚ ਹੋਇਆ। ਆਪ ਇਸ ਗੁਰਮੁਖ ਬੰਸ ਦੀ ਅਗੰਮੀ ਪ੍ਰੇਰਨਾ ਅਨੁਸਾਰ ਉੱਚ-ਕੋਟੀ ਦੇ ਗੁਰਬਾਣੀ ਦੇ ਸ਼ੁੱਧ ਪਾਠੀ ਤੇ ਵਿਦਵਾਨ ਹੋਏ। ਇਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਸਾਹਿਬ ਵਿਖੇ ਹੈੱਡ ਗ੍ਰੰਥੀ ਦੀ ਸੇਵਾ ੨੪ ਸਾਲ ਬੜੇ ਪ੍ਰੇਮ ਨਾਲ ਨਿਭਾਈ। ਆਪ ਜੀ ਦੀ ਆਵਾਜ਼ ਬੜੀ ਰਸੀਲੀ ਤੇ ਦਿਲ-ਖਿੱਚਵੀਂ ਸੀ। ਸੰਗਤਾਂ ਆਪ ਜੀ ਤੋਂ ਸ੍ਰੀ ਮੁਖਵਾਕ ਸੁਣਕੇ ਅਤਿਅੰਤ ਪ੍ਰਸੰਨ ਹੁੰਦੀਆਂ। ਅੱਗੇ ਆਪ ਜੀ ਦੇ ਪੁੱਤਰ ਗਿਆਨੀ ਜੁਗਿੰਦਰ ਸਿੰਘ ਜੀ ਪਿੰਡ ਔਲਖ ਵਿਖੇ ਮਹੰਤ ਸਾਹਿਬ ਵਜੋਂ ਗੁਰੂ ਘਰ ਦੀ ਅਤਿਅੰਤ ਸੇਵਾ ਕਰ ਰਹੇ ਹਨ। ਬਾਕੀ ਉਹਨਾਂ ਦੇ ਭਾਈ ਗ੍ਰਹਿਸਤ ਮਾਰਗ

ਵਿੱਚ ਲੀਨ ਹਨ।

ਭਾਈ ਰੂੜ ਸਿੰਘ ਤੇ ਮਾਤਾ ਅਨੰਦ ਕੌਰ ਜੀ ਸਦਾ, ਸਿਮਰਨ ਭਜਨ ਵਿੱਚ ਜੁੜੇ ਰਹਿੰਦੇ ਸਨ। ਸਤਿਗੁਰੂ ਜੀ ਦੀ ਕ੍ਰਿਪਾ ਸਹਿਤ ਘਰ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਕਈ ਪਾਠ ਹੋਏ ਜੋ ਮਾਤਾ ਜੀ ਨੇ ਬੜੇ ਧਿਆਨ, ਚਿੱਤ ਦੀ ਇਕਾਗਰਤਾ, ਪ੍ਰੇਮ, ਸ਼ਰਧਾ ਤੇ ਵਿਸ਼ਵਾਸ ਨਾਲ ਗੁਰੂ ਕੀ ਹਜ਼ੂਰੀ ਵਿੱਚ ਬੈਠ ਕੇ ਸਰਵਣ ਕੀਤੇ।

## *ਪਵਿੱਤਰ ਜਨਮ*

ਸ੍ਰੀਮਾਨ ੧੦੮ ਪੰਥ ਰਤਨ, ਵਿੱਦਿਆ ਮਾਰਤੰਡ, ਬ੍ਰਹਮ ਵਿੱਦਿਆ ਵਿੱਚ ਨਿਪੁੰਨ, ਨਾਮ ਬਾਣੀ ਦੇ ਰਸੀਏ, ਅੰਮ੍ਰਿਤਧਾਰੀ, ਪੰਜਾਂ ਕਕਾਰਾਂ ਦੀ ਰਹਿਤ ਵਿੱਚ ਤਿਆਰ-ਪੁਰ-ਤਿਆਰ, ਖ਼ਾਲਸੇ ਦੇ ਅਸੂਲਾਂ ਵਿੱਚ ਪੂਰਨ, ਬ੍ਰਹਮ ਗਿਆਨੀ ਸੱਚਖੰਡ ਵਾਸੀ ਗਿ: ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਵਾਲਿਆਂ ਦਾ ਪਵਿੱਤ੍ਰ ਜਨਮ ਮਾਘੀ ਦੀ ਪੁੰਨਿਆਂ ਫੱਗਣ ਦੀ ਸੰਗਰਾਂਦ ਸੰਮਤ ੧੯੫੯ ਬਿਕ੍ਰਮੀ ਮੁਤਾਬਿਕ ੧੨ ਫਰਵਰੀ ੧੯੦੨ ਈਸਵੀ ਦਿਨ ਬੁੱਧਵਾਰ ਅੰਮ੍ਰਿਤ ਵੇਲੇ ਢਾਈ ਵਜੇ ਹੋਇਆ।

## *ਜਨਮ ਸੰਸਕਾਰ ਤੇ ਨਾਮ ਰੱਖਣਾ*

ਜਨਮ ਉਪਰੰਤ ਉਸੇ ਦਿਨ ਅੰਮ੍ਰਿਤ ਵੇਲੇ ਇਸ਼ਨਾਨ ਕਰਵਾ ਕੇ, ਆਪ ਜੀ ਦੀ ਸਤਿਕਾਰ ਯੋਗ ਭੂਆ ਬੀਬੀ ਸਾਹਿਬ ਕੌਰ ਜੀ ਗੁਰਦੁਆਰੇ ਸਾਹਿਬ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸ਼ਰਨ ਲੈ ਆਈ। ਗੁਰਮਤਿ ਅਨੁਸਾਰ ਜਨਮ ਸੰਸਕਾਰ ਕੀਤਾ। ਹੋਰ ਕਿਸੇ ਗੁੜ੍ਹਤੀ ਦੀ ਬਜਾਏ ਮੁੱਖ ਵਿੱਚ ਅੰਮ੍ਰਿਤ ਪਾਇਆ। ਕੜਾਹ ਪ੍ਰਸ਼ਾਦਿ ਕਰ ਕੇ ਅਰਦਾਸ ਕਰਨ ਉਪਰੰਤ ਇਹ ਪਵਿੱਤਰ ਹੁਕਮਨਾਮਾ ਆਇਆ:-

ਸੋਰਠਿ ਮਹਲਾ ੫।।

ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ।। ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ।। ੧।। ਅਪੁਨੇ ਸਤਿਗੁਰ ਕੈ

ਬਲਿਹਾਰੈ।। ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ।। ਰਹਾਉ।। ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ।। ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ।। ੨।। ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ।। ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ।। ੩।। ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ।। ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ।। ੪।। ੫।। [੬੦੯]

ਗੁਰਮਤਿ ਮਰਯਾਦਾ ਅਨੁਸਾਰ ਸ੍ਰੀ ਮੁਖਵਾਕ ਸ਼ਬਦ ਦੇ ਪਹਿਲੇ ਅੱਖਰ 'ਗ' ਤੋਂ ਆਪ ਜੀ ਦਾ ਨਾਮ 'ਗੁਰਬਚਨ ਸਿੰਘ' ਰੱਖਿਆ ਗਿਆ।

## *ਸਹਿਜ ਪਾਠ ਸੁਣਾਉਣਾ*

ਉਸੇ ਦਿਨ ਤੋਂ ਹੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਸਹਿਜ ਪਾਠ ਬਾਲਕ ਦੇ ਜਨਮ ਦੀ ਖ਼ੁਸ਼ੀ ਵਿੱਚ ਘਰ ਵਿਖੇ ਅਰੰਭ ਕਰ ਕੇ, ਚਾਲੀ ਦਿਨਾਂ ਵਿੱਚ ਭੋਗ ਪਾਇਆ। ਜਦੋਂ ਤਕ ਮਾਤਾ ਬੱਚੇ ਨੂੰ ਗੋਦ ਵਿੱਚ ਲੈ ਕੇ ਪਾਠ ਸੁਣਦੀ ਰਹਿੰਦੀ ਤਦੋਂ ਤਕ ਤਿਆਰ-ਬਰ-ਤਿਆਰ ਪਾਠੀ ਸਿੰਘ ਪਾਠ ਕਰਦਾ ਰਹਿੰਦਾ। ਫਿਰ ਸਤਿਗੁਰੂ ਜੀ ਦਾ ਸੁਖਆਸਨ ਹੋ ਜਾਂਦਾ, ਇਸ ਤਰ੍ਹਾਂ ਸਾਰਾ ਸਹਿਜ ਪਾਠ ਹੋਇਆ। ਜਿਸ ਕਰ ਕੇ ਮਾਂ ਦੀ ਗੋਦ ਵਿੱਚ ਦੁੱਧ ਚੁੰਘ ਰਹੇ ਹੋਣਹਾਰ ਬਾਲਕ ਦੀ ਰੂਹ ਗੁਰਬਾਣੀ ਦੇ ਅੰਮ੍ਰਿਤ ਰਸ ਵਿੱਚ ਭਿੱਜੀ ਰਹਿੰਦੀ।

## *ਮਾਤਾ ਜੀ ਦਾ ਵਿਛੋੜਾ ਅਤੇ ਦਾਦੀ ਜੀ ਨੇ ਪਾਲਣਾ*

ਅਜੇ ਆਪ ਜੀ ਦੀ ਉਮਰ ਤੇਰ੍ਹਾਂ ਕੁ ਮਹੀਨਿਆਂ ਦੀ ਹੀ ਸੀ ਜਦ ਕਿ 'ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ।।' (੧੨੩੯) ਗੁਰੂ ਹੁਕਮ ਅਨੁਸਾਰ ਆਪ ਜੀ ਦੇ ਮਾਤਾ ਜੀ ਸਦਾ ਲਈ ਵਿਛੋੜਾ ਦੇ ਕੇ, ਰੱਬ ਦੇ ਪਿਆਰੇ ਹੋ ਗਏ। ਉਸ ਸਮੇਂ ਆਪ ਜੀ ਦੇ ਪਿਤਾ ਬਰ੍ਹਮਾ ਵਿੱਚ ਸਨ। ਆਪ ਜੀ ਦੀ ਸਾਂਭ-ਸੰਭਾਲ ਸਤਿਕਾਰ ਯੋਗ ਦਾਦੀ, ਮਾਤਾ ਰਾਜ ਕੌਰ ਜੀ ਦੇ ਜ਼ਿੰਮੇ ਆਈ। ਆਪ ਜੀ ਦੇ ਪਿਤਾ ਨੌਕਰੀ

ਤੋਂ ਵਿਹਲੇ ਹੋ ਕੇ ਬਰ੍ਹਮਾ ਤੋਂ ਵਾਪਸ ਆ ਗਏ ਤੇ ਘਰ ਵਾਹੀ ਖੇਤੀ ਕਰਨ ਲੱਗ ਪਏ, ਜਿਨ੍ਹਾਂ ਨੂੰ ਸਾਰੀ ਪੰਜ ਗ੍ਰੰਥੀ ਤੇ ੧੧੦ ਪੱਤਰੇ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅਤੇ ੨੦੦ ਤੋਂ ਵੱਧ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸ਼ਬਦ ਜ਼ਬਾਨੀ ਯਾਦ ਸਨ। ਇਤਨਾ ਸਾਰਾ ਨਿੱਤਨੇਮ ਉਹ ਹਰ ਰੋਜ਼ ਕਰਿਆ ਕਰਦੇ। ਆਪ ਜੀ ਦੇ ਸਾਧੇ ਹੋਏ ਗੁਰਬਾਣੀ ਦੇ ਅਭਿਆਸੀ ਨਿਧਿਆਸੀ ਜੀਵਨ ਦਾ ਬਾਲਕ (ਗੁਰਬਚਨ ਸਿੰਘ ਜੀ) ਉੱਤੇ ਬੜਾ ਮਿੱਠਾ ਤੇ ਡੂੰਘਾ ਅਸਰ ਪਿਆ।

## *ਬਾਲ ਅਵਸਥਾ*

ਛੋਟੀ ਅਵਸਥਾ ਵਿੱਚ ਆਪ ਪੀੜ੍ਹੀ ਉੱਪਰ ਰੁਮਾਲਾ ਪਾ ਲੈਂਦੇ ਤੇ ਮੋਰ ਦੇ ਖੰਭਾਂ ਦਾ ਚੌਰ ਬਣਾ ਕੇ ਕਹਿੰਦੇ, 'ਇਹ ਸਾਡਾ ਬਾਬਾ ਹੈ।' ਫਿਰ ਘਰੋਂ ਗੁੜ ਲੈ ਕੇ ਨਾਲ ਦੇ ਬੱਚਿਆਂ ਨੂੰ ਪ੍ਰਸ਼ਾਦਿ ਰੂਪ ਵਿੱਚ ਵੰਡਦੇ। ਬਾਲ ਉਮਰੇ ਆਪ ਜੀ ਦਾ ਸਰੀਰ ਪਤਲਾ ਤੇ ਫੁਰਤੀਲਾ ਸੀ, ਨਾ ਤਾਂ ਆਪ ਬਹੁਤਾ ਖੇਡਦੇ, ਨਾ ਬਹੁਤਾ ਬੋਲਦੇ ਸਗੋਂ ਮਸਤ ਸੁਭਾਅ ਤੇ ਵੈਰਾਗ ਵਿੱਚ ਰਹਿੰਦੇ।

## *ਵਿੱਦਿਆ ਸੰਸਕਾਰ*

ਜਦ ਆਪ (ਖਾਲਸਾ ਜੀ) ਸਾਢੇ ਚਾਰ ਸਾਲਾਂ ਦੇ ਹੋਏ ਤਾਂ ਪੁਰਾਤਨ ਖ਼ਾਲਸੇ ਦੀ ਰੀਤੀ ਅਨੁਸਾਰ ਤਾਇਆ ਬਾਬਾ ਕਾਹਨ ਸਿੰਘ ਜੀ ਨੇ ਕੜਾਹ ਪ੍ਰਸਾਦਿ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ ਅਰਦਾਸ ਕਰ ਕੇ ਆਪ ਜੀ ਨੂੰ ਗੁਰਮੁਖੀ ਦੇ ਪਹਿਲੇ ਪੰਜ ਅੱਖਰ ਲਿਖ ਕੇ ਗੁਰਮੁਖੀ ਦੀ ਵਿੱਦਿਆ ਦੇਣੀ ਅਰੰਭੀ।

ਗੁਣਵਾਨ ਤਾਇਆ ਜੀ ਨੇ ਇਹਨਾਂ ਨੂੰ ਪੰਜ ਗ੍ਰੰਥੀ, ਬਾਈ ਵਾਰਾਂ, ਭਗਤਾਂ ਦੀ ਬਾਣੀ, ਦਸ ਗ੍ਰੰਥੀ ਦਾ ਸ਼ੁੱਧ ਪਾਠ ਸਰਲ ਕਰਵਾਇਆ ਅਤੇ ਪੰਜ ਬਾਣੀਆਂ ਦਾ ਨਿੱਤਨੇਮ ਕੰਠ ਕਰਵਾਇਆ। ਆਪ ਜੀ ਦੇ ਵੈਰਾਗ-ਮਈ ਇਲਾਹੀ ਕੀਰਤਨ ਨਾਲ ਬਾਲਕ ਦੀ ਰੂਹ ਕਿਸੇ ਅਗੰਮੀ ਅਨੰਦ-ਮਈ ਖੇੜੇ ਵਿੱਚ ਸਤਿਗੁਰੂ ਦੇ

ਚਰਨਾਂ ਵਿੱਚ ਜੁੜੀ ਰਹਿੰਦੀ। ਤਾਇਆ ਜੀ ਦੀ ਘਾਲਣਾ ਕਰ ਕੇ ਸੱਤ ਸਾਲ ਦੀ ਅਵਸਥਾ ਵਿੱਚ ਆਪ ਜੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸ਼ੁੱਧ ਅਖੰਡਪਾਠੀ ਬਣ ਗਏ। ਗੁਰਬਾਣੀ ਭਾਸ਼ਾ ਦੀ ਸਰਲਤਾ ਇਸ ਦੇ ਡੂੰਘੇ ਅਰਥਾਂ ਨੂੰ ਸਮਝਣ ਵਿਚਾਰਨ ਲਈ ਤਾਇਆ ਜੀ ਨੇ ਇਹਨਾਂ ਨੂੰ ਹੋਰ ਗ੍ਰੰਥ ਜਿਵੇਂ ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੈਯੇ, ਸ੍ਰੀ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਚੰਦਰ ਪ੍ਰਬੋਧ ਨਾਟਕ ਆਦਿ ਵੀ ਪੜ੍ਹਾਏ।

## *ਦਾਦੀ ਜੀ ਦਾ ਗੁਰਪੁਰੀ ਪਿਆਨਾ ਅਤੇ ਭੂਆ ਜੀ ਨੇ ਪਾਲਣਾ*

ਸਮੇਂ ਨਾਲ ਦਾਦੀ ਜੀ ਵੀ ਗੁਰਪੁਰੀ ਪਿਆਨੇ ਕਰ ਗਏ। ਫਿਰ ਇਨ੍ਹਾਂ ਦੇ ਭੂਆ ਬੀਬੀ ਸਾਹਿਬ ਕੌਰ ਜੀ ਆਪਣੇ ਨਾਲ ਪਿੰਡ ਕਿਸ਼ਨਪੁਰੇ ਲੈ ਆਏ। ਉਹਨਾਂ ਨੇ ਬੜੀ ਰੀਝ ਨਾਲ ਇਹਨਾਂ ਦੀ ਸੇਵਾ ਕੀਤੀ ਤੇ ਹਰ ਤਰ੍ਹਾਂ ਨਾਲ ਮਾਤਾ ਨਾਲੋਂ ਵੱਧ ਪਿਆਰ ਤੇ ਸਤਿਕਾਰ ਦਿੱਤਾ। ਉਥੋਂ ਦੇ ਸਕੂਲ ਵਿੱਚ ਆਪ ਜੀ ਨੇ ਕੁਝ ਵਿੱਦਿਆ ਪ੍ਰਾਪਤ ਕੀਤੀ।

## *ਹਿੰਦੂ ਮੱਤ ਦੇ ਗ੍ਰੰਥ ਪੜ੍ਹਨੇ*

ਕਿਸ਼ਨ ਪੁਰੇ ਲਾਗੇ ਇਕ ਉਦਾਸੀ ਸਾਧੂ ਮਹੰਤ ਲਾਲ ਦਾਸ ਦਾ ਡੇਰਾ ਸੀ, ਜੋ ਸੰਸਕ੍ਰਿਤ ਭਾਸ਼ਾ ਦਾ ਭਾਰੀ ਵਿਦਵਾਨ ਸੀ। ਤੇਰ੍ਹਾਂ ਕੁ ਸਾਲ ਦੀ ਉਮਰ ਵਿੱਚ ਆਪ ਜੀ ਉਸ ਸਾਧੂ ਕੋਲ ਸੰਸਕ੍ਰਿਤ ਭਾਸ਼ਾ ਪੜ੍ਹਨ ਹਿਤ ਜਾਣ ਲੱਗ ਪਏ। ਬੜੇ ਆਦਰ ਤੇ ਪ੍ਰੇਮ ਭਾਵਨਾ ਨਾਲ ਉਹਨਾਂ ਦੀ ਸੇਵਾ ਕਰਦੇ ਰਹੇ। ਉਹਨਾਂ ਨੇ ਬੜੇ ਪਿਆਰ ਨਾਲ ਇਹਨਾਂ ਨੂੰ ਰਮਾਇਣ, ਮਹਾਂਭਾਰਤ ਅਤੇ ਹੋਰ ਹਿੰਦੂ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਾਇਆ। ਯੋਗ ਵਸ਼ਿਸ਼ਟ ਅਤੇ ਹੋਰ ਵੈਦਕ ਗ੍ਰੰਥਾਂ ਨੂੰ ਪੜ੍ਹਨ, ਸਮਝਣ ਤੇ ਵਿਚਾਰਨ ਉਪਰੰਤ ਆਪ ਵਿੱਦਿਆ ਪ੍ਰਬੀਨ ਹੋ ਗਏ। ਸਤਾਰਾਂ ਸਾਲ ਦੀ ਉਮਰ ਵਿੱਚ ਆਪ ਮੁੜ ਆਪਣੇ ਜਨਮ ਅਸਥਾਨ ਅਖਾੜੇ ਨਗਰ ਆ ਗਏ।

## ਅਨੰਦ ਕਾਰਜ

ਅਠਾਰਾਂ ਸਾਲ ਦੀ ਉਮਰ ਵਿੱਚ ਆਪ ਜੀ ਦੀ ਸ਼ਾਦੀ ਸ੍ਰ: ਬਸੰਤ ਸਿੰਘ ਜੀ ਦੀ ਸਪੁੱਤਰੀ ਬੀਬੀ ਕਿਸ਼ਨ ਕੌਰ ਨਾਲ ਪੂਰਨ ਗੁਰ ਮਰਯਾਦਾ ਅਨੁਸਾਰ ਪਿੰਡ ਰਾਜੋਆਣਾ ਜ਼ਿਲ੍ਹਾ ਲੁਧਿਆਣਾ ਵਿਖੇ ਹੋਈ। ਵਿਆਹ ਤੋਂ ਮਗਰੋਂ ਦੋ ਸਾਲ ਆਪ ਆਪਣੇ ਪਿਤਾ ਜੀ ਨਾਲ ਖੇਤੀ ਕਰਾਉਂਦੇ ਰਹੇ। ਗ੍ਰਹਿਸਤ ਜੀਵਨ ਵਿੱਚ ਵੀ ਆਪ ਸਹਿਜ ਅਵਸਥਾ ਵਿੱਚ ਰਹਿੰਦੇ ਤੇ ਬਹੁਤ ਸਮਾਂ ਸਿਮਰਨ ਭਜਨ ਵਿੱਚ ਸਫਲ ਹੁੰਦਾ।

## ਆਪ ਜੀ ਦਾ ਪਰਿਵਾਰ

ਗੁਰੂ ਦੀ ਕਿਰਪਾ ਸਹਿਤ ੧੯੨੩ ਈ: ਮੁ: ਪੋਹ ਮਹੀਨੇ ਆਪ ਜੀ ਦੇ ਘਰ ਸ਼ਾਂਤ ਸਰੂਪ ਵੱਡੇ ਸਪੁੱਤਰ ਭਾਈ ਕਰਤਾਰ ਸਿੰਘ ਜੀ ਦਾ ਜਨਮ ਹੋਇਆ ਅਤੇ ੧੯੩੨ ਈ: ਮੁਤਾਬਿਕ ਵੈਸਾਖ ਮਹੀਨੇ ਭਾਈ ਭਗਵਾਨ ਸਿੰਘ ਜੀ ਨੇ ਜਨਮ ਲਿਆ। ਅੱਜ ਕਲ੍ਹ ਇਹ ਦੋਵੇਂ ਗੁਰਮੁੱਖ ਪਿਆਰੇ ਰੁਦਰਪੁਰ (ਯੂ.ਪੀ.) ਵਿਖੇ ਧਰਮ ਦੀ ਕਿਰਤ, ਖੇਤੀ ਦਾ ਕੰਮ ਚਲਾਉਂਦੇ ਹਨ ਤੇ ਗੁਰੂ ਘਰ ਦੇ ਬੜੇ ਸ਼ਰਧਾਵਾਨ ਤੇ ਨਿੱਤਨੇਮੀ ਹਨ। ਭਾਈ ਭਗਵਾਨ ਸਿੰਘ ਜੀ ਗੁਰਬਾਣੀ ਦਾ ਬੜਾ ਅਨੰਦ ਤੇ ਵੈਰਾਗਮਈ ਕੀਰਤਨ ਕਰਦੇ ਹਨ। ਦੋਵੇਂ ਭਾਈ ਅਤੇ ਅੱਗੇ ਬੱਚੇ ਵੀ ਅਖੰਡਪਾਠੀ ਤੇ ਉੱਚੇ ਜੀਵਨ ਵਾਲੇ ਹਨ। ਸਤਿਗੁਰੂ ਜੀ ਦੀ ਕਿਰਪਾ ਨਾਲ :-

'ਵਧੀ ਵੇਲ ਬਹੁ ਪੀੜੀ ਚਾਲੀ।।'

ਅਨੁਸਾਰ ਵਡਭਾਗੀ ਪ੍ਰਵਾਰ ਹੈ, ਸਾਰੇ ਅੰਮ੍ਰਿਤਧਾਰੀ, ਰਹਿਤ ਵਿੱਚ ਤਿਆਰ-ਬਰ-ਤਿਆਰ, ਸੰਤ ਸੇਵੀ ਤੇ ਨਿਰਮਲ ਆਤਮਾ ਹਨ, ਸਤਿਗੁਰੂ ਜੀ ਦੀ ਕਿਰਪਾ ਹੈ। ਭੁਝੰਗੀ ਅਵਤਾਰ ਸਿੰਘ 'ਬਾਈ' ਨੇ ਜੱਥੇ ਵਿੱਚ ਰਹਿ ਕੇ ਬਹੁਤ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ, ਸੁੰਦਰ ਕਥਾ ਕਰਦਾ ਹੈ ਅਤੇ ਬਹੁਤ ਹੋਣਹਾਰ ਹੈ, ਸਤਿਗੁਰੂ ਜੀ ਹੋਰ ਵੀ ਮਿਹਰ ਕਰਨ, ਗੁਰੂ ਕੇ ਚਰਨਾਂ ਵਿੱਚ ਅਰਦਾਸ ਹੈ, ਇਸੇ

ਤਰ੍ਹਾਂ ਹੀ ਤਿਆਰ-ਪੁਰ-ਤਿਆਰ ਰਹੇ।

### *ਸੰਤਾਂ ਮਹਾਤਮਾਂ ਦੇ ਦਰਸ਼ਨਾਂ ਦਾ ਚਾਅ*

ਜਦ ਵੀ ਕਿਸੇ ਚੰਗੇ ਭਜਨੀਕ ਸੰਤ ਮਹਾਤਮਾਂ ਦੀ ਕਨਸੋਅ ਗਿਆਨੀ ਗੁਰਬਚਨ ਸਿੰਘ ਜੀ ਦੇ ਕੰਨਾਂ ਵਿੱਚ ਪੈਂਦੀ ਤਾਂ ਆਪ ਬੜੇ ਸ਼ਰਧਾ ਤੇ ਪ੍ਰੇਮ ਨਾਲ ਦਰਸ਼ਨਾਂ ਨੂੰ ਜਾਂਦੇ। ਪਰ ਇਹਨਾਂ ਦੀ ਰੂਹ ਦੀ ਤੜਪ, ਗੁਰਬਾਣੀ ਦੀਆਂ ਗਹਿਰ ਗੰਭੀਰ ਡੂੰਘਿਆਈਆਂ ਨੂੰ ਸਮਝਣ ਲਈ ਇਨ੍ਹਾਂ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਫਰੀਦਕੋਟ ਵਾਲਾ ਟੀਕਾ, ਪਰ ਨਿਰਮਲੇ ਵਿਦਵਾਨਾਂ ਦਾ ਤਿਆਰ ਕੀਤਾ ਹੋਇਆ, ਬੜੇ ਗਹੁ ਨਾਲ ਪੜ੍ਹਿਆ ਅਤੇ ਗਿਆਨ ਵਿਸ਼ਾਲ ਕੀਤਾ। ਇਨ੍ਹਾਂ ਅਨੁਭਵ ਕੀਤਾ ਕਿ ਜਿਸ ਆਤਮਿਕ ਰਸ, ਆਤਮਿਕ ਸਾਧਨਾਂ, ਅਰਸ਼ੀ ਉਡਾਰੀਆਂ ਦਾ ਗੁਰਬਾਣੀ ਵਿੱਚ ਕਥਨ ਆਉਂਦਾ ਹੈ ਉਸ ਨਿਰਾਵਰਨ ਗਿਆਨ ਤੇ ਸਰੂਪ ਦੇ ਅਨੁਭਵ ਦੀ ਪ੍ਰਾਪਤੀ ਦੀ ਅਜੇ ਵਿਸ਼ੇਸ਼ ਲੋੜ ਹੈ।

### *ਸਿੰਘ ਸਭਾ ਲਹਿਰ ਦਾ ਅਰੰਭ*

ਪਹਿਲੋਂ ਪਹਿਲ 'ਸਿੰਘ ਸਭਾ ਲਹਿਰ' ਕਈ ਸਾਲ ਕੇਵਲ ਸ਼ਹਿਰਾਂ ਵਿੱਚ ਤੇ ਖ਼ਾਸ ਕਰਕੇ ਲਾਹੌਰ, ਅੰਮ੍ਰਿਤਸਰ ਵਿੱਚ ਹੀ ਸੀਮਤ ਰਹੀ। ਪਰ ੧੯੦੩-੪ ਈ: 'ਚ ਪਿੰਡਾਂ ਵਿੱਚ ਵੀ ਜ਼ੋਰ ਫੜਨ ਲੱਗੀ। ਸਭ ਤੋਂ ਪਹਿਲਾਂ ਕੁਝ ਗੁਰਮੁਖ ਸੰਤਾਂ ਨੇ ਇਸ ਲਹਿਰ ਨੂੰ ਨਵਾਂ ਜਨਮ ਦਿੱਤਾ ਅਤੇ ਬੜਾ ਪ੍ਰਭਾਵਸ਼ਾਲੀ ਬਣਾਇਆ। ਜਿਨ੍ਹਾਂ ਵਿਚੋਂ ਇਤਿਹਾਸ ਦੇ ਪੰਨਿਆਂ ਉਤੇ ਸੁਨਹਿਰੀ ਅੱਖਰਾਂ ਵਿੱਚ ਬ੍ਰਹਮ ਗਿਆਨੀ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ 'ਨਾਰੰਗਵਾਲ' (ਲੁਧਿਆਣਾ), ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ, ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਆਦਿ ਮਹਾਤਮਾਂ ਦੇ ਨਾਮ ਧਰੂਅ ਤਾਰੇ ਵਾਂਗ ਚਮਕਦੇ ਹਨ। ਇਹ ਸਾਰੇ ਸੰਤ ਮਹਾਤਮਾਂ ਖਾਲਸਾ ਪੰਥ ਨੂੰ ਚੜ੍ਹਦੀਆਂ ਕਲਾ ਵਿੱਚ ਲਿਜਾਣ ਲਈ ਗੁਰੂ ਘਰ ਦੀ ਉੱਚੀ ਸੁੱਚੀ ਸੇਵਾ ਜਾਣ ਕੇ ਏਕਤਾ ਨਾਲ ਗੁਰਮਤਿ ਪ੍ਰਚਾਰ ਕਰਦੇ ਸਨ।

## ਅਖਾੜੇ ਵਿਖੇ ਸਿੰਘ ਸਭਾ ਦਾ ਸਮਾਗਮ

੧੯੨੦ ਈ: ਵਿੱਚ ਪਿੰਡ ਅਖਾੜੇ ਵਿਖੇ ਸਿੰਘ ਸਭਾ ਦਾ ਭਾਰੀ ਸਮਾਗਮ ਹੋਇਆ, ਇਸ ਪੰਥਕ ਦੀਵਾਨ ਵਿੱਚ ਕਥਾ, ਕੀਰਤਨ ਤੇ ਪ੍ਰਚਾਰ ਦੀ ਅੰਮ੍ਰਿਤ ਰੂਪ ਵਰਖਾ ਲਗਾਤਾਰ ਪੰਜ ਦਿਨ ਹੁੰਦੀ ਰਹੀ। ਅਨੇਕਾਂ ਗੁਰਮੁਖਿ, ਸੰਤ, ਰਾਗੀ, ਢਾਡੀ, ਪ੍ਰਚਾਰਕ ਜੱਥੇ ਪੁੱਜੇ ਅਤੇ ਬੁੱਢੇ ਦਲ ਦੇ ਹੱਠੀ ਤਪੀ ਤੇ ਸਿਦਕੀ ਜੱਥੇਦਾਰ ਬਾਬਾ ਸਾਹਿਬ ਸਿੰਘ ਜੀ ਦਲ ਸਮੇਤ ਵਹੀਰਾਂ ਘੱਤ ਕੇ ਆਏ। ਪਰਉਪਕਾਰੀ ਬਾਬਾ ਹਰਨਾਮ ਸਿੰਘ ਜੀ, ਸ: ਤੇਜਾ ਸਿੰਘ ਜੀ ਸਮੁੰਦਰੀ, ਜਪੀ ਤਪੀ ਬਾਬਾ ਭਗਵਾਨ ਸਿੰਘ ਜੀ, ਗਿਆਨੀ ਹਰੀ ਸਿੰਘ ਜੀ, ਪਟਿਆਲੇ ਤੋਂ ਪੰਡਤ ਗੁਰਬਖਸ਼ ਸਿੰਘ ਜੀ, ਬ੍ਰਹਮ ਗਿਆਨੀ ਦੇਸ਼-ਭਗਤ ਬਾਬਾ ਵੈਸਾਖਾ ਸਿੰਘ ਜੀ ਦਦੇਹਰ ਵਾਲੇ, ਸਕੱਤਰ ਸੰਤਾ ਸਿੰਘ ਜੀ, ਪੰਡਿਤ ਵਰਿਆਮ ਸਿੰਘ ਜੀ, ਹੋਰ ਬਹੁਤ ਪ੍ਰਚਾਰਕ ਕੀਰਤਨੀ ਜੱਥੇ ਅਤੇ ਪੰਥ ਦੇ ਮਹਾਨ ਵਿਦਵਾਨ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਵੀ ਆਏ ਹੋਏ ਸਨ।

## ਸੰਤ ਸੁੰਦਰ ਸਿੰਘ ਜੀ ਦੀ ਕਥਾ ਤੋਂ ਪ੍ਰਭਾਵਤ

ਅਖਾੜੇ ਵਿਖੇ ਹੀ ਸੰਤ ਸੁੰਦਰ ਸਿੰਘ ਜੀ ਦੇ ਮੁਖਾਰਬਿੰਦ ਤੋਂ ਹੋਈ ਅੰਮ੍ਰਿਤ ਰੂਪ ਗੁਰਬਾਣੀ ਦੀ ਕਥਾ ਦਾ ਮਿਕਨਾਤੀਸੀ ਪ੍ਰਭਾਵ, ਉਨ੍ਹਾਂ ਦੇ ਅਨੂਪਮ ਦਰਸ਼ਨ ਕਰ ਕੇ, ਆਪ ਜੀ ਦੇ ਮਨ ਤੇ ਐਸਾ ਪਿਆ ਕਿ ਨਿਰਮਲ ਰੂਹ ਪਰਮ ਪ੍ਰੇਮ ਵਿੱਚ ਲੀਨ ਹੋ ਗਈ। ਮਹਾਂਪੁਰਖਾਂ ਨੇ ਉਸ ਦਿਨ ਜੈਤਸਰੀ ਦੀ ਵਾਰ ਦੇ ਪਹਿਲੇ ਸਲੋਕ :-

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ।" [੭੦੫]

ਦੀ ਅੰਮ੍ਰਿਤ ਰੂਪ ਕਥਾ ਮਗਰੋਂ ਇਕ ਸਬਦ :-

'ਗੁਰ ਕਾ ਬਚਨੁ ਬਸੈ ਜੀਅ ਨਾਲੇ।।' [੬੭੯]

ਦਾ ਐਸਾ ਸੁੰਦਰ ਮਨੋਹਰ ਕੀਰਤਨ ਕੀਤਾ।

ਯਥਾ :- 'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥' [੩੨੦]

ਉਸ ਵੇਲੇ ਸਤਿਗੁਰੂ ਜੀ ਦੀ ਇਹਨਾਂ (ਗਿ: ਗੁਰਬਚਨ ਸਿੰਘ ਜੀ 'ਖਾਲਸਾ') ਤੇ ਐਸੀ ਅਪਾਰ ਕਿਰਪਾ ਹੋਈ ਕਿ ਆਉਂਦੇ ਜਾਂਦੇ ਸਵਾਸਾਂ ਦੇ ਨਾਲ ਵਾਹਿਗੁਰੂ' 'ਵਾਹਿਗੁਰੂ' ਦਾ ਜਾਪ ਸੁਤੇ ਸਿਧ ਹੀ ਹੋਣ ਲੱਗ ਗਿਆ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਸਰੂਪ ਇਸ ਅਭਿਲਾਖੀ ਆਤਮਾ ਨੂੰ ਸਾਖਿਆਤ ਰੂਪ ਵਿੱਚ 'ਅਕਾਲ ਪੁਰਖ' ਦਾ ਆਪਣਾ ਪ੍ਰਕਾਸ਼ ਭਾਸਿਆ :-

'ਮੇਰੈ ਮਨਿ ਪ੍ਰੇਮ ਲਗੋ ਹਰਿ ਤੀਰ ॥' [੮੬੧]

ਅਨੁਸਾਰ ਕਥਾ ਵਾਲੇ ਅਨਿਆਲੇ ਤੀਰ ਹਿਰਦੇ-ਵੇਧਕ ਬਚਨਾਂ ਦਾ ਅਤੇ ਕੀਰਤਨ ਦਾ ਐਸਾ ਅਨੰਦ ਤੇ ਰਸ ਆਇਆ ਕਿ ਇਹਨਾਂ ਦਾ ਮਨ ਗਦ-ਗਦ ਹੋ ਗਿਆ, ਜਿਸ ਗੁਰ ਮਾਰਗ ਸਬਦ ਸੁਰਤ ਦੇ ਮੇਲ ਦੇ ਇਹ ਪਾਂਧੀ ਸਨ, ਉਸ ਦੀ ਸੋਧ ਹੁਣ ਇਹਨਾਂ ਨੂੰ ਮਿਲ ਗਈ :-

ਯਥਾ:-'ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ ॥' [੨੦੪]

## *ਸੰਤਾਂ ਨਾਲ ਬਚਨ ਬਿਲਾਸ*

ਜਦ ਦੀਵਾਨ ਦਾ ਭੋਗ ਪਿਆ ਤਾਂ ਇਹਨਾਂ ਨੇ ਸੰਤ ਸੁੰਦਰ ਸਿੰਘ ਜੀ ਨੂੰ ਹੱਥ ਜੋੜ ਕੇ ਫ਼ਤਹਿ ਗਜਾਈ ਮਗਰੋਂ ਚੁੱਪ ਹੋ ਰਹੇ। ਇਸ ਚੁੱਪ ਸ਼ਰਧਾ ਤੇ ਆਪ ਵਾਰਨੀ ਜੁਹਾਰ ਨੂੰ ਇਕ ਜੀਅ ਦਾਨ ਦੀ ਜਾਚਣਾ ਦਾ ਰੂਪ ਦੇ ਦਿੱਤਾ।

ਪੂਰਨ ਸੰਤ ਗਿਆਨੀ ਸੁੰਦਰ ਸਿੰਘ ਜੀ ਅਨਬੋਲਤ ਹੀ ਇਸ ਆਤਮਿਕ ਅਭਿਲਾਖੀ ਦੀ ਤਾਂਘ ਦਾ ਹਾਲ ਜਾਣ ਗਏ ਅਤੇ ਪਿਆਰ ਵਿੱਚ ਆ ਕੇ ਕਿਹਾ, 'ਗੁਰਬਾਣੀ ਦੇ ਇਹ ਅਦੁੱਤੀ ਰੰਗ ਪ੍ਰਾਪਤ ਕੀਤੇ ਗੁਰਮੁਖ ! ਦੱਸ ਤੇਰੀ ਕੀ ਇੱਛਾ

ਹੈ?' ਤਾਂ ਅੱਗੋਂ ਸਾਧੂ ਸੁਭਾਅ ਵਾਲੇ ਅਧਿਕਾਰੀ ਨੇ ਨਿੰਮਰੀ ਭੂਤ ਹੋ ਕੇ ਇਕ ਯਾਚਨਾ ਕੀਤੀ :

'ਗੁਰਮੁਖਿ ਪਿਆਰੇ ਆਇ ਮਿਲ, ਮੈ ਚਿਰੀ ਵਿਛੁੰਨੇ ਰਾਮ ਰਾਜੇ।।
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ, ਹਰਿ ਨੈਣ ਰਸਿ ਭਿੰਨੇ।। [੪੪੯]

'ਮੇਰੇ ਤੇ ਕ੍ਰਿਪਾ ਕਰੋ ਜੀ, ਨਾਮ ਦੀ ਦਾਤ ਬਖਸ਼ੋ।' ਅੱਗੋਂ ਵੱਡੇ ਮਹਾਂ ਪੁਰਖਾਂ ਨੇ ਜੋ ਉੱਤਰ ਦਿੱਤਾ ਉਸ ਨੂੰ ਗਿਆਨੀ ਗੁਰਬਚਨ ਸਿੰਘ ਜੀ ਨੇ ਸ੍ਰੀ ਗੁਰਮੁਖ ਪ੍ਰਕਾਸ਼ ਵਿੱਚ ਪੰਨਾ ੯੧੪ ਤੇ ਇਉਂ ਲਿਖਿਆ ਹੈ :-

'ਗੁਰਮਤਿ ਮੇਂ ਇਹ ਰੀਤ ਪਿਆਰੇ।
ਅੰਮ੍ਰਿਤ ਛਕ ਪੰਚਾਂ ਹਿਤ ਧਾਰੇ।
ਦਸ ਗੁਰ ਰੂਪ ਗੁਰੂ ਗ੍ਰੰਥ ਅਪਾਰਾ।
ਦੇਵਹਿ ਸਤਿਗੁਰ ਨਾਮ ਆਧਾਰਾ।। ੯੦।।

## *ਅੰਮ੍ਰਿਤ ਛਕ ਕੇ ਪੂਰਨ ਖ਼ਾਲਸਾ ਸਜਣਾ*

ਅਗਲੇ ਦਿਨ ਸੰਤ ਸੁੰਦਰ ਸਿੰਘ ਜੀ ਨੇ ਪੰਜਾਂ ਪਿਆਰਿਆਂ ਵਿੱਚ ਲੱਗ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ ਵਿੱਚ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ, ਪੰਜ ਸੌ ਸਿੰਘਾਂ ਨੂੰ ਅੰਮ੍ਰਿਤ ਛਕਾਇਆ, ਜਿਨ੍ਹਾਂ ਵਿੱਚ ਜਗਿਆਸੂ ਗੁਰਬਚਨ ਸਿੰਘ ਵੀ ਅੰਮ੍ਰਿਤ ਛਕ ਕੇ ਐਸਾ ਤੱਤ ਖਾਲਸਾ ਸਜਿਆ ਕਿ ਸਾਰੀ ਉਮਰ ਤੱਤ ਬੇਤੇ ਖਾਲਸੇ ਦੇ ਆਦਰਸ਼ਾਂ ਨੂੰ ਨਿਭਾਉਣ ਲਈ ਆਪਣੇ ਜੀਵਨ ਨੂੰ ਨਿਰੰਤਰ ਤਪੱਸਿਆ ਬਣਾ ਲਿਆ। ਆਪਣਾ ਤਖੱਲਸ ਵੀ 'ਖਾਲਸਾ' ਹੀ ਰੱਖਿਆ। ਉਸੇ ਦਿਨ ਤੋਂ ਪੰਜਾਂ ਪਿਆਰਿਆਂ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਧਰਮ ਦੇ ਪਿਤਾ, ਖਾਲਸੇ ਦੇ ਮਾਤਾ ਸਾਹਿਬ ਦੇਵ ਕੌਰ ਜੀ ਨੂੰ ਧਰਮ ਦੇ ਮਾਤਾ, ਜਨਮ ਸ੍ਰੀ ਕੇਸਗੜ੍ਹ ਸਾਹਿਬ ਦਾ ਤੇ ਵਾਸੀ ਸ੍ਰੀ ਅਨੰਦਪੁਰ ਸਾਹਿਬ ਨਿਸਚੇ ਕੀਤਾ। ਪੰਜਾਂ ਪਿਆਰਿਆਂ ਦੁਆਰਾ ਬਖ਼ਸ਼ਿਆ ਹੋਇਆ (ਵਾਹਿਗੁਰੂ) ਗੁਰਮੰਤ੍ਰ ਤੇ ਮੂਲਮੰਤ੍ਰ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ

ਗੁਰਪ੍ਰਸਾਦਿ।। ਜਪੁ।। ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।। ੧।। ਦ੍ਰਿੜ੍ਹ ਕੀਤਾ। ਸਤਿਗੁਰੂ ਜੀ ਦੀ ਐਸੀ ਕਿਰਪਾ-ਭਰੀ ਨਿਗਾਹ ਇਨ੍ਹਾਂ ਤੇ ਪਈ ਕਿ ਆਪਾ ਭੁੱਲ ਗਿਆ, ਮਨ ਵਿੱਚ ਸ਼ਾਂਤੀ, ਹਿਰਦੇ ਵਿੱਚ ਸਿਮਰਨ ਦਾ ਝਰਨਾ ਵਹਿ ਤੁਰਿਆ, ਜੋ ਅਖੀਰਲੇ ਸਵਾਸ ਤੱਕ ਇਕ-ਰਸ ਵਹਿੰਦਾ ਰਿਹਾ। ਤਨ, ਮਨ, ਧਨ ਸਭ ਗੁਰੂ ਕਾ ਜਾਣ ਕੇ ਗੁਰਚਰਨਾਂ ਵਿੱਚ ਹੀ ਉਸੇ ਦਿਨ ਤੋਂ ਅਰਪ ਦਿੱਤਾ :-

'ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ।।
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ।। ੨।।
ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ।।
ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ।। ੩।।
ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ।।
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰ ਕੀਓ ਬੰਧਾਨੀ।। ੪।। ੫।।'[੬੭੧]

## *ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ*

ਅਜੇ ਅੰਮ੍ਰਿਤ ਪਾਨ ਕੀਤਾ ਹੀ ਸੀ ਕਿ ੧੯੨੧ ਈਸਵੀ ਵਿੱਚ ਗੁਰਦੁਆਰਾ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਵਰਤ ਗਿਆ। ਭਰੋਸੇ ਤੇ ਸਿੱਖੀ ਦੀ ਤੜਪ ਕਰ ਕੇ ਆਪ ਜੀ ਨਨਕਾਣੇ ਸਾਹਿਬ ਚਲੇ ਗਏ, ਉਥੇ ਉਹ ਦ੍ਰਿਸ਼ ਵੇਖਿਆ ਜਿਥੇ ਕਿ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਨੂੰ ਜੰਡ ਨਾਲ ਬੰਨ੍ਹ ਕੇ ਸਾੜਿਆ ਗਿਆ ਸੀ, ਅੱਖਾਂ ਵਿੱਚ ਜਲ ਭਰ ਆਇਆ। ਬਾਹਰ ਉਹ ਭੱਠੀ ਵੇਖੀ, ਜਿਥੇ ਭਾਈ ਦਲੀਪ ਸਿੰਘ ਜੀ ਨੂੰ ਜਿਉਂਦਿਆਂ ਅੱਗ ਵਿੱਚ ਸੁੱਟ ਕੇ ਭੁੰਨ ਦਿੱਤਾ ਗਿਆ ਸੀ। ਅੰਦਰ ਉਹ ਅੰਗੀਠਾ ਵੇਖਿਆ ਜਿਥੇ ਅਧਮੋਏ ਸਿੰਘਾਂ ਤੇ ਮਿੱਟੀ ਦਾ ਤੇਲ ਪਾ ਕੇ ਸਾੜ ਦਿੱਤਾ ਗਿਆ ਸੀ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹੋਈ ਬੇਅਦਬੀ ਸਹਾਰੀ ਨਾ ਗਈ। ਮਹੰਤ ਨਰੈਣੂ ਦੇ ਜ਼ੁਲਮ ਅਤੇ ਸਿੰਘਾਂ ਦੇ ਸ਼ਾਂਤਮਈ ਸਹਿਣਸ਼ੀਲਤਾ ਦਾ ਬੇਮਿਸਾਲ ਨਮੂਨਾ ਵੇਖਿਆ। ਸੰਗਤਾਂ ਨੇ 'ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ' ਦੇ ਥਾਂ ਥਾਂ ਸ੍ਰੀ ਅਖੰਡ ਪਾਠ ਕਰਵਾਏ। ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕਰਕੇ ਆਪਾ ਵਾਰ ਕੇ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਪ੍ਰਾਪਤ ਕੀਤੀਆਂ ਅਤੇ ਨਰੈਣੂ ਡਰਦਾ ਗੌਰਮਿੰਟ ਦੀ ਝੋਲੀ ਜਾ ਪਿਆ। ਇਸ ਨਾਲ 'ਗੁਰਦੁਆਰਾ ਸੁਧਾਰ' 'ਅਕਾਲੀ ਲਹਿਰ' ਜ਼ੋਰ ਫੜ ਗਈ। ਸ੍ਰੀ ਨਨਕਾਣਾ ਸਾਹਿਬ ਦੇ ਇਸ ਸ਼ਹੀਦੀ ਸਾਕੇ ਨੇ ਆਪ ਜੀ ਦੇ ਹਿਰਦੇ ਵਿਚ 'ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚਿ ਅਗਨੀ ਆਪੁ ਜਲਾਈ' (੭੫੭) ਵਾਲਾ ਸਿਦਕ ਉਪਜਾਇਆ।

## *ਗੁਰਧਾਮ ਯਾਤਰਾ, ਸਿਮਰਨ ਤੇ ਅਲੌਕਿਕ ਨਜ਼ਾਰਾ*

ਸ੍ਰੀ ਨਨਕਾਣਾ ਸਾਹਿਬ ਦੀ ਵਾਪਸੀ ਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਸੰਗਰਾਣਾ ਸਾਹਿਬ, ਖਡੂਰ ਸਾਹਿਬ ਦੇ ਦਰਸ਼ਨ ਕਰ ਕੇ ਸ੍ਰੀ ਗੋਇੰਦਵਾਲ ਸਾਹਿਬ ਪੁੱਜੇ। ਇਥੇ ਚਉਰਾਸੀ ਕੱਟਣ ਹਿੱਤ ਸ੍ਰੀ ਬਾਉਲੀ ਸਾਹਿਬ ਵਿੱਚ ਤੇ ਵਿਧੀ ਪੂਰਬਕ ਜਪੁਜੀ ਸਾਹਿਬ ਦੇ ੮੪ ਪਾਠ, ੮੪ ਵਾਰੀ ਸਣੇਂ ਕੇਸੀ ਇਸ਼ਨਾਨ ਕਰ ਕੇ ਕੜਾਹ ਪ੍ਰਸ਼ਾਦਿ ਕਰਵਾ ਕੇ, ਅਰਦਾਸ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਇਥੋਂ ਆਪ ਜੀ ਨੇ ਤਰਨ ਤਾਰਨ ਸਾਹਿਬ, ਝਬਾਲ, ਬੀੜ ਬਾਬਾ ਬੁੱਢਾ ਜੀ, ਸੰਨ੍ਹ ਸਾਹਿਬ, ਗੁਰੂ ਕੀ ਵਡਾਲੀ ਹੁੰਦੇ ਹੋਏ ਛੇਹਰਟਾ ਸਾਹਿਬ ਦਰਸ਼ਨ ਕਰਕੇ ਤਿੰਨ ਮਹੀਨੇ ਸ੍ਰੀ ਅੰਮ੍ਰਿਤਸਰ ਸਾਹਿਬ ਕਥਾ ਕੀਰਤਨ ਦਾ ਅਨੰਦ ਮਾਣਿਆ ਤੇ ਗੁਰਮੰਤ੍ਰ ਤੇ ਮੂਲਮੰਤ੍ਰ ਦਾ ਅਭਿਆਸ ਕਰਕੇ ਮਨ ਹੋਰ ਸਿਮਰਨ ਵਿੱਚ ਲੀਨ ਕੀਤਾ।

[ਇਹ ਵਿਸ਼ੇਸ਼ ਜਾਪ 'ਸ੍ਰੀ ਹਰਿਮੰਦਰ ਸਾਹਿਬ' ਦੀ ਸਭ ਤੋਂ ਉਪਰਲੀ ਛੱਤ ਤੇ ਕੀਤਾ। ਉਹ ਜਗ੍ਹਾਂ ਦਾਸ ਨੂੰ ਆਪ ਨੇ ੧੯੬੪ ਈ: ਨੂੰ ਵਿਸਾਖੀ ਵਾਲੇ ਦਿਨ ਸ਼ਾਮ ਨੂੰ ਵਿਖਾਈ। ਜਿੱਥੇ ਕਿ ਆਪ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੀ ਬਖ਼ਸ਼ਿਸ਼ ਦਾ ਅਲੌਕਿਕ ਨਜ਼ਾਰਾ ਹੋਇਆ ਸੀ। ਸਭ ਤੋਂ ਪਹਿਲਾਂ 'ਖ਼ਾਲਸਾ' ਜੀ ਨੇ, ਉਸ ਦਿਨ, ਉਸੇ ਅਸਥਾਨ, ਉਸੇ ਜਗ੍ਹਾਂ ਤੇ ਜਦੋਂ ਦਾਸ ਸੁਖਮਨੀ ਸਾਹਿਬ ਦਾ ਪਾਠ ਸੁਣਾ ਰਿਹਾ ਸੀ ੧੯ਵੀਂ ਅਸਟਪਦੀ ਦੀ ਇਹ ਪਉੜੀ ਸੀ :-

'ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥ ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥ ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥ ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥ ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥ ੨॥' [੨੮੬]

ਬਖ਼ਸ਼ਿਸ਼ ਭਰੇ ਬਚਨ ਕਹੇ, ਅੱਗੇ ਤੋਂ ਟਕਸਾਲ ਦੀ ਸੇਵਾ ਤੈਨੂੰ ਸੌਂਪਣੀ ਹੈ ਅੱਗੇ ਵਾਸਤੇ 'ਜਤੁ ਪਾਹਾਰਾ ਧੀਰਜੁ ਸੁਨਿਆਰੁ॥' ਪੂਰਨ ਜਤੀ ਰਹਿਣਾ ਤੇ ਸਾਵਧਾਨ ਹੋ ਜਾ। ਦੋ ਭੁੰਜਗੀ ਹੋ ਚੁੱਕੇ ਹਨ, ਇਤਨੇ ਹੀ ਆਉਣੇ ਸੀ। ਇਹ ਬਚਨ ਸੁਣ ਕੇ ਦਾਸ ਨੂੰ ਬਹੁਤ ਸਮਾਂ ਦੇਸ ਕਾਲ ਭੁੱਲਿਆ ਰਿਹਾ, ਚੁੱਪ ਵੱਟੀ ਰੱਖੀ ਤੇ ਫਿਰ ਬਾਣੀ ਅੱਗੇ ਸੁਨਾਉਣ ਲੱਗ ਪਿਆ ਸੀ।]

ਇਥੋਂ ਆਪ ਜੀ ਸ੍ਰੀ ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਦੇ ਦਰਸ਼ਨਾਂ ਲਈ ਚਲੇ ਗਏ। ਫਿਰ ਚਮਕੌਰ ਸਾਹਿਬ ਚਾਲੀ ਦਿਨ ਬਉਲੀ ਸਾਹਿਬ ਵਿੱਚ ਗਲ ਗਲ ਜਲ ਵਿੱਚ ਖਲੋ ਕੇ ਸਿਮਰਨ ਕੀਤਾ ਤੇ ਫਿਰ ਆਪਣੇ ਪਿੰਡ ਅਖਾੜੇ ਆ ਕੇ ਕੁਝ ਸਮਾਂ ਰਹੇ।

## *ਜੱਥੇ ਵਿੱਚ ਪੱਕੇ ਤੌਰ ਤੇ ਆਉਣਾ*

੧੯੨੧ ਈ: ਮੁਤਾਬਿਕ ਸਾਵਣ ਦੀ ਸੰਗਰਾਂਦ ਵਾਲੇ ਦਿਨ ਭਿੰਡਰੀਂ ਗੁਰਦੁਆਰੇ ਸਾਹਿਬ ਪਹੁੰਚ ਕੇ ਮਹਾਂ ਪੁਰਖਾਂ ਨੂੰ ਮਿਲੇ ਤੇ ਨਿੰਮ੍ਰਤਾ ਸਹਿਤ ਹੱਥ ਜੋੜ ਕੇ ਬੇਨਤੀ ਕੀਤੀ, 'ਦਾਸ ਨੂੰ ਆਪਣੇ ਜੱਥੇ ਵਿੱਚ ਰੱਖ ਕੇ ਬ੍ਰਹਮ ਵਿੱਦਿਆ ਦੀ ਦਾਤੁ ਬ੍ਰਖ਼ਸ਼ੋ ਜੀ।' ਮਹਾਂ ਪੁਰਖਾਂ ਨੇ ਬੜੇ ਪਿਆਰ ਨਾਲ ਜਗਿਆਸੂ ਦੇ ਮਸਤਕ ਵੱਲ ਨੀਝ ਲਾ ਕੇ ਵੇਖਿਆ ਤੇ ਇਸ ਕੁਦਰਤ ਅਮੋਲਕ ਹੀਰੇ ਨੂੰ ਜੌਹਰੀ ਦੀ ਨਿਗ੍ਹਾ ਨਾਲ ਪਰਖ ਕੇ ਭਵਿੱਖ ਦੀ ਮੁੰਦਰੀ ਵਿੱਚ ਜੜਨ ਲਈ ਸਾਂਭ ਕੇ ਗਲ ਨਾਲ ਲਾ ਲਿਆ ਅਤੇ ਆਪ ਜੀ ਪੱਕੇ ਤੌਰ 'ਤੇ ਜੱਥੇ ਵਿੱਚ ਰਹਿਣ ਲੱਗ ਪਏ।

## *ਜੱਥੇ ਵਿੱਚ ਰਹਿ ਕੇ ਸੇਵਾ ਸਿਮਰਨ*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰ ਪਹੁੰਚਣ ਲਈ ਅਖੰਡ ਸਰੂਪ ਦੇ ਆਸ਼ਕ ਬਣ ਕੇ ਆਪ ਜੀ ਜਥੇ, ਸੰਗਤ ਤੇ ਮਹਾਂ ਪੁਰਖਾਂ ਦੀ ਸੇਵਾ, ਨਾਮ, ਸਿਮਰਨ, ਅਭਿਆਸ, ਨਿਧਿਆਸਣ ਦੇ ਸਹਿਜ ਜਪ ਤਪ ਵਿੱਚ ਜੁੱਟ ਗਏ। ਘਰ ਬਾਰ ਦੇ ਮੋਹ ਨੂੰ ਤਿਆਗ ਕੇ ਆਪ ਜੀ ਕਈ ਵਾਰੀ ਪ੍ਰੇਮ ਨਾਲ ਗੁਰਬਾਣੀ ਦੀ ਇਹ ਪਵਿੱਤਰ ਤੁਕ ਪੜ੍ਹਿਆ ਕਰਦੇ :-

ਯਥਾ:-'ਮਾਤਰ ਪਿਤਰ ਤਿਆਗਿ ਕੈ
ਮਨੁ ਸੰਤਨ ਪਾਹਿ ਬੇਚਾਇਓ॥' [੧੨੩੦]

ਆਪ ਜੀ ਰੋਜ਼ ਨੇਮ ਨਾਲ ਇਕ ਵਜੇ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰ ਕੇ ਸਵਾ ਪਹਿਰ ਨਾਮ ਸਿਮਰਨ ਵਿੱਚ ਲੀਨ ਰਹਿੰਦੇ। ਮਹਾਂ ਪੁਰਖਾਂ ਨੇ ਗੁਰਦੁਆਰੇ ਸਾਹਿਬ ਦਾ ਇਸ਼ਨਾਨ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼, ਜਪੁ ਜੀ ਸਾਹਿਬ, ਸੁਖਮਨੀ ਸਾਹਿਬ ਦਾ ਪਾਠ ਅਤੇ ਕੀਰਤਨ ਅਰੰਭ ਕਰਾਉਣ ਦੀ ਸੇਵਾ ਆਪ ਇਨ੍ਹਾਂ ਨੂੰ ਸੌਂਪੀ ਜੋ ਕਿ ਆਪ ਜੀ ਬੜੀ ਸੁਘੜਤਾ, ਸੁੱਚਮ, ਸੰਜਮ, ਭਰੋਸੇ, ਪ੍ਰੇਮ ਤੇ ਦ੍ਰਿੜ੍ਹਤਾ ਨਾਲ ਨਿਭਾਉਂਦੇ ਰਹੇ।

## *ਵਿੱਦਿਆ ਪੜ੍ਹਨੀ ਤੇ ਵਿਸ਼ੇਸ਼ ਜਾਪ*

ਮਹਾਂਪੁਰਖਾਂ ਨੇ ਭਵਿੱਖ ਦੇ ਅਮੋਲਕ ਹੀਰੇ ਨੂੰ ਪਛਾਣਦਿਆਂ ਹੋਇਆਂ ਬੜੇ ਨਿੱਘੇ ਚਾਉ ਨਾਲ ਇਹਨਾਂ ਨੂੰ ਸਦਾ ਆਪਣੇ ਨਾਲ ਹੀ ਰੱਖਿਆ। ੧੯੨੧ ਤੋਂ ੧੯੩੦ ਈਸਵੀ ਤਕ ਇਹ ਲਗਾਤਾਰ ਉਹਨਾਂ ਦੀ ਸੇਵਾ ਸੰਗਤ ਵਿੱਚ ਰਹੇ। ਇਸ ਸਾਰੇ ਸਮੇਂ ਵਿੱਚ 'ਖਾਲਸਾ' ਜੀ ਨੇ ਸੰਤਾਂ ਪਾਸੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਸੰਪੂਰਨ ਚਾਰ ਕਥਾ ਸੁਣੀਆਂ। ਸੰਤ ਜੀ ਨੇ ਬੜੀ ਉਦਾਰਤਾ ਨਾਲ ਆਪ ਇਹਨਾਂ ਨੂੰ ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ ਸਵੱਯੇ, ਭਾਈ ਨੰਦ ਲਾਲ ਜੀ ਦੀ ਰਚਨਾ, ਦਸਮ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ), ਸ੍ਰੀ ਗੁਰੂ ਪੰਥ ਪ੍ਰਕਾਸ਼, ਸ੍ਰੀ ਗੁਰ

ਬਿਲਾਸ ਪਾ: ਛੇਵੀਂ, ਦਸਵੀਂ ਅਤੇ ਹੋਰ ਪ੍ਰਮਾਣੀਕ ਗ੍ਰੰਥ ਅਰਥ-ਮਈ ਵਿਆਖਿਆ ਕਰ ਕੇ ਉਚੇਰੇ ਗਹੁ ਤੇ ਪਿਆਰ ਨਾਲ ਪੜ੍ਹਾਣੇ। ਜਪਣ, ਸਿਮਰਨ, ਸਰਵਣ, ਮੰਨਣ, ਨਿਧਿਆਸਣ ਰਾਹੀਂ ਇਹਨਾਂ ਨੂੰ ਗੁਰਬਾਣੀ ਦੇ ਗੂਹੜ ਅਰਥਾਂ ਦੇ ਗਿਆਨ ਦਾ ਅਨੁਭਵ ਉਪਜਾਇਆ। ਉਪਰੰਤ ਦੂਜੇ ਮੱਤਾਂ ਦੀ ਜਾਣਕਾਰੀ ਲਈ ਵਿਚਾਰ ਸਾਗਰ, ਯੋਗ ਵੇਦਾਂਤ, ਪੰਜ ਦਸੀ, ਮੋਖਸ਼ ਪੰਥ ਤੇ ਹੋਰ ਗ੍ਰੰਥਾਂ ਦੇ ਨਾਲ ਨਾਲ ਗੁਰੂ ਇਤਿਹਾਸ ਦਾ ਖ਼ਾਸ ਤੌਰ ਤੇ ਅਧਿਐਨ ਕਰਵਾਇਆ। ਤਕਰੀਬਨ ਸਵਾ ਲੱਖ ਜਪੁ ਜੀ ਸਾਹਿਬ ਦੇ ਪਾਠ ਅਤੇ ੩੬ ਲੱਖ ਮੂਲ ਮੰਤ੍ਰ ਦਾ ਜਾਪ ਤੇ ਬੇਅੰਤ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਵਾਇਆ। ਆਪ ਜੀ ਦੇ ਮਨ ਵਿੱਚ ਬ੍ਰਹਮ ਵਿੱਦਿਆ ਦੀ ਪ੍ਰਾਪਤੀ ਦਾ, ਬੜੀ ਸ਼ਰਧਾ ਭਾਵਨਾ ਨਾਲ ਚਾਅ ਰਹਿੰਦਾ ਸੀ। ਜੋ ਵੀਚਾਰ ਆਪ ਕਥਾ ਵਿੱਚ ਸਰਵਣ ਕਰਦੇ, ਉਹ ਭਾਉ ਭਗਤੀ ਤੇ ਇਕਾਗਰਤਾ ਵਾਲਾ ਹਿਰਦਾ ਹੋਣ ਕਰ ਕੇ ਮਾਨੋ ਟੇਪ ਰਿਕਾਰਡ ਹੀ ਹੋ ਜਾਂਦਾ। ਗੁਰਬਾਣੀ ਦੇ ਅਨੁਭਵੀ ਅਰਥ ਲੋੜ ਪੈਣ 'ਤੇ ਆਪ ਦੁਬਾਰਾ ਮਹਾਂਪੁਰਖਾਂ ਕੋਲੋਂ ਪੁੱਛ ਲੈਂਦੇ :-

'ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖਿ ਲੇਹੁ।।' [੮੪]

ਅਨੁਸਾਰ ਹਿਰਦੇ ਵਿੱਚ ਹੀ ਲਿਖ ਲੈਂਦੇ।

ਸੰਤ ਬਾਬਾ ਸੁੰਦਰ ਸਿੰਘ ਜੀ ਨੂੰ ਪੂਰਨ ਬ੍ਰਹਮ ਗਿਆਨੀ ਗੁਰਸਿੱਖ ਜਾਣ ਕੇ, ਕਦੇ ਕਦੇ ਪ੍ਰੇਮ ਵਿੱਚ ਆ ਕੇ ਉਹਨਾਂ ਪਾਸ ਇਹ ਸ਼ਬਦ ਪੜ੍ਹਿਆ ਕਰਦੇ :-

ਗਉੜੀ ਮਹਲਾ ੫।।
'ਤੁਮ ਹਰਿ ਸੇਤੀ ਰਾਤੇ ਸੰਤਹੁ।।
ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ
ਓੜਿ ਪਹੁਚਾਵਹੁ ਦਾਤੇ।। ੧।।' [੨੦੯]

## ਗੁਰਬਾਣੀ 'ਤੇ ਪੂਰਨ ਭਰੋਸਾ ਅਤੇ ਗੁਰਸਿੱਖੀ ਜੀਵਨ

'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਮਹਾਰਾਜ ਤੇ ਦਸਾਂ ਪਾਤਸ਼ਾਹੀਆਂ ਦੀ

ਆਤਮਿਕ ਜੋਤਿ ਦਾ ਪੂਰਨ ਭਰੋਸਾ ਰੱਖਦੇ ਅਤੇ ਇਹ ਤੁੱਕਾਂ ਸੁਤੇ ਸਿੱਧ ਗਾਉਂਦੇ ਰਹਿੰਦੇ :-

'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ।।
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ।। [੯੮੨]
'ਸਤਿਗੁਰੂ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ ।।' [੩੦੪]
'ਸਤਿਗੁਰ ਬਚਨ, ਬਚਨ ਹੈ ਸਤਿਗੁਰ,
ਪਾਧਰੁ ਮੁਕਤਿ ਜਨਾਵੈ ਗੋ ।।' [੧੩੧੦]
'ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ।।' [੭੫੯]

ਇਸੇ ਪ੍ਰਕਾਰ ਆਪ ਜੀ ਦਾ ਮਨ ਸਦਾ ਗੁਰਬਾਣੀ ਵਿੱਚ ਹੀ ਲੱਗਾ ਰਹਿੰਦਾ। ਇਕ ਰਸ ਬ੍ਰਿਤੀ ਪ੍ਰੇਮ ਵਿੱਚ ਲੀਨ ਰਹਿੰਦੀ :-

ਕੇਦਾਰਾ ਮਹਲਾ ੫ ।। ਪ੍ਰਿਅ ਕੀ ਪ੍ਰੀਤਿ ਪਿਆਰੀ ।।
ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ।। (੧੧੨੦)

ਆਪ ਜੀ ਦੀ ਆਵਾਜ਼ ਬੜੀ ਸੁਰੀਲੀ, ਪਾਠ ਸ਼ੁੱਧ ਤੇ ਗੁਰਬਾਣੀ ਨਾਲ ਅਟੁੱਟ ਪਿਆਰ ਹੋਣ ਕਰਕੇ ਮਹਾਂਪੁਰਖਾਂ ਨੇ ਆਪ ਜੀ ਨੂੰ ਕਥਾ ਦਾ ਪਾਠੀ ਲਾ ਲਿਆ। 'ਖਾਲਸਾ' ਜੀ ਦਾ ਅੰਮ੍ਰਿਤ ਵੇਲੇ ਜਾਗਣਾ, ਨਿੱਤਨੇਮ ਵਿੱਚ ਪ੍ਰਪੱਕਤਾ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਪ੍ਰਤੀ ਸੇਵਾ ਭਾਵ ਦਾ ਚਾਉ ਤੇ ਅਦਬ, ਮਿੱਠਾ ਨਰਮ ਸੁਭਾਉ, ਦੁਨਿਆਵੀ ਤਿਆਗ ਤੇ ਨਾਮ ਸਿਮਰਨ ਦੀ ਮਸਤੀ ਵਾਲਾ ਜੀਵਨ, ਗੁਰਮਤਿ ਵਿੱਦਿਆ ਦੀਆਂ ਡੂੰਘਿਆਈਆਂ ਦਾ ਅਨੁਭਵੀ ਗਿਆਨ, ਸਿੱਖੀ ਰਹਿਤ-ਬਹਿਤ ਪ੍ਰਤੀ ਘਾਲਣਾ ਤੇ ਸ਼ਰਧਾ, ਗੁਰਮਖਾਂ ਵਾਲੀ ਤੀਖਣ ਬੁੱਧੀ ਆਦਿ ਬੇਅੰਤ ਗੁਣ ਸਨ।

### *ਕਥਾ ਦਾ ਪਾਠ ਕਰਦਿਆਂ ਆਪਣੀ ਅਵਸਥਾ ਅਨੁਭਵ ਕਰਨੀ*

ਇਕ ਵਾਰੀ ਜਦੋਂ ਚੌਥੀ ਕਥਾ ਚੱਲ ਰਹੀ ਸੀ ਤੇ ਇਸ ਪੰਗਤੀ ਦੇ ਅਰਥ

ਸੰਤ ਸੁੰਦਰ ਸਿੰਘ ਜੀ ਕਰ ਰਹੇ ਸਨ :-

'ਨਿਮਖ ਨ ਬਿਸਰਉ ਹੀਏ ਮੋਰੇ ਤੇ
ਬਿਸਰਤ ਜਾਈ ਹਉ ਮਰਤ।।' (੫੨੯]

ਤਾਂ ਇਸ ਪੰਗਤੀ ਤੋਂ ਅੱਗੇ 'ਖਾਲਸਾ' ਜੀ ਕੁਝ ਸਮਾਂ ਪਾਠ ਕਰਨ ਤੋਂ ਚੁੱਪ ਕਰ ਰਹੇ ਤੇ ਫਿਰ ਅਗਲੀ ਪੰਗਤੀ ਪੜ੍ਹੀ, ਇਸ ਤੇ ਮਹਾਂ ਪੁਰਖਾਂ ਨੇ ਕਿਹਾ, 'ਸਾਧ ਸੰਗਤ ਜੀ ! ਜੋ ਗਿਆਨੀ ਸਿੰਘ ਕੁਝ ਸਮਾਂ ਚੁੱਪ ਕਰ ਰਹੇ ਹਨ, ਇਸ ਬਾਰੇ ਖਿਆਲ ਨਾ ਕਰਿਓ, ਕਿ ਪੰਗਤੀ ਦਾ ਅਰਥ ਹੋਣ ਤੇ ਅਗਲੀ ਪੰਗਤੀ ਛੇਤੀ ਕਿਉਂ ਨਹੀਂ ਪੜ੍ਹੀ। ਇਸ ਦਾ ਕਾਰਨ ਇਹ ਹੈ ਕਿ ਜੋ ਇਹ ਗਿਆਨੀ ਸਿੰਘ ਸੁਣਦਾ ਹੈ, ਆਪਣੀ ਅਵਸਥਾ ਵੀ ਨਾਲ-ਨਾਲ ਉਹੋ ਜਿਹੀ ਉੱਚੀ ਬਣਾਉਣ ਦਾ ਯਤਨ ਕਰ ਰਿਹਾ ਹੈ। ਹੁਣ ਇਹ ਵਾਹਿਗੁਰੂ ਮੰਤ੍ਰ ਹਿਰਦੇ ਵਿਚੋਂ ਕਥਾ ਹੁੰਦਿਆਂ ਵੀ ਸੁਣ ਰਿਹਾ ਹੈ :-

'ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ।।' [੩੦੫]
'ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ।। [੫੫੬]

ਅਨੁਸਾਰ ਸ੍ਵਾਸ ਸ੍ਵਾਸ ਸਿਮਰਨ ਵਿੱਚ ਕਥਾ ਕਰਦਿਆਂ ਤੇ ਸੁਣਦਿਆਂ ਵੀ ਸੁਰਤੀ ਜੋੜੀ ਹੋਈ ਹੈ।'

## *ਸੁਪਨੇ ਵਿੱਚ ਵੀ ਗੁਰਬਾਣੀ ਹੀ ਪੜ੍ਹਨੀ*

'ਖਾਲਸਾ' ਜੀ ਦਾ ਬਾਣੀ ਵਿੱਚ ਏਨਾ ਚਿੱਤ ਜੁੜ ਚੁੱਕਾ ਸੀ ਕਿ ਰਾਤ ਨੂੰ ਬਿਰਾਜਿਆਂ ਹੋਇਆਂ ਵੀ ਕਈ ਵਾਰੀ ਬਰੜਾ ਕੇ ਗੁਰਬਾਣੀ ਹੀ ਪੜ੍ਹੀ ਜਾਇਆ ਕਰਦੇ। ਯਥਾ :-

'ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖ ਨਿਕਸੈ ਰਾਮੁ।।
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ।।' [੧੩੬੭]

ਤੇ ਗੁਰਬਾਣੀ ਦੇ ਉਚਾਰਨ ਵਿੱਚ ਕਿਸੇ ਲਗ, ਕੰਨੇ, ਅੱਖਰ ਦਾ ਕੋਈ ਫ਼ਰਕ ਨਾ ਪੈਂਦਾ। ਕਈ ਵਾਰ ਸਿੰਘ ਪੋਥੀਆਂ ਪ੍ਰਕਾਸ਼ ਕਰ ਕੇ ਸੁਣਦੇ ਤਾਂ ਜਿਵੇਂ ਕੋਈ ਬੜਾ ਸ਼ੁੱਧ ਪਾਠੀ ਇਕ-ਰਸ ਅਖੰਡ ਪਾਠ ਕਰਦਾ ਹੋਵੇ, ਇਉਂ ਕਈ ਕਈ ਗੁਰਬਾਣੀ ਦੇ ਅੰਗ ਲਗਾਤਾਰ ਪੜ੍ਹੀ ਜਾਂਦੇ, ਸਿੰਘ ਸੁਣ ਕੇ, ਦੇਖ ਕੇ ਹੈਰਾਨ ਰਹਿ ਜਾਂਦੇ ਤੇ ਗੁਰਬਾਣੀ ਦੇ ਪਾਠ, ਨਿੱਤਨੇਮ ਦੀ ਬਹੁਤ ਸ਼ਰਧਾ ਰਿਦੇ ਵਿੱਚ ਵਸਦੀ। ਹੁਣ ਤੱਕ ਚਾਰ ਕਥਾ ਸੰਪੂਰਨ ਸੁਣ ਲਈਆਂ ਸਨ।

## *ਜਪੁ ਜੀ ਸਾਹਿਬ ਦਾ ਸਿਧਾਂਤ ਸੁਨਾਉਣਾ*

ਇਕ ਵਾਰੀ ਮਹਾਂ ਪੁਰਖਾਂ ਸਾਰੇ ਜਥੇ ਪਾਸੋਂ ਸਵਾ ਲੱਖ ਜਪੁ ਜੀ ਸਾਹਿਬ ਦੇ ਪਾਠ ਕਰਵਾਏ, ਭੋਗ ਵਾਲੇ ਦਿਨ ਭਾਰੀ ਇਕੱਠ ਹੋਇਆ ਤੇ ਸੰਤਾਂ ਨੇ ਬਚਨ ਕੀਤਾ, 'ਸਾਰੇ ਜੱਥੇ ਵਿਚੋਂ ਕੋਈ ਵਿਦਿਆਰਥੀ ਪੰਜਾਂ ਮਿੰਟਾਂ ਵਿੱਚ ਜਪੁ ਜੀ ਸਾਹਿਬ ਦਾ ਸਿਧਾਂਤ ਸੁਣਾਓ।' ਸਾਰੇ ਮੁਖੀ-ਮੁਖੀ ਵਿਦਿਆਰਥੀਆਂ ਨੇ ਯਤਨ ਕੀਤੇ ਪਰ ਕੋਈ ਵੀ ਸਫਲ ਨਾ ਹੋਇਆ। ਜਦ 'ਖ਼ਾਲਸਾ' ਜੀ ਨੂੰ ਮਹਾਂਪੁਰਖਾਂ ਨੇ ਹੁਕਮ ਕੀਤਾ, 'ਤੁਸੀਂ ਸੁਣਾਓ।' ਤਾਂ ਹੱਥ ਜੋੜ ਕੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ, 'ਜੀ ! ਜੇ ਆਪ ਆਗਿਆ ਕਰੋ ਤਾਂ ਕਵਿਤਾ ਦੁਆਰਾ ਸੁਣਾਵਾਂ।' ਮਹਾਂ ਪੁਰਖਾਂ ਪ੍ਰਸੰਨ ਹੋ ਕੇ ਕਿਹਾ, 'ਕਵਿਤਾ ਦੁਆਰਾ ਹੀ ਸੁਣਾਉ।' ਬਚਨ ਮੰਨ ਕੇ ਆਪ ਜੀ ਨੇ ਸਾਢੇ ਤਿੰਨਾਂ ਮਿੰਟਾਂ ਵਿੱਚ ਹੇਠ-ਲਿਖੀ ਕਵਿਤਾ ਦੁਆਰਾ ਜੁਪਜੀ ਸਾਹਿਬ ਦਾ ਸਿਧਾਂਤ ਉਚਾਰਿਆ :-

ਕਬਿੱਤ ਤੇਰੀ ਕ੍ਰਿਪਾ ਸੇ :-

ਏਕ ਹੈ ਅਦੁੱਤੀ ਪ੍ਰਕਾਸਕ ਹੈ ਸਤ ਕੋਈ,
ਹੈ ਪ੍ਰਸਿੱਧ ਜਗ ਰਚਨੇ ਭੀ ਹਾਰ ਹੈ।
ਪੂਰਣ ਨਿਡਰ ਵੈਰ ਨਹੀ ਤਿਸ ਨਾਲ ਕਿਸੇ,
ਕਾਲ ਤੋਂ ਰਹਿਤ ਰੂਪ ਜੋਨਿ ਮੇਂ ਨ ਭਾਰ ਹੈ।

ਸੁਤੇ ਪ੍ਰਕਾਸ਼ੀ ਅਤੇ ਚੇਤਨ ਅਨੰਦ ਰੂਪ,
ਜਪਨ ਕੇ ਯੋਗ ਆਦੀ ਸਚੁ ਨਿਰਾਕਾਰ ਹੈ।
ਸਤਿਜੁਗ ਆਦਿ ਵਿੱਚ ਏਕੋ ਹੀ ਵਿਆਪ ਰਿਹਾ,
ਹੁਣ ਭੀ ਜ਼ਮਾਨੇ ਵਿੱਚ ਸਚਾ ਕਰਤਾਰ ਹੈ।। ੪੯।।
ਅਗੇ ਨੌਂ ਭੀ ਹੋਸੀ ਕਰਤਾਰ ਏਕ ਜੋਤੀ ਰੂਪ,
ਅਨਿਕ ਦੁਐਤ ਬਿਨ ਜੋਈ ਨਿਰਾਧਾਰ ਹੈ।
ਸੋਚਨ ਦੇ ਵਿਚ ਨਹੀਂ ਆਂਵਦਾ ਅਕਾਲ ਸੋਈ,
ਸੋਚੀ ਜਾਉ ਭਾਵੇਂ ਕੋਈ ਲੱਖਾ ਹੀ ਕਿ ਵਾਰ ਹੈ।
ਚੁਪ ਕਰੇ ਮਨ ਦੀ ਤਾਂ ਚੁਪ ਕਦੇ ਹੋਵਨੀ ਨਾ,
ਤਾਂ ਤੇ 'ਸਮ' 'ਦਮ' ਏਹੁ ਕਰੈ ਦਰਕਾਰ ਹੈ।
ਭੁੱਖਾ ਮਨ ਕਦੇ ਨਹੀਂ ਰਜਣਾ ਪਦਾਰਥਾਂ ਤੋਂ,
ਤਾਂ ਤੇ ਭਉ ਵਿਰਾਗ ਧਰੋ ਏਹੋ ਸੁਖ ਕਾਰ ਹੈ।। ੫੦।।
ਸਹਸ ਸਿਆਣਪਾਂ ਦੀ ਸਮਝ ਨਾ ਕੰਮ ਆਵੇ,
ਕਰਕੇ ਬਿਬੇਕ ਏਹੁ ਧਾਰੋ ਉਪਦੇਸ਼ ਕੋ।
ਪੂਰਨ ਪ੍ਰੇਮੀ ਅਤੇ ਪੱਕੇ ਅਧਿਕਾਰੀ ਬਣ,
ਸੱਚੇ ਗੁਰਦੇਵ ਪਾਸ ਕਰੀਏ ਆਦੇਸ ਕੋ।
ਕਿਵੇਂ ਸਚਿਆਰਾ ਬਣੇ ਕੂੜ ਦੀ ਜੇ ਪਾਲ ਹਟੇ,
ਕਿਵੇਂ ਹਟੇ ਪਾਲ ਏਹੁ ਕਹੋ ਲਵਲੇਸ ਕੋ।
ਹੁਕਮ ਰਜਾਈ ਹੂੰ ਕੇ ਰਾਜ਼ੀ ਹੋਇ ਚੱਲਣਾ ਜੋ,
ਹੋਵੈ ਸਚਿਆਰਾ ਤੁਟੇ ਕੂੜ ਦੀ ਹਮੇਸ਼ ਕੋ।। ੫੧।।
ਆਦਿ ਪਉੜੀ ਵਿੱਚ ਗੁਰ ਮਹਾਂਵਾਕ ਰੂਪ ਸਚ,
ਪੂਰਾ ਅਧਿਕਾਰੀ ਅਤੇ ਮੋਖ ਕੋ ਸਰੂਪ ਹੈ।
ਦੂਸਰੀ ਉਚਾਰਾ ਈਸ ਹੁਕਮ ਬਿਅੰਤ ਅਹੇ,
ਬੂਝ ਲੈ ਹੁਕਮ ਹਉ ਕਟਕੇ ਅਨੂਪ ਹੈ।

ਤੀਸਰੀ ਬਿਅੰਤ ਤਾਣ ਪੁਰਾਣ ਸੋ ਬਿਅੰਤ ਗਾਏ,
'ਪੰਚਰਾਤ੍ਰ' ਨੀਸਾਣ ਦਾਤ ਗਾਂਵਦਾ ਅਜੂਪ ਹੈ।
ਗੁਣ ਗਾਵੈ 'ਸਾਂਖ' ਜੋ ਅਸੰਗ ਸੋ ਪੁਰਖ ਕਹੇ,
ਵਿਦਿਆ ਵਿਖਮ 'ਨਿਆਇ' ਉਚਰੇ ਸੋ ਭੂਪ ਹੈ।। ੫੨।।
ਗਾਂਵਦਾ ਹੈ ਸਾਜੇ ਤਨ ਖੇਹ ਮੇਂ ਮਿਲਾਇ ਦੇਇ,
ਕਾਲਵਾਦੀ ਹੈ ਜੋ 'ਵਿਸੇਖਕ' ਪਿਆਰਿਆ।
ਜੀਅ ਕਰਨ ਅਧੀਨ ਹੋਇ 'ਪੂਰਬ ਮੀਮਾਂਸਾ' ਕਹੈ,
ਜੋਗ ਬਿਨਾ ਦੂਰ ਹੈ 'ਪਤੰਜਲ' ਉਚਾਰਿਆ।
ਹਾਜ਼ਰ ਹਜ਼ੂਰ ਜਾਣ ਗਾਂਵਦਾ ਵਿਦਾਂਤ ਇਕ,
ਕਥਯੋ ਨ ਜਾਇ ਵੇ ਖ਼ਾਸ ਮੈਂ ਵਿਚਾਰਿਆ।
ਸਾਚਾ ਹੈ ਸਾਹਿਬ ਭੇਟਾ ਨਾਮ ਦੀ ਹੀ ਪਾਸ ਹੋਇ,
ਤਤ ਪਦ ਰੂਪ ਇਉਂ ਚੌਥੀ ਨਿਰਧਾਰਿਆ।। ੫੩।।
ਥਾਪਿਆ ਨ ਜਾਇ ਸੁਧ ਰੂਪ ਕੇ ਸਾਧਨ ਕਹੇ,
ਗੁਰੂ ਕੇ ਲਖਨ ਸੋਈ ਮੈਂ ਲਖ ਆਪ ਕੋ।
ਪੰਜਵੀਂ ਸੋ ਛੇਵੀਂ ਮੇਂ ਤੀਰਥ ਬਨੌਟੀ ਖੰਡੇ,
ਹੋ ਨਿਹਕਾਮ ਮਤ ਵਿਚ ਪ੍ਰਤਾਪ ਕੋ।
ਸਤਵੀਂ ਮੇਂ ਵਿਰਾਗ ਹੈ ਆਪ ਤੂੰ ਸਮਝ ਵੇਖ,
ਨਜ਼ਰ ਤੋਂ ਬਿਨਾਂ ਸਹੇ ਦੂਖ ਅਰ ਤਾਪ ਕੋ।
ਪੌੜੀਆਂ ਚੌਹਾਂ ਦੇ ਵਿਚ ਸ੍ਰਵਣ ਮਹਾਤਮ ਹੈ,
ਮੰਨਨ ਕੋ ਚਹੁੰ ਵਿਚ ਕਹਿਆ ਅਲਾਪ ਕੋ।। ੫੪।।
ਪੰਚ ਪ੍ਰਵਾਨ ਵਿਚ ਨਿਧਿਯਾਸਨ ਕੋ ਵਿਸ਼ਾ ਕਹਿ,
ਸਤਾਰਵੀਂ ਦੇ ਵਿਚ ਜਪੁ ਸ਼ਾਤਕੀ ਅਨੰਤ ਹੈ।
ਅਠਾਰਮੀ ਮੇਂ ਤਾਮਸੀ ਸ੍ਰਿਸ਼ਟੀ ਦਸ ਬਹੁ ਰੰਗੀ,
ਉਨੀਵੀਂ ਮੇਂ ਥਾਵ ਭੀ ਅਗੰਮ ਤੇ ਬਿਅੰਤ ਹੈ।

ਚਾਰੋਂ ਮਹਾਂਵਾਕ ਕਹਿ ਪੂਰਬ ਅਰਧ ਪੂਰਾਂ,
ਪਾਪਾਂ ਸੰਦੀ ਮੈਲ ਵਿਚ ਬੀਸਵੀਂ ਕਟੰਤ ਹੈ।
ਤੀਰਥ ਤੇ ਦਾਨ ਔ ਸ੍ਰਵਨ ਮੰਨਨ ਕਹਿ,
ਜਗ ਉਤਪਤੀ ਹੋਈ ਆਂਵਦਾ ਨ ਅੰਤ ਹੈ।। ੫੫।।
ਬਾਈ ਵਿਚ ਲਖਾਂ ਹੀ ਅਕਾਸ ਤੇ ਪਤਾਲ ਦਸ,
ਅੰਤ ਨਹੀਂ ਓੜਕ ਨੂੰ ਥੱਕ ਗਏ ਭਾਲਦੇ।
ਹਰੀ ਦੇ ਮਿਲਣ ਤਾਈਂ ਸਦਾ ਹੀ ਸਿਫਤ ਕਰ,
ਹੋਇ ਸੁਲਤਾਨ ਮਾਨ ਕੀੜੀ ਨਾ ਵਿਖਾਲਦੇ।
ਅੰਤ ਤੋਂ ਬਿਅੰਤ ਦਾਤ ਅੰਤ ਸਤ ਹੂੰ ਕਾ ਨਹਿ,
ਬਹੁਤਾ ਹੈ ਕਰਮ ਮੰਨੇ ਕੋਹੀ ਕਰ ਘਾਲ ਦੇ।
ਛੱਬੀ ਵਿਚ ਅਮੋਲਕ ਹੈ ਗੁਣ ਕਰਤਾਰ ਹੂੰ ਕੇ,
ਗੋਪੀਆਂ ਤੇ ਕਾਨ੍ਹ ਆਖ ਅੰਤ ਨਹੀਂ ਡਾਲਦੇ।। ੫੬।।
ਠੱਬੀ ਦਰਵਾਜ਼ਾ ਕਹਿ ਗਾਂਵਦੇ ਅਨੰਤ ਵਹਿ,
ਮੇਲਦਾ ਨਦਰ ਜਹਿ ਕਰਦਾ ਅਕਾਲ ਹੈ।
ਮੁੰਦਾ ਸੰਤੋਖ ਕਹਿਓ ਭੁਗਤ ਗਿਆਨ ਲਹੋ,
ਏਕ ਤ੍ਰਿਗੁਣੀ ਰਹੋ ਆਦੀ ਪ੍ਰਤਿਪਾਲ ਹੈ।
ਆਸਣ ਅਲੋਕ ਦਸ ਇਕ ਦੂੰ ਜ਼ੁਬਾਨ ਲੱਖ,
ਆਖਣ ਦਾ ਪ੍ਰੇਮ ਚੱਖ ਹੋਂਵਦਾ ਨਿਹਾਲ ਹੈ।
ਬੱਤੀ ਇਮ ਪੌੜੀ ਕਹੀ ਬ੍ਰਹਮ ਹੈ ਵਿਦਿਯਾ ਸਹੀ,
ਤੇਤੀ ਵਿਚ ਜ਼ੋਰ ਨਹੀਂ ਚੱਲਦਾ ਕੰਗਾਲ ਹੈ।। ੫੭।।
ਰਾਤੀ ਰੁਤੀ ਵਿਚ ਧਰਮ ਖੰਡ ਕੋ ਵਖਾਨ ਹੋਇ,
ਪੈਂਤੀ ਵਿਚ ਗਿਆਨ ਹੂੰ ਕੋ ਖੰਡ ਪਹਿਚਾਨੀਏ।
ਛੱਤੀ ਵਿਚ ਆਖਿਆ ਅਨੰਦ ਹੈ ਸਰਮ ਖੰਡ,
ਸੈਂਤੀ ਵਿਚ ਕਰਮ ਕੋ ਖੰਡ ਅਨੁਮਾਨੀਏ।

ਸੱਚਖੰਡ ਗੁਰਮੁਖ ਮਜ਼ਲ ਕਥਨ ਕਰ,
ਕਥਨਾ ਹੈ ਕਰੜਾ ਸੋ ਸਾਰੁ ਜਿਮ ਮਾਨੀਏ।
ਸਾਧਨ ਗਿਆਨ ਹੂੰ ਕੇ ਜਤ ਤੇ ਧੀਰਜ ਭਨ,
ਹੋਂਵਦਾ ਨਿਹਾਲ ਰਿਦ ਜਾਹਿ ਨੇ ਵਸਾਨੀਏ।। ੫੮।।
ਗੁਰੂ ਕੀ ਸਿਫਤ ਕਰਿ ਪਉਣ ਕੇ ਸਮਾਨ ਵਹਿ,
ਧਰਮ ਹਜ਼ੂਰ ਨੇਕੀ ਬਦੀ ਪ੍ਰਕਾਸ਼ ਹੈ।
ਨਾਮ ਕੋ ਧਿਆਇ ਜਿਨ ਹੰਗਤਾ ਅਭਾਵ ਕਰੀ,
ਸੁਖ ਕੇ ਸਰੂਪ ਸੋਈ ਵਾਸ਼ਨਾ ਵਿਨਾਸ ਹੈ।
ਮੁਖਿ ਤਿਨਹੂੰ ਕੇ ਊਜਲ ਜਹਾਨ ਮਹਿ,
ਕਿਤਨੀ ਹੀ ਦੁਨੀਆਂ ਕੀ ਬੰਦ ਸੇ ਖਲਾਸ ਹੈ।
ਸਤਿਗੁਰੂ ਨਾਨਕ ਕੇ ਜਪੁ ਕੇ ਵਿਚਾਰ ਕਰ,
ਸੀਸ ਕੋ ਝੁਕਾਇ ਮੇਰੀ ਨਮੋ ਸੁਖਰਾਸ ਹੈ।।੫੯।।

(ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ ੬੨੯)

## *ਮਹਾਂਪੁਰਖਾਂ ਨੇ ਕਥਾ ਸੁਣ ਕੇ ਬਖ਼ਸ਼ਿਸ਼ ਕਰਨੀ*

ਸੰਤ ਸੁੰਦਰ ਸਿੰਘ ਜੀ ਨੇ 'ਖਾਲਸਾ' ਜੀ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੰਪੂਰਨ ਕਥਾ ਸਾਰੇ ਅਰਥਾਂ ਸਮੇਤ ਬੋਪਾਰਾਏ ਵਿਖੇ ਭਰੇ ਦੀਵਾਨ ਵਿਚ ਸਰਵਣ ਕੀਤੀ। ਹਰ ਰੋਜ਼ ਦੋਵੇਂ ਸਮੇਂ ਪੰਜ ਘੰਟੇ ਸਵੇਰੇ ਤੇ ਤਿੰਨ ਘੰਟੇ ਸ਼ਾਮ ਨੂੰ ਅਠਾਰਾਂ ਪੱਤਰਿਆਂ ਦੀ ਕਥਾ ਕਰਦੇ। ਮਹਾਂਪੁਰਖਾਂ ਨੇ ਸਾਰੀ ਗੁਰਬਾਣੀ ਦੇ ਅਰਥ ਕੋਲ ਬੈਠ ਕੇ ਸੁਣੇ ਅਤੇ ਬੜੇ ਪ੍ਰਸੰਨ ਹੋ ਕੇ ਭੋਗ ਵਾਲੇ ਦਿਨ ਇਨ੍ਹਾਂ ਨੂੰ ਦੀਵਾਨ ਵਿੱਚ ਸਿਰੋਪਾਓ ਦੇ ਕੇ ਸਨਮਾਨਿਆਂ, ਜੋ ਕਿ 'ਸ੍ਰੀ ਗੁਰਮੁਖ ਪ੍ਰਕਾਸ਼' ਦੇ ਪੰਨਾ ੯੧੮ ਵਿਚ ਇਸ ਤਰ੍ਹਾਂ ਵਰਨਣ ਹੈ :-

ਦੋਹਰਾ।।

ਸਿਮਰਨ ਕੀ ਲਿਵ ਲਾਇ ਕੇ ਭਗਤ ਦੀਨ ਸਿਰੋਪਾਉ।

ਸੇਵਾ ਆਪਨੀ ਸੌਂਪ ਕੇ ਗੁਰਬਾਣੀ ਕੋ ਪੜ੍ਹਾਉ।। ੧੨੫।।
ਸਭ ਕੁਝ ਦੀਨਾ ਤੋਹਿ ਕੋ ਸਿਮਰੀਂ ਸਦਾ ਅਕਾਲ।
ਦਸ ਗੁਰ ਗੁਰੂ ਗ੍ਰੰਥ ਜੀ ਏਕੋ ਜੋਤਿ ਨਿਹਾਲ।। ੧੨੬।।
ਸੰਗਤਿ ਮੇਂ ਮਿਲ ਕੇ ਰਹੀਂ ਹਉਮੈਂ ਕਰੀਂ ਨ ਮੂਲ।
ਗੁਰ ਅਕਾਲ ਕੇ ਦਰਸ ਹੋਹਿ ਪ੍ਰੇਮ ਰੰਗ ਚਾਲੂਲ।। ੧੨੭।।

ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ ਵਿਖੇ ਸੰਗਤਾਂ ਦੇ ਭਾਰੀ ਇਕੱਠ ਵਿਚ ਇਹ ਬਚਨ ਕਹੇ, 'ਸਾਡੇ ਪਾਸੋਂ ਭਾਵੇਂ ਬੇਅੰਤ ਗੁਰਮੁਖ ਪੜ੍ਹੇ, ਕਈ ਪੜ੍ਹ ਕੇ ਭੁੱਲ ਗਏ, ਕਈ ਨੌਕਰੀਆਂ ਤੇ ਜਾ ਲੱਗੇ, ਕਈ ਗ੍ਰਿਹਸਤ ਵਿਚ ਜਾ ਫਸੇ, ਪਰ ਜੋ ਅੱਖਰ ਅਸੀਂ ਸੱਚਖੰਡ ਵਾਸੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਪਾਸੋਂ ਪੜ੍ਹੇ ਸਨ ਉਨ੍ਹਾਂ ਅੱਖਰਾਂ ਨੂੰ ਇਨ੍ਹਾਂ ਨੇ ਹੀ ਸਫਲਾ ਕੀਤਾ ਹੈ। ਮਹਾਂਪੁਰਖਾਂ ਪਾਸੋਂ ਸਾਨੂੰ ਜਿਹੜੀ ਬਖਸ਼ਿਸ਼ ਹੋਈ ਸੀ ਉਹ ਅਸੀਂ ਆਪਣੇ ਵੱਲੋਂ ਅੱਜ ਤੋਂ ਇਨ੍ਹਾਂ ਦੀ ਝੋਲੀ ਪਾਉਂਦੇ ਹਾਂ। ਕਲਗੀਧਰ ਪਿਤਾ ਜੀ ਦੀ ਚਲਾਈ ਹੋਈ ਦਮਦਮੀ ਟਕਸਾਲ ਦੀ ਸੇਵਾ ਸੰਭਾਲ ਤੇ ਸਾਰੀ ਜ਼ਿੰਮੇਵਾਰੀ ਇਨ੍ਹਾਂ ਨੂੰ ਸੌਂਪ ਕੇ ਗੁਰੂ ਘਰ ਵਿਚੋਂ ਸਿਰੋਪਾਉ ਬਖ਼ਸ਼ਦੇ ਹਾਂ।' ਆਪ ਜੀ ਨੇ 'ਖ਼ਾਲਸਾ' ਜੀ ਨੂੰ ਇਹ ਬਚਨ ਵੀ ਕਹੇ, 'ਇਕ ਕੰਮ ਕਰਨਾ ਹੈ ਜਾਂ ਸੌ ?' ਤਾਂ ਅੱਗੋਂ 'ਖ਼ਾਲਸਾ' ਜੀ ਨੇ ਕਿਹਾ, 'ਜੀ '! ਇਕੋ ਕੰਮ ਹੀ ਚੰਗਾ ਹੈ ਭਾਵ ਬਾਣੀ ਪੜ੍ਹਨ ਪੜ੍ਹਾਉਣ ਤੇ ਟਕਸਾਲ ਚਲਾਉਣ ਦਾ ਹੀ ਬਖ਼ਸ਼ੋ ਜੀ।' ਤਾਂ ਮਹਾਂਪੁਰਖਾਂ ਨੇ ਕਿਹਾ, 'ਇਸ ਕੰਮ ਦੇ ਮੁਕਾਬਲੇ ਤੇ ਸੌ ਕੰਮ ਵੀ ਨਹੀਂ ਪੁੱਜ ਸਕਣਗੇ ਤੇ ਉਹ ਸਾਰੇ ਕੰਮ ਨਾਲ ਨਾਲ ਸੁਤੇ ਸਿੱਧ ਹੀ ਹੁੰਦੇ ਰਹਿਣਗੇ।' ਉਹ, ਇਹ ਕੰਮ ਜੋ ਅਤੁੱਟ ਲੰਗਰ ਚਲਾਉਣੇ, ਗੁਰਦੁਆਰੇ ਸਾਹਿਬ ਬਣਾਉਣੇ ਆਦਿ ਜੋ ਕਿ ਸਤਿਗੁਰਾਂ ਦੀ ਕਿਰਪਾ ਨਾਲ ਸਹਿਜੇ ਹੀ ਸਾਰੇ ਜੀਵਨ ਵਿਚ ਹੁੰਦੇ ਰਹੇ। ਬੇਅੰਤ ਗੁਰਦੁਆਰੇ ਸਾਹਿਬ ਮਹਾਂਪੁਰਖਾਂ ਨੇ ਬਣਵਾਏ।

ਜਦੋਂ ਦਸਤਾਰ ਦੇਣ ਵਾਸਤੇ ਕਿਹਾ, 'ਲਿਆਓ ! ਇਨ੍ਹਾਂ ਨੂੰ ਦਸਤਾਰ

ਦੇਈਏ।' ਤਾਂ ਕੁਝ ਈਰਖਾਲੂ ਸਿੰਘਾਂ ਨੇ ਦਸਤਾਰ ਨਾ ਲਿਆ ਕੇ ਦਿੱਤੀ। ਮਹਾਂਪੁਰਖਾਂ ਨੇ ਵਾਜੇ ਦੀ ਸੋਹਣੀ ਫੁਲਕਾਰੀ ਚੁੱਕ ਕੇ 'ਖਾਲਸਾ' ਜੀ ਦੇ ਉੱਤੇ ਰੱਖ ਦਿੱਤੀ ਤੇ ਸਰ੍ਹੋਂ ਦੇ ਫੁੱਲ ਤੋੜ ਕੇ ਸੀਸ ਉੱਤੇ ਰੱਖੇ ਅਤੇ ਬਚਨ ਕਹੇ। 'ਇਨ੍ਹਾਂ ਫੁੱਲਾਂ ਤਰ੍ਹਾਂ ਮਨ ਖਿੜਿਆ ਰਹੇਗਾ, ਭਗਤੀ ਦੀ ਖ਼ੁਸ਼ਬੂ ਵੰਡਦੇ ਰਹੋਗੇ।' ਜਦੋਂ ਮਹਾਂਪੁਰਖਾਂ ਨੇ ਬਖ਼ਸ਼ਿਸ਼ ਕੀਤੀ ਤਾਂ ਇਕ ਸਿੰਘ ਨੇ ਇਹ ਬਚਨ ਉਹਨਾਂ ਨੂੰ ਓਸੇ ਵੇਲੇ ਦੀਵਾਨ ਵਿਚ ਕਹੇ, 'ਤੁਸੀਂ ਸਾਰੀ ਝੋਲੀ ਬੱਚੇ ਨੂੰ ਹੀ ਝਾੜ ਦਿੱਤੀ ਹੈ ਅਸੀਂ ਇੰਨੇ ਚਿਰ ਦੇ ਐਵੇਂ ਨਾਲ ਤੁਰੇ ਫਿਰਦੇ ਸੀ।' ਤਾਂ ਮਹਾਂਪੁਰਖਾਂ ਉੱਤਰ ਦਿੱਤਾ, ਭਾਈ ! ਅਨੁਸਾਰੀ ਹੋ ਕੇ ਰਹੋਗੇ ਤਾਂ ਸੁਖ ਪਾਓਗੇ ਨਹੀਂ ਤਾਂ ਦੁਖੀ ਹੋਵੋਗੇ।' ਦੂਜੇ ਨੇ ਕਿਹਾ, 'ਮੋਰ ਦੇ ਖੰਭ ਅਤੇ ਆਵਾਜ਼ ਤਾਂ ਚੰਗੀ ਹੁੰਦੀ ਹੈ ਪਰ ਆਪਣੇ ਪੈਰਾਂ ਨੂੰ ਵੇਖ ਵੇਖ ਕੇ ਝੂਰਦਾ ਰਹਿੰਦਾ ਹੈ, ਇਸ ਤਰ੍ਹਾਂ ਇਹ, ਜਿਸ ਨੂੰ ਤੁਸੀਂ ਸਭ ਕੁਝ ਸੌਂਪਣਾ ਚਾਹੁੰਦੇ ਹੋ।' ਤਾਂ ਮਹਾਂਪੁਰਖਾਂ ਕਿਹਾ, 'ਤੂੰ ਸਾਰੀ ਉਮਰ ਹੀ ਝੂਰਦਾ ਰਹੇਂਗਾ।' ਤੀਜੇ ਸਿੰਘ ਨੇ ਕਿਹਾ, 'ਇਹ ਛੋਟੀ ਉਮਰ ਦਾ ਹੈ, ਸੂਧੇ ਸੁਭਾਅ ਦਾ ਹੈ, ਇਸ ਨੂੰ ਵਿਹਾਰ ਚਲਾਉਣ ਦਾ ਵੱਲ ਨਹੀਂ।' ਤਾਂ ਮਹਾਂਪੁਰਖਾਂ ਕਿਹਾ, 'ਸਤਿਗੁਰੂ ਜੀ ਨੇ ਇਨ੍ਹਾਂ ਨੂੰ ਅੰਤਰੀਵ ਨੇਤਰ ਬਖ਼ਸ਼ੇ ਹਨ। ਉਹ ਆਪ ਹੀ ਕਿਰਪਾ ਕਰਕੇ ਇਹਨਾਂ ਦਾ ਹਰ ਇਕ ਵਿਹਾਰ ਕਰਨਗੇ। ਇਹ ਸੂਧੇ ਸੁਭਾਅ ਵਾਲਾ ਗੁਰਮੁਖ ਹੈ, ਹੋਰ ਸੇਵਾ ਸੰਭਾਲ ਵਾਲੇ ਬੇਅੰਤ ਗੁਰਮੁਖ ਪਿਆਰੇ ਨਾਲ ਰਿਹਾ ਕਰਨਗੇ।' ਇੰਨੇ ਬਚਨ ਕਹਿ ਕੇ ਆਪ ਜੀ ਚੁੱਪ ਕਰ ਗਏ।

'ਗੁਰਮੁਖ ਜਨਮ ਸਵਾਰ ਦਰਗਹ ਚਲਿਆ।।
ਸਚੀ ਦਰਗਹ ਜਾਇ ਸਚਾ ਪਿੜ ਮਲਿਆ।।'

੪ ਫੱਗਣ ਸੰਮਤ ੧੯੮੬ ਬਿਕ੍ਰਮੀ ਮੁਤਾਬਿਕ ੧੫ ਫ਼ਰਵਰੀ ੧੯੩੦ ਈ: ਨੂੰ ਗੁਰਦੁਆਰਾ ਸੱਚਖੰਡ ਪਿੰਡ ਬੋਪਾਰਾਏ ਵਿਖੇ ਸਵੇਰ ਦੇ ਸਵਾ ਕੁ ਅੱਠ ਵਜੇ ਦੇ ਕਰੀਬ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਸੁਣਦੇ ਮਹਾਂ ਪੁਰਖ ਸੱਚਖੰਡ ਪਧਾਰ ਗਏ।

## *ਤਿੰਨ ਕਥਾ ਦਾ ਭੋਗ ਤੇ ਵਿਚਰ ਕੇ ਪ੍ਰਚਾਰ*

'ਖਾਲਸਾ' ਜੀ ਨੇ ਮਹਾਂਪੁਰਖਾਂ ਦੇ ਅਕਾਲ ਚਲਾਣੇ ਉਪਰੰਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਤਿੰਨ ਕਥਾ ਪਿੰਡ ਬੋਪਾਰਾਏ ਰਹਿ ਕੇ ਸੰਪੂਰਨ ਕੀਤੀਆਂ। ਸੰਨ ੧੯੩੪ ਦੇ ਆਖਰੀ ਮਹੀਨੇ ਵਿਚ ਸੋਲ੍ਹਾਂ ਵਡਭਾਗੇ ਗੁਰਮੁਖਾਂ ਦੇ ਜੱਥੇ ਸਮੇਤ ਆਪ ਜੀ ਨੇ ਗੁਰਮਤਿ ਦਾ ਪ੍ਰਚਾਰ ਵਿਚਰ ਕੇ ਕਰਨ ਲਈ ਕਮਰਕੱਸੇ ਕਰ ਲਏ। ਸ੍ਰੀ ਅਨੰਦਪੁਰ ਸਾਹਿਬ, ਊਨਾ, ਰਵਾਲਸਰ, ਬਿਆਸ ਕੁੰਡ, ਜੋਗਿੰਦਰ ਨਗਰ, ਬੈਜਨਾਥ, ਬਾਸਠ ਨਗਰੀ (ਬਾਹਠ ਸਾਹਿਬ), ਕਰਤਾਰ ਪੁਰ ਸਾਹਿਬ, ਅੱਚਲ ਬਟਾਲਾ ਆਦਿ ਸਥਾਨਾਂ ਦੇ ਦਰਸ਼ਨ, ਕਥਾ, ਕੀਰਤਨ ਤੇ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਅੰਮ੍ਰਿਤਸਰ ਸਾਹਿਬ ਪਹੁੰਚੇ। ਇਸ਼ਨਾਨ ਦਰਸ਼ਨ ਕਰਕੇ ਕੀਰਤਨ ਦਾ ਅਨੰਦ ਮਾਣਿਆ।

ਅਚਲ ਵਟਾਲੇ ਦਰਸ਼ਨ ਪਾਏ। ਸ੍ਰੀ ਅੰਮ੍ਰਿਤਸਰ ਦਰਸ ਨਹਾਏ।
ਮਹਿਤੇ ਸਿੰਘ ਬੋਲੇ ਆ ਰਹੇ। ਸ਼ਾਹ ਦਲੀਪ ਸਿੰਘ ਸੇਵਾ ਕਹੇ।। ੧੩੬।।
ਕਥਾ ਗੁਰਬਾਣੀ ਚਉਥੀ ਕੀਨੀ। ਪੰਝੀ ਸਿੰਘ ਨਾਲ ਰਹੇ ਮਨ ਭੀਨੀ।।
ਨਗਰਾਂ ਮੇਂ ਪਰਚਾਰ ਕਰਾਏ। ਸੈਂਕੜੇ ਲੋਕੋਂ ਸੁਧਾ ਅਚਾਏ।। ੧੩੭।।

(ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ ੯੧੯)

ਹੁਣ ਨਾਲ ਰਹਿਣ ਵਾਲੇ ਸਿੰਘਾਂ ਦੀ ਗਿਣਤੀ ੨੫ ਹੋ ਚੁੱਕੀ ਸੀ। ਸਿੱਖੀ ਦੇ ਪ੍ਰਚਾਰ ਦਾ ਇਹ ਬੂਟਾ ਦਿਨੋ ਦਿਨ ਪ੍ਰਫੁੱਲਤ ਹੁੰਦਾ ਗਿਆ। ਪਿੰਡ ਮਹਿਤੇ ਵਾਲੇ ਸ਼ਾਹ ਦਲੀਪ ਸਿੰਘ ਜੀ ਤੇ ਸਾਰੇ ਨਗਰ ਦੀ ਸੰਗਤ ਦੀ ਬੇਨਤੀ ਪ੍ਰਵਾਨ ਕਰ ਕੇ ਚੌਥੀ ਕਥਾ ਏਥੇ ਹੀ ਅਰੰਭ ਕਰਕੇ ਤੇ ਏਥੇ ਹੀ ਭੋਗ ਪਾਇਆ (ਏਥੇ ਹੀ ਆਪ ਜੀ ਨੇ ਸੱਚਖੰਡ ਗਮਨ ਕੀਤਾ) ਬਾਕੀ ਸਾਰੀਆਂ ਕਥਾਵਾਂ ਭਾਰਤ ਭਰ ਵਿਚ ਵਿਚਰ ਕੇ ਕੀਤੀਆਂ। ਗੁਰਮਤਿ ਦਾ ਪ੍ਰਚਾਰ ਤੇ ਅੰਮ੍ਰਿਤ ਸੰਚਾਰ ਲੱਕ ਬੰਨ੍ਹ ਕੇ ਚੜ੍ਹਦੀ ਕਲਾ ਵਿਚ ਕੀਤਾ।

## ਸ੍ਰੀ ਹਰਿਗੋਬਿੰਦਪੁਰ ਸਾਹਿਬ ਦੇ ਸਰੋਵਰ ਦੀ ਸੇਵਾ ਸੰਪੂਰਨ ਤੇ ਸਵਾ ਲੱਖ ਜਾਪੁ ਸਾਹਿਬ ਦਾ ਪਾਠ

ਵਿਚਰ ਕੇ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਆਪ ਜੀ ਸ੍ਰੀ ਹਰਿਗੋਬਿੰਦ ਪੁਰ ਸਾਹਿਬ ਪੁੱਜੇ। ਜਿਥੇ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਸਰਾ ਭਾਰੀ ਜੰਗ ਕੀਤਾ ਤੇ ਦੁਸ਼ਮਣ ਦੀ ਸਾਰੀ ਫ਼ੌਜ ਨੂੰ ਇਕੋ ਦਿਨ ਵਿਚ ਹੀ ਮਾਰ ਕੇ ਭਾਈ ਗੋਪਾਲੇ ਜੀ ਤੋਂ ਜਪੁ ਜੀ ਸਾਹਿਬ ਦਾ ਸ਼ੁਧ ਪਾਠ ਸੁਣਿਆ ਸੀ। ਇਸ ਅਸਥਾਨ ਨਾਲ ਸੰਤ ਸੁੰਦਰ ਸਿੰਘ ਜੀ ਦਾ ਬੜਾ ਪਿਆਰ ਸੀ। ਉਹ ਕਈ ਵਾਰੀ ਜਥੇ ਸਮੇਤ ਇਥੇ ਰਹਿ ਕੇ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ ਅਤੇ ਸਰੋਵਰ ਦੇ ਪਉੜਾਂ ਦੀ ਸੇਵਾ ਅਰੰਭ ਕੀਤੀ ਪਰ ਇਕੋ ਪਉੜ ਹੀ ਬਣਿਆ ਸੀ ਕਿ ਮਹਾਂਪੁਰਖ ਸੱਚਖੰਡ ਜਾ ਬਿਰਾਜੇ। ਬਾਕੀ ਸਾਰੀ ਸੇਵਾ ਬਾਅਦ ਵਿੱਚ 'ਖਾਲਸਾ' ਜੀ ਨੇ ਸੰਪੂਰਨ ਕਰਵਾਈ ਅਤੇ ਸਵਾ ਲੱਖ ਜਾਪੁ ਸਾਹਿਬ ਦਾ ਪਾਠ ਸੱਚਖੰਡ ਵਾਸੀ ਮਹਾਂਪੁਰਖਾਂ ਦੇ ਸੰਕਲਪ ਕਰਕੇ ਏਥੇ ਰਹਿ ਕੇ ਜਥੇ ਸੰਗਤ ਤੋਂ ਕਰਵਾਇਆ।

ਇਸ ਸੇਵਾ ਵਿਚ ਸੰਤ ਹਜ਼ਾਰਾ ਸਿੰਘ ਜੀ, ਸੰਤ ਅਜਾਇਬ ਸਿੰਘ ਜੀ, ਜਥੇਦਾਰ ਗੁਰਦਿਆਲ ਸਿੰਘ ਜੀ, ਭਾਈ ਜੱਸਾ ਸਿੰਘ ਜੀ, ਭਾਈ ਬੇਲਾ ਸਿੰਘ ਜੀ ਲਾਂਗਰੀ, ਮਿਸਤਰੀ ਭਾਈ ਕਰਮ ਸਿੰਘ ਜੀ ਤੇ ਭਾਈ ਗੁਰਨਾਮ ਸਿੰਘ ਜੀ ਦਾ ਉਤਸ਼ਾਹ, ਮਿਲਵਰਤਨ, ਸੇਵਾ ਤੇ ਪਿਆਰ ਖ਼ਾਸ ਸ਼ਲਾਘਾਯੋਗ ਹੈ। ਏਥੋਂ ਆਪ ਜੀ ਨਾਮ, ਬਾਣੀ, ਸੇਵਾ, ਸਿਮਰਨ, ਕਥਾ ਤੇ ਕੀਰਤਨ ਦੀ ਦਿਨ ਰਾਤ ਵਰਖਾ ਕਰਦੇ ਹੋਏ ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ (ਅੰਬਾਲਾ) ਵਿਖੇ ਆ ਗਏ।

## ਦੇਸ਼ ਭਰ ਵਿਚ ਵਿਚਰ ਕੇ ਪ੍ਰਚਾਰ ਤੇ ਤੀਰਥ ਯਾਤਰਾ

ਇਲਾਹੀ ਬਾਣੀ ਦਾ ਕੀਰਤਨ, ਕਥਾ, ਪ੍ਰਚਾਰ, ਸਿੰਘਾਂ ਨੂੰ ਪੜ੍ਹਾਉਣਾ, ਗੁਰਮਤਿ ਦੀ ਵਿੱਦਿਆ ਵਿਚ ਨਿਪੁੰਨ ਕਰਨਾ, ਅੰਮ੍ਰਿਤ ਛਕੌਣਾ, ਆਪ ਜੀ ਦਾ ਮੁੱਖ ਵਿਸ਼ਾ ਸੀ। ਹੋਰ ਕਿਸੇ ਰਾਜਨੀਤਕ ਗੱਲ ਵਿਚ ਆਪ ਜੀ ਦੀ ਕੋਈ ਰੁਚੀ

ਨਹੀਂ ਸੀ। ਕਈ ਵਾਰੀ ਗੁਰਮਤਿ ਦਾ ਪ੍ਰਚਾਰ ਕਰਨ ਲਈ ਜਥੇ ਸਮੇਤ ਪੈਦਲ ਹੀ ਕਈ ਕਈ ਮੀਲ ਚਲਦੇ ਪਰ ਕਥਾ ਕੀਰਤਨ ਦਾ ਨਿੱਤਨੇਮ ਰਾਹ ਵਿਚ ਹੀ ਵੇਲੇ ਸਿਰ ਹਰ ਰੋਜ਼ ਜ਼ਰੂਰ ਕਰਦੇ। ਪੰਜਾਬ, ਕਸ਼ਮੀਰ, ਪਿਸ਼ਾਵਰ, ਬਨਾਰਸ, ਪਟਨਾ ਸਾਹਿਬ, ਜਗਨ ਨਾਥਪੁਰੀ, ਰਾਮੇਸ਼੍ਵਰ, ਸ੍ਰੀ ਹਜ਼ੂਰ ਸਾਹਿਬ, ਕਲਕੱਤਾ, ਬੰਬਈ ਆਦਿ ਵਿਚ ਵਿਚਰ ਕੇ ਬਹੁਤ ਭਾਰੀ ਗੁਰਮਤਿ ਦਾ ਪ੍ਰਚਾਰ ਤੇ ਤੀਰਥ ਯਾਤਰਾ ਕੀਤੀ। ਦੇਸ਼ ਭਰ ਵਿਚ ਸ਼ਾਇਦ ਹੀ ਕੋਈ ਐਸਾ ਸ਼ਹਿਰ ਜਾਂ ਇਲਾਕਾ ਹੋਵੇਗਾ ਜਿਥੇ ਕਿ ਜੱਥੇ ਸਮੇਤ ਜਾ ਕੇ 'ਖਾਲਸਾ' ਜੀ ਨੇ ਕਥਾ ਕੀਰਤਨ ਤੇ ਅੰਮ੍ਰਿਤ ਦੀ ਦਾਤ ਵੰਡ ਕੇ ਸਿੱਖੀ ਦਾ ਬੂਟਾ ਨਾ ਲਾਇਆ ਹੋਵੇ। ਸੰਗਤਾਂ ਦੀ ਬੇਨਤੀ ਮੰਨ ਕੇ ਸੰਗਤਾਂ ਦੀ ਰੁਚੀ ਅਨੁਸਾਰ ਜੱਥੇ ਸਮੇਤ ਉਸ ਨਗਰ ਜਾਂ ਸ਼ਹਿਰ ਵਿਚ ਰਹਿ ਕੇ ਕਥਾ ਕੀਰਤਨ ਦਾ ਪ੍ਰਵਾਹ ਚਲਾਉਂਦੇ। ਵਿਦਿਆਰਥੀਆਂ ਤੇ ਜਗਿਆਸੂਆਂ ਦੇ ਸ਼ੰਕੇ ਨਵਿਰਤ ਕਰਦੇ। ਆਪ ਜੀ ਨੂੰ ਸਦਾ ਖਾਲਸੇ ਦੀ ਰਹਿਤ ਬਹਿਤ ਦੀ ਪ੍ਰੱਪਕਤਾ ਅਤੇ ਨਿਰੋਲ ਗੁਰਮਤਿ ਦਾ ਸਿਧਾਂਤ ਦ੍ਰਿੜਾਉਣ ਦੀ ਦਿਲੀ ਲਗਨ ਸੀ। ਸਦਾ ਹੀ ਸਿੰਘਾਂ ਤੇ ਸੰਗਤਾਂ ਨੂੰ ਪੰਜਾਂ ਕਕਾਰਾਂ ਦੀ ਰਹਿਤ ਵਿਚ ਤਿਆਰ-ਪੁਰ-ਤਿਆਰ ਰਹਿਣ ਦਾ ਉਪਦੇਸ਼ ਦੇਂਦੇ। ਯਥਾ :-

'ਰਹਿਤ ਬਿਨਾ ਨਹਿ ਸਿਖ ਕਹਾਵੈ।।
ਰਹਿਤ ਬਿਨਾਂ ਦਰ ਚੋਟਾਂ ਖਾਵੈ।।'

ਉਹਨਾਂ ਦਾ ਉਪਨਾਮ 'ਖਾਲਸਾ' ਉਨ੍ਹਾਂ ਦੀ

'ਜਾਗਤ ਜੋਤਿ ਜਪੈ ਨਿਸ ਬਾਸੁਰ
ਏਕ ਬਿਨਾਂ ਮਨ ਨੈਕ ਨ ਆਨੈ।।' (੩੩ ਸ੍ਵਯੇ)

ਦੀ ਦ੍ਰਿੜਤਾ ਦਾ ਸੂਚਕ ਸੀ।

## *ਮਾਇਆ ਤੋਂ ਨਿਰਲੇਪ*

ਮਹਾਂਪੁਰਖਾਂ ਦਾ ਆਪ ਜੀ ਨੂੰ ਬਚਨ ਸੀ ਕਿ ਮਾਇਆ ਕਿਸੇ ਪਾਸੋਂ ਮੰਗਣੀ ਨਹੀਂ। ਸੰਗਤ ਵਲੋਂ ਆਈ ਮਾਇਆ ਸਾਧ ਸੰਗਤ ਵਿਚ ਹੀ ਵਰਤਣੀ ਹੈ, ਜਮ੍ਹਾਂ

ਨਹੀਂ ਕਰਨੀ :-

'ਸਤਿ ਬਚਨ ਸਾਧੂ ਉਪਦੇਸ।। [੨੮੪]

'ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰਪਰਸਾਦੀ ਤਰੀਐ।।' [੭੪੭]

ਦੇ ਸ੍ਰੀ ਮੁਖਵਾਕ ਅਨੁਸਾਰ ਆਪ ਜੀ ਨੇ ਸਾਰੀ ਉਮਰ ਇਹਨਾਂ ਬਚਨਾਂ ਤੇ ਫੁੱਲ ਚੜ੍ਹਾਏ। ਜੋ ਸੰਗਤਾਂ ਵੱਲੋਂ ਮਾਇਆ ਆਈ, ਉਸ ਨੂੰ ਜੱਥੇ ਦੇ ਸਿੰਘਾਂ ਦੇ ਲੰਗਰ, ਬਸਤ੍ਰ, ਕਿਰਾਏ ਅਤੇ ਪੋਥੀਆਂ ਤੇ ਸਫਲੀ ਕੀਤੀ। ਬਾਕੀ ਜੋ ਕੁਝ ਬਚ ਜਾਂਦਾ, ਉਹ ਜਿਥੇ ਪੜਾਅ ਹੁੰਦਾ ਉਥੇ ਗੁਰਦੁਆਰੇ ਸਾਹਿਬ ਲਾਉਂਦੇ ਜਾਂ ਕੜਾਹ ਪ੍ਰਸ਼ਾਦਿ ਕਰਵਾ ਦਿੰਦੇ। ਇਕ ਵਾਰੀ ਪੰਜ ਹਜ਼ਾਰ, ਫਿਰ ਤੇਤੀ ਸੈ, ਇਕੱਤੀ ਸੈ ਦੀਆਂ ਕਈ ਵਾਰੀ ਕੜਾਹ ਪ੍ਰਸ਼ਾਦਿ ਦੀਆਂ ਦੇਗਾਂ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਕਰਾਈਆਂ।

ਆਪ ਜੀ ਜਲ ਵਿਚ ਕੰਵਲ ਦੀ ਨਿਆਈਂ ਨਿਰਲੇਪ ਰਹਿਣ ਤਰ੍ਹਾਂ ਮਾਇਆ ਵਿੱਚ ਨਿਰਲੇਪ ਰਹੇ। ਪਟਿਆਲੇ ਦੇ ਇਕ ਗੁਰਮੁਖ ਨੇ 'ਖ਼ਾਲਸਾ' ਜੀ ਨੂੰ ਕਾਰ ਹਾਜ਼ਰ ਕੀਤੀ, ਉਸ ਵੇਲੇ ਜਥਾ ਖਡੂਰ ਸਾਹਿਬ ਜੀ, ਆਪ ਜੀ ਨੇ ਸੇਵਾ ਦੇ ਪੁੰਜ ਸੰਤ ਬਾਬਾ ਉੱਤਮ ਸਿੰਘ ਜੀ ਕਾਰ ਸੇਵਾ ਵਾਲਿਆਂ ਨੂੰ ਉਥੇ ਖਡੂਰ ਸਾਹਿਬ ਹੀ ਭੇਟਾ ਕਰ ਦਿੱਤੀ। ਕਿਸੇ ਸਿੰਘ ਨੇ ਇਕ ਸੋਹਣਾ ਘੋੜਾ ਆਪ ਜੀ ਨੂੰ ਭੇਟਾ ਕੀਤਾ, ਆਪ ਜੀ ਨੇ ਉਹ ਘੋੜਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਭੇਜ ਦਿੱਤਾ ਜੋ ਕਿ ਤੇਰਾਂ ਸਾਲ ਦਸਮ ਪਾਤਿਸ਼ਾਹ ਜੀ ਦੀ ਅਸਵਾਰੀ ਦੀ ਸੇਵਾ ਕਰਦਾ ਰਿਹਾ ਤੇ ੧੯੭੩ ਈ: ਵਿੱਚ ਚੜ੍ਹਾਈ ਕਰ ਗਿਆ। ਉਸ ਦੀ ਥਾਂ 'ਖ਼ਾਲਸਾ' ਜੀ ਦੇ ਆਪਣੇ ਇਸ ਜਥੇ ਵਲੋਂ ਹੋਰ ਅਬਲਕ ਘੋੜਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਭੇਟ ਕੀਤਾ ਗਿਆ।

### *ਨਿੱਤਨੇਮ 'ਚ ਪਰਪੱਕ*

ਆਪ ਜੀ ਨੇ ਆਪਣੇ ਜੀਵਨ ਵਿਚ ਜੋ ਵੀ ਸ਼ਬਦ ਮੂੰਹੋਂ ਕੱਢਿਆ, ਉਸ ਤੇ

ਆਪ ਅਮਲ ਕੀਤਾ ਤੇ ਹੋਰਨਾ ਨੂੰ ਉਸ ਬਚਨ ਦੀ ਪ੍ਰੇਰਣਾ ਕੀਤੀ। ਆਪ ਜੀ ਦਾ ਸਾਰੀ ਉਮਰ ਅੱਠਾਂ ਪਹਿਰਾਂ ਦਾ ਨਿਤਨੇਮ :-

"ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ।।" (੨)

ਦੇ ਅਨੁਸਾਰੀ ਰਿਹਾ। ਜਦੋਂ ਕਦੇ ਬਿਰਾਜਦੇ ਤਾਂ ਵਾਹਿਗੁਰੂ ਵਾਹਿਗੁਰੂ ਸ਼ਬਦ ਹੀ ਰਸਨਾਂ ਤੋਂ ਨਿਕਲਦਾ। ਜੇ ਕਦੇ ਬੱਸ ਜਾਂ ਰੇਲ ਗੱਡੀ ਵਿਚ ਜੱਥੇ ਸਮੇਤ ਲੰਮਾ ਸਫ਼ਰ ਕਰਨਾ ਪੈਂਦਾ ਤਾਂ ਵੀ ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰਕੇ ਨਿੱਤਨੇਮ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਪੋਥੀਆਂ ਤੋਂ ਕਰਿਆ ਕਰਦੇ ਜਾਂ ਸੁਣ ਲਿਆ ਕਰਦੇ। ਸਰੀਰ ਦੀ ਢਿਲਿਆਈ ਕਾਰਨ ਕਦੇ ਦੇਰ ਹੋ ਜਾਂਦੀ ਤਾਂ ਤਰਲੋ-ਮੱਛੀ ਹੁੰਦੇ ਰਹਿੰਦੇ ਤੇ ਗੁਰਬਾਣੀ ਦੀ ਇਹ ਤੁਕ ਪੜ੍ਹਿਆ ਕਰੇ :-

ਯਥਾ :- 'ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ,
ਮੈ ਨੀਰੁ ਵਹੇ ਵਹਿ ਚਲੈ ਜੀਉ।' [੯੪]

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਦਰਸ਼ਨ, ਪਾਠ ਤੇ ਨਿੱਤਨੇਮ ਕਰ ਕੇ ਹੀ ਲੰਗਰ ਛਕਦੇ। ਜੀਵਨ ਦੇ ਪਿਛਲੇ ਸਾਲਾਂ ਵਿਚ ਸਰੀਰ ਦੀ ਢਿਲਿਆਈ ਕਾਰਨ ਕਈ ਵਾਰੀ ਹਸਪਤਾਲਾਂ ਵਿਚ ਰਹਿਣਾ ਪਿਆ। ਜਦੋਂ ਕਦੇ ਬਲੱਡ ਪ੍ਰੈਸ਼ਰ (ਖ਼ੂਨ ਦੇ ਤੇਜ਼ ਦੌਰੇ) ਦਾ ਅਸਰ ਹੁੰਦਾ ਤੇ ਡਾਕਟਰ ਪੂਰਾ ਆਰਾਮ ਕਰਨ ਲਈ ਸਲਾਹ ਦਿੰਦੇ ਤਾਂ ਡਾਕਟਰ ਦੇ ਆਉਣ ਤੋਂ ਪਹਿਲਾਂ ਹੀ ਖੁੱਲੇ ਜਲ ਨਾਲ ਅੰਮ੍ਰਿਤ ਵੇਲੇ ਇਸ਼ਨਾਨ ਕਰ ਲੈਂਦੇ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ਪੋਥੀਆਂ ਤੋਂ ਨਿੱਤਨੇਮ ਸੁਣ ਲੈਂਦੇ ਅਤੇ ਫਿਰ ਪੂਰੇ ਅਨੰਦ ਵਿਚ ਲੇਟ ਜਾਂਦੇ। ਕਈ ਵਾਰੀ ਹਸਪਤਾਲ ਵਿਚ ਸਰੀਰ ਦੀ ਹਾਲਤ ਖਰਾਬ ਹੋਣ ਤੇ ਡਾਕਟਰ ਪੁੱਛਦੇ ਤਾਂ ਕਹਿ ਦਿੰਦੇ, 'ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ, ਚੜ੍ਹਦੀ ਕਲਾ ਹੈ।'

'ਮੀਤ ਕਰੈ ਸੋਈ ਹਮ ਮਾਨਾ।।
ਮੀਤ ਕੇ ਕਰਤਬ ਕੁਸਲ ਸਮਾਨਾ।।' [੧੮੭]

ਮਸਤਕ ਦਾ ਜਲਾਲ ਤੇ ਬੋਲ-ਚਾਲ ਚੜ੍ਹਦੀ ਕਲਾ ਵਿਚ ਹੀ ਰਹਿੰਦਾ।

ਕਈ ਵਾਰੀ ਸਰੀਰ ਢਿੱਲਾ ਹੋਣ ਤੇ ਵੀ ਇਕ ਰਸ ਕਥਾ ਕਰਦੇ ਰਹਿੰਦੇ। ਜਦੋਂ ਕੋਈ ਗੁਰਮੁਖ ਕਹਿੰਦਾ, 'ਆਪ ਥੋੜ੍ਹੇ ਦਿਨ ਕਥਾ ਨਾ ਕਰੋ।' ਤਾਂ ਕਹਿੰਦੇ, 'ਭਾਈ ! ਸਾਡੀ ਜ਼ਿੰਦਗੀ ਹੀ ਕਥਾ ਆਸਰੇ ਹੈ, ਮਹਾਂਪੁਰਖਾਂ ਦਾ ਹੁਕਮ ਰੂਪੀ ਡੰਡਾ ਸਾਡੇ ਸਿਰ ਉੱਪਰ ਹੈ। ਜਦੋਂ ਤਕ ਸੁਆਸ ਹਨ ਤਦੋਂ ਤਕ ਸਤਿਗੁਰੂ ਜੀ ਆਪ ਸਾਡੇ ਤੋਂ ਸੇਵਾ ਲੈ ਰਹੇ ਹਨ ਤੇ ਲੈਂਦੇ ਰਹਿਣਗੇ। ਗੁਰੂ ਕੇ ਚਰਨਾਂ ਵਿਚ ਅਰਦਾਸ ਹੈ ਕਿ ਮਹਾਂਪੁਰਖਾਂ ਦਾ ਹੁਕਮ ਸਿਰ ਤੋੜ ਨਿਭ ਜਾਵੇ।'

## *ਗੁਰਦੁਆਰੇ ਸਾਹਿਬਾਂ ਦੀ ਪੈਦਲ ਯਾਤਰਾ*

ਗੁਰਦੁਆਰੇ ਸਾਹਿਬਾਂ ਦੀ ਯਾਤਰਾ ਦਾ ਆਪ ਜੀ ਨੂੰ ਸਾਰੀ ਉਮਰ ਬੜਾ ਭਾਰੀ ਚਾਅ ਰਿਹਾ। ਯਥਾ :-

'ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ।।
ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖ ਲਾਵਾ।।' [੮੫੦]

ਦੇ ਗੁਰਵਾਕ ਅਨੁਸਾਰ ਜਦੋਂ ਸਰੀਰ ਜਵਾਨ ਅਵਸਥਾ ਵਿਚ ਸੀ ਤਾਂ ਆਪ ਜੀ ਨੇ ਪੈਦਲ ਤੁਰ ਕੇ ਬੜੀ ਭਾਰੀ ਯਾਤਰਾ ਕੀਤੀ। ਜੈਸਾ ਕਿ ਇਕ ਵਾਰੀ ਚੱਕ੍ਰਵਰਤੀ ਸੰਤ ਹਰਨਾਮ ਸਿੰਘ ਜੀ 'ਪਾਤਸ਼ਾਹ', ਭਾਈ ਦਲੀਪ ਸਿੰਘ ਜੀ 'ਸ਼ਾਹ' ਪਿੰਡ ਮਹਿਤਾ, ਗੁਰਪੁਰ ਵਾਸੀ ਬਾਬਾ ਮੋਹਰ ਸਿੰਘ ਪੰਜੋਖਰਾ ਸਾਹਿਬ, ਬਾਬਾ ਕਿਸ਼ਨ ਸਿੰਘ ਜੀ 'ਤੁਗਲ' ਤੇ ਕੁਝ ਹੋਰ ਸਿੰਘਾਂ ਸਮੇਤ ਸ੍ਰੀ ਹਜ਼ੂਰ ਸਾਹਿਬ, ਪਟਨਾ ਸਾਹਿਬ, ਰਾਮੇਸ਼੍ਰਰ ਹੋ ਕੇ, ਰਸਤੇ ਵਿਚ ਆਉਂਦਿਆਂ ਹੋਰ ਅਨੇਕਾਂ ਗੁਰਦੁਆਰਿਆਂ ਦੀ ਪੈਦਲ ਯਾਤਰਾ, ਗੁਰਮਤਿ ਦਾ ਪ੍ਰਚਾਰ ਕਰਦਿਆਂ ਕੀਤੀ। ਜਿਥੇ ਵੀ ਜਥਾ ਹੁੰਦਾ ਓਥੇ ਨੇੜੇ ਨੇੜੇ ਜੋ ਵੀ ਇਤਿਹਾਸਕ ਗੁਰਦੁਆਰੇ ਹੁੰਦੇ, ਉਨ੍ਹਾਂ ਦੀ ਯਾਤਰਾ ਉਚੇਚੇ ਤੌਰ ਤੇ ਪੈਦਲ ਜਾ ਕੇ ਕਰਦੇ।

## *ਸਿੰਘਾਂ ਦਾ ਆਦਰ ਤੇ ਸੇਵਾ*

ਸਾਰੇ ਜਥੇ ਸੰਗਤ ਨੂੰ ਗੁਰੂ ਰੂਪ ਜਾਣ ਕੇ ਬਹੁਤ ਸਤਿਕਾਰ ਕਰਦੇ।

ਰਹਿਤਵਾਨ ਤੇ ਨਿੱਤਨੇਮੀ ਸਿੰਘਾਂ ਦਾ ਵਿਸ਼ੇਸ਼ ਤੌਰ ਤੇ ਆਦਰ ਕਰਦੇ। ਜਦੋਂ ਕੋਈ ਸਿੰਘ ਮਿਲਣ ਆਉਂਦਾ ਤਾਂ ਪ੍ਰੇਮ ਨਾਲ ਗੁਰ ਫ਼ਤਹਿ ਬੁਲਾਉਂਦੇ। ਕਦੇ ਕਿਸੇ ਮਾਈ ਭਾਈ ਨੂੰ ਪੈਰੀਂ ਹੱਥ ਨਹੀਂ ਸਨ ਲਾਉਣ ਦਿੰਦੇ। ਆਪਣੇ ਆਪ ਨੂੰ ਸਾਰੀ ਉਮਰ ਮੱਥਾ ਨਹੀਂ ਟਿਕਾਇਆ, ਜੇਕਰ ਕੋਈ ਅਚਨਚੇਤ ਮੱਥਾ ਟੇਕਣ ਦਾ ਯਤਨ ਕਰਦਾ ਤਾਂ ਬੜੀ ਭਾਰੀ ਤਾੜਨਾ ਕਰਦੇ। ਸਭ ਤੋਂ ਪਹਿਲਾਂ ਰਹਿਤ ਤੇ ਨਿੱਤਨੇਮ ਪੁੱਛਦੇ, 'ਸਿੰਘਾ ! ਤਿਆਰ-ਪੁਰ-ਤਿਆਰ ਹੈਂ, ਕੋਈ ਕੁਰਹਿਤ ਤਾਂ ਨਹੀਂ ਕੀਤੀ, ਹਰ ਰੋਜ਼ ਨਿੱਤਨੇਮ ਕਰਦਾ ਹੈਂ?' ਇਹ ਸੁਣ ਕੇ, ਕਿ ਸਤਿਗੁਰੂ ਦੀ ਕਿਰਪਾ ਨਾਲ ਤਿਆਰ-ਪੁਰ-ਤਿਆਰ ਹਾਂ ਤਾਂ ਆਪ ਬਹੁਤ ਖ਼ੁਸ਼ ਹੁੰਦੇ। ਫਿਰ ਸਿੰਘਾਂ ਨੂੰ ਕਹਿ ਕੇ ਜਲ ਪਾਣੀ, ਲੰਗਰ ਤੇ ਆਸਣ ਦਾ ਪ੍ਰਬੰਧ ਕਰਾਉਂਦੇ। ਆਉਣ ਵਾਲੇ ਪ੍ਰੇਮੀ ਦਾ ਦੁੱਖ, ਸਰੀਰਕ ਥਕਾਵਟ ਲਹਿ ਜਾਂਦੀ ਅਤੇ ਉਸ ਗੁਰਮੁਖ ਦਾ ਮਨ ਸਿਮਰਨ ਭਜਨ ਵਿਚ ਜੁੜ ਜਾਂਦਾ।

"ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ।।
ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ।।" [੫੨੦]

ਦੇ ਮਹਾਂਵਾਕ ਦੀ ਸੰਗਤਾਂ ਪ੍ਰੋੜ੍ਹਤਾ ਕਰਦੀਆਂ ਸਦਾ ਉਨ੍ਹਾਂ ਦੀ :-

'ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ।।' [੧੦੧]

ਅਨੁਸਾਰ ਸਿਮਰਨ ਭਜਨ ਵਿਚ ਲਿਵ ਲੱਗੀ ਰਹਿੰਦੀ। ਆਈ ਸੰਗਤ ਨੂੰ ਦਸਾਂ ਪਾਤਿਸ਼ਾਹੀਆਂ ਦੇ ਪਵਿੱਤਰ ਇਤਿਹਾਸ ਵਿਚੋਂ ਪ੍ਰਸੰਗ ਸੁਣਾ ਕੇ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਮੁਖ ਵਾਕ ਦੀ ਕਥਾ ਕਰ ਕੇ ਦ੍ਰਿੜ੍ਹ ਨਿਸਚਾ ਕਰਾਉਂਦੇ ਤੇ ਹੋਰਨਾਂ ਮਹਾਂਪੁਰਖਾਂ ਦੇ ਉਪਦੇਸ਼ ਦੇ ਬਚਨ ਵੀ ਸੁਣਾਉਂਦੇ।

ਇਸ ਤਰ੍ਹਾਂ :-

'ਸਾਚਿ ਨਾਮਿ ਮੇਰਾ ਮਨੁ ਲਾਗਾ।।
ਲੋਗਨ ਸਿਉ ਮੇਰਾ ਠਾਠਾ ਬਾਗਾ।।' [੩੮੪]

ਦੀ ਅਵਸਥਾ ਸੀ।

## ਖਾਲਸਾ ਜੀ ਦੇ ਮੁੱਖ ਉਦੇਸ਼

'ਖਾਲਸਾ' ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀਆਂ ੨੭ ਕਥਾ, ਹੋਰ ਪੋਥੀਆਂ ਤੇ ਗ੍ਰੰਥਾਂ ਦਾ ਕਈ ਵਾਰੀ ਪੜ੍ਹਾ ਕੇ ਭੋਗ ਪਾਇਆ ਅਤੇ ਸੰਗਤਾਂ ਨੂੰ ਜੀਵਨ ਦੇ ਮੁੱਖ ਉਦੇਸ਼ ਤੋਂ ਜਾਣੂੰ ਕਰਾਇਆ। ਆਪ ਜੀ ਨੇ ਇਹ ਮੁੱਖ ਉਦੇਸ਼ ਆਪਣੇ ਜੀਵਨ ਵਿਚ ਅਪਣਾਏ ਹੋਏ ਸਨ :-

੧. ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਉਣਾ, ਰਹਿਤ ਰਖਾਉਣੀ, ਰਹਿਤ ਵਿਚ ਢਿੱਲੇ ਨਹੀਂ ਹੋਣ ਦੇਣਾ।
੨. ਸੰਗਤਾਂ ਤੇ ਸਿੰਘਾਂ ਨੂੰ ਗੁਰਬਾਣੀ ਦੇ ਪੱਕੇ ਨਿੱਤਨੇਮੀ ਬਣਾਉਣਾ।
੩. ਗੁਰਬਾਣੀ ਦਾ ਸ਼ੁੱਧ ਪਾਠ ਕਰਾਉਣਾ।
੪. ਗੁਰਬਾਣੀ ਜ਼ਬਾਨੀ ਕੰਠ ਕਰਾਉਣੀ।
੫. ਵੱਡੇ ਬਣਨ ਤੋਂ ਸਦਾ ਸੰਕੋਚ ਕਰਨਾ।
੬. ਸੰਗਤਾਂ ਨੂੰ ਗੁਰੂ ਕਾ ਰੂਪ ਜਾਣ ਕੇ ਸਤਿਕਾਰ ਕਰਨਾ।
੭. ਪੰਥਕ ਜੱਥੇਬੰਦੀ ਦੀ ਔਕੜ ਸਮੇਂ ਹਰ ਪ੍ਰਕਾਰ ਨਾਲ ਸਹਾਇਤਾ ਕਰਨੀ।
੮. ਤਨ, ਮਨ, ਧਨ ਸਭ ਗੁਰੂ ਕਾ ਜਾਨਣਾ ਤੇ ਟਹਿਲ ਭਾਵਨੀ ਗੁਰਸਿੱਖਾਂ ਦੀ ਕਰਨੀ।
੯. 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥" [ਦਸਮ ੧੯]

ਅਵਲ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ [੧੩੪੯]

ਦੇ ਮਹਾਂਵਾਕ ਅਨੁਸਾਰ ਹਰ ਪ੍ਰਾਣੀ ਨੂੰ ਪਰਮੇਸਰ ਦੀ ਅੰਸ ਜਾਣ ਕੇ ਬੇਹੱਦ ਪਿਆਰ ਤੇ ਸਤਿਕਾਰ ਕਰਨਾ।

੧੦. ਸਦਾ ਯਾਦ ਰੱਖਣਾ ਕਿ ਸਭ ਕੁਝ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਹੋ ਰਿਹਾ ਹੈ।
੧੧. ਜੇਕਰ ਮੋਨੇ ਜਾਂ ਸਿਗਰਟ ਪੀਣ ਵਾਲੇ ਦੇ ਹੱਥੋਂ ਲੰਗਰ ਦੀ ਕੋਈ ਮਠਿਆਈ ਆਦਿਕ ਬਣਦੀ ਤਾਂ ਉਹ ਨਾ ਆਪ ਛਕਦੇ ਤੇ ਨਾ ਹੀ ਜੱਥੇ ਨੂੰ ਛਕਣ ਦਿੰਦੇ। ਆਪ ਜੀ ਸੁੱਚਮ ਪਵਿੱਤਰਤਾ ਬਹੁਤ ਰੱਖਦੇ। ਨਾ ਕਦੇ ਕਿਸੇ

ਦਾ ਜੂਠਾ ਖਾਂਦੇ ਤੇ ਨਾ ਹੀ ਖੁਵਾਉਂਦੇ। ਚਾਹ, ਅਫੀਮ ਆਦਿਕ ਨਸ਼ੀਲੀ ਚੀਜ਼ ਦੀ ਵਰਤੋਂ ਦੇ ਸਖ਼ਤ ਵਿਰੋਧੀ ਸਨ।

## *ਸੰਗਤ ਤੇ ਗੁਰਬਾਣੀ ਦਾ ਸਤਿਕਾਰ*

ਜਦੋਂ ਜੱਥੇ ਦਾ ਪ੍ਰੋਗਰਾਮ ਇਕ ਥਾਂ ਤੋਂ ਦੂਜੇ ਥਾਂ ਜਾਣ ਦਾ ਹੁੰਦਾ ਅਤੇ ਜੇ ਉਥੋਂ ਦੀ ਸੰਗਤ ਰਥ ਜਾਂ ਘੋੜੇ ਆਦਿ ਦੀ ਸਵਾਰੀ ਲਿਆਉਂਦੀ ਤਾਂ ਆਪ ਜੀ ਉਸ ਉੱਪਰ ਨਾ ਚੜ੍ਹਦੇ। ਜਿਵੇਂ ਦਾਸ ਨੇ ਜਦੋਂ ਪਹਿਲੀ ਵਾਰੀ ਆਪਣੇ ਪਿੰਡ ਭੂਰੇ ਪੁਰਾਣੇ ਦਾ ਪ੍ਰੋਗਰਾਮ ਬਣਾਇਆ ਤਾਂ 'ਖਾਲਸਾ' ਜੀ ਦੀਵਾਲੀ ਸ੍ਰੀ ਅੰਮ੍ਰਿਤਸਰ ਸਾਹਿਬ ਕਰਕੇ ਅੱਗੇ ਪੱਟੀ ਬੁਰਜ, ਉਸ ਤੋਂ ਅੱਗੇ ਰੇਲ ਗੱਡੀ ਰਾਹੀ ਸੰਨ ੧੯੫੦ ਈਸਵੀ ਵਿੱਚ ਸਟੇਸ਼ਨ ਰੱਤੋਕੇ ਉੱਤਰੇ। ਅੱਗੋਂ ਦਾਸ, ਭਾਈ ਹਰਨਾਮ ਸਿੰਘ ਤੇ ਭਾਈ ਸ਼ਿੰਗਾਰਾ ਸਿੰਘ ਆਪਦੀ ਘੋੜੀ ਦੀ ਸਵਾਰੀ ਲੈ ਕੇ ਪੁੱਜੇ, ਬਹੁਤ ਬੇਨਤੀ ਕੀਤੀ ਪਰ ਨਹੀਂ ਚੜ੍ਹੇ। ਕਹਿਣ ਲੱਗੇ, 'ਖਾਲਸਾ' ਜੀ! ਬਾਕੀ ਸਾਰਾ ਜਥਾ ਪੈਦਲ ਤੁਰੇ ਅਤੇ ਅਸੀਂ ਘੋੜੀ ਤੇ ਚੜ੍ਹੀਏ? ਇਕ ਤਾਂ ਕਾਰਨ ਇਹ ਹੈ ਕਿ ਸਾਰੀ ਸੰਗਤ ਜਥਾ ਗੁਰੂ ਕਾ ਰੂਪ ਹੈ। ਦੂਜਾ ਸਿੰਘਾਂ ਦੇ ਪਾਸ ਗੁਟਕੇ, ਨਾਲ ਹੀ ਉਹ ਸਭ ਰਸਤੇ ਵਿਚ ਗੁਰਬਾਣੀ ਪੜ੍ਹਦੇ ਆਉਂਦੇ ਹਨ। ਉਹ ਨੀਵੇਂ ਤੇ ਅਸੀਂ ਉੱਚੇ ਚੜ੍ਹਕੇ ਚੱਲੀਏ, ਇਸ ਲਈ ਗੁਰਬਾਣੀ ਦੇ ਸਤਿਕਾਰ ਵਿਚ ਵੀ ਫਰਕ ਪੈਂਦਾ ਹੈ। ਇਉਂ ਕਹਿ ਕੇ ਸਾਰਾ ਪੈਂਡਾ ਪੈਦਲ ਹੀ ਤੁਰ ਕੇ ਆਏ।

## *'ਖਾਲਸਾ' ਜੀ ਦੀ ਸਿੱਖ ਪੰਥ ਨੂੰ ਦੇਣ*

ਸਾਰੇ ਹਿੰਦੁਸਤਾਨ ਵਿਚ ਵਿਚਰ ਕੇ ਸਵਾ ਸੌ ਤੋਂ ਡੇਢ ਸੌ ਤੱਕ ਸਿੰਘਾਂ ਦੇ ਜੱਥੇ ਸਮੇਤ ਕਥਾ ਪੜ੍ਹਾਉਂਦਿਆਂ, ਕੀਰਤਨ ਸਿਖਾਉਂਦਿਆਂ, ਨਿਰੋਲ ਗੁਰਮਤਿ ਦਾ ਪ੍ਰਚਾਰ ਕਰਦਿਆਂ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ, ਹਜ਼ਾਰਾਂ ਨੂੰ ਪਾਠ ਸ਼ੁੱਧ ਕਰਨਾ ਸਿਖਾਇਆ ਅਤੇ ਸੈਂਕੜਿਆਂ ਨੂੰ ਗਿਆਨੀ ਬਣਾਇਆ।

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ', ਦਸਮ (ਸ੍ਰੀ ਗੁਰੂ ਗ੍ਰੰਥ ਸਾਹਿਬ), ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਯੇ, ਭਾਈ ਨੰਦ ਲਾਲ ਜੀ ਦੀਆਂ ਗਜ਼ਲਾਂ, ਸ੍ਰੀ ਗੁਰੂ ਪੰਥ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ਛੇਵੀਂ ਤੇ ਦਸਵੀਂ, ਮਹਿਮਾ ਪ੍ਰਕਾਸ਼, ਸ੍ਰੀ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਛੋਟੀਆਂ ਪੁਸਤਕਾਂ, ਪ੍ਰਬੋਧ ਚੰਦਰ ਨਾਟਕ, ਵਿਚਾਰ ਸਾਗਰ, ਬਿਰਤੀ ਪ੍ਰਭਾਕਰ, ਮੋਖਸ਼ ਪੰਥ ਆਦਿਕ ਅਰਥਾਂ ਸਮੇਤ ਚੰਗੀ ਤਰ੍ਹਾਂ ਸਿੰਘਾਂ ਨੂੰ ਪੜ੍ਹਾਉਂਦੇ। ਦੋਨੋਂ ਵੇਲੇ ਸੰਗਤ ਕਥਾ ਸੁਣਦੀ ਤੇ ਵਿਦਿਆਰਥੀ ਆਪੋ ਆਪਣੀਆਂ ਪੋਥੀਆਂ ਪ੍ਰਕਾਸ਼ ਕਰਕੇ ਚੰਗੀ ਤਰ੍ਹਾਂ ਅਰਥ ਸਰਵਣ ਕਰਦੇ, ਲਿਖਦੇ ਅਤੇ ਵਿਚਾਰਦੇ।

ਨਦੀ, ਹੰਸ ਤੇ ਬੱਦਲ ਦੀ ਤਰ੍ਹਾਂ ਇਹ ਨਿਰੋਲ ਗੁਰਮਤਿ ਦੀ ਤੁਰਦੀ ਫਿਰਦੀ ਯੂਨੀਵਰਸਿਟੀ (ਟਕਸਾਲ) ਵਿਚੋਂ ਜਿੱਥੇ ਗੁਰਮਤਿ ਵਿੱਦਿਆ ਦੀ ਪ੍ਰਾਪਤੀ, ਉਥੇ ਨਾਲ ਨਾਲ ਅਸਲੀ ਸਿੱਖੀ ਜੀਵਨ ਰਹਿਣੀ, ਬਹਿਣੀ, ਕਹਿਣੀ, ਸਹਿਣੀ, ਸਰਵਣ, ਮੰਨਣ, ਨਿਧਿਆਸਣ, ਸੇਵਾ, ਸਿਮਰਨ ਤੇ ਪ੍ਰੇਮਾ-ਭਗਤੀ ਵੀ ਦ੍ਰਿੜ ਹੁੰਦੀ। ਗੁਰਸਿੱਖੀ ਦਾ ਵੱਡਾ ਭਾਰੀ ਪ੍ਰਚਾਰ ਹੁੰਦਾ ਸੀ ਤੇ ਸਤਿਗੁਰਾਂ ਦੀ ਕਿਰਪਾ ਨਾਲ ਹੋ ਰਿਹਾ ਹੈ। ਆਪ ਜੀ ਤੋਂ ਵਰੋਸਾਏ ਬੇਅੰਤ ਗੁਰਮੁਖ ਹਿੰਦੁਸਤਾਨ ਭਰ ਵਿਚ ਗੁਰੂ ਕੇ ਤਖ਼ਤ ਸਾਹਿਬਾਂ ਅਤੇ ਬੇਅੰਤ ਗੁਰਦੁਆਰੇ ਸਾਹਿਬਾਂ ਵਿਚ ਸਿੰਘ ਸਾਹਿਬ, ਗ੍ਰੰਥੀ ਸਿੰਘ ਲੱਗੇ ਹੋਏ ਹਨ। ਬਹੁਤ ਸਾਰੇ ਗਿਆਨੀ ਕਥਾ ਵਾਚਕ ਬਣਾਏ, ਜਿਨ੍ਹਾਂ ਵਿਚੋਂ ਕੁਝ ਕੁ ਮੁਖੀ, ਮੁਖੀ ਗੁਰਮੁਖ ਪਿਆਰਿਆਂ ਦੇ ਨਾਮ ਨਿਮਨ ਲਿਖਤ ਹਨ ਜੋ ਦੇਸ਼ਾਂ ਬਦੇਸ਼ਾਂ ਵਿਚ ਕਥਾ ਪ੍ਰਚਾਰ ਦੁਆਰਾ ਗੁਰਸਿੱਖੀ ਦੇ ਮਿਸ਼ਨ ਦਾ ਪ੍ਰਚਾਰ ਕਰ ਰਹੇ ਹਨ :-

੧. ਨਾਮ ਅਭਿਆਸੀ ਸੰਤ ਹਰਨਾਮ ਸਿੰਘ ਜੀ ਪਾਤਸ਼ਾਹ ਚੱਕ੍ਰਵਰਤੀ ਜੋ ਪਿੰਡ ਜੋਗੇਵਾਲ, ਜ਼ਿਲ੍ਹਾ ਫਰੀਦਕੋਟ ਵਿਚ ਵਿਦਿਆਰਥੀਆਂ ਨੂੰ ਗੁਰਮਤਿ ਦੀ ਵਿੱਦਿਆ ਪੜ੍ਹਾ ਰਹੇ ਹਨ। ਜਿਨ੍ਹਾਂ ਨੇ ਸਾਰੀ ਉਮਰ ਬਹੁਤ ਸਿੰਘਾਂ ਨੂੰ ਗੁਰਬਾਣੀ ਪੜ੍ਹਾ ਕੇ ਸ਼ੁੱਧ ਅਖੰਡ ਪਾਠੀ ਬਣਾਇਆ ਅਤੇ ਇਲਾਕੇ ਦੀਆਂ ਸੰਗਤਾਂ ਨੂੰ ਗੁਰਮਤਿ ਦ੍ਰਿੜ੍ਹਾ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਲੜ ਲਾ ਰਹੇ ਹਨ (ਹੁਣ

ਸੱਚਖੰਡ ਪਧਾਰ ਗਏ ਹਨ)।

੨. ਸੱਚਖੰਡ ਵਾਸੀ ਸ੍ਰੀ ਮਾਨ ਭਗਤ ਉਜਾਗਰ ਸਿੰਘ ਜੀ।

੩. ਗਿਆਨੀ ਦਲੀਪ ਸਿੰਘ ਜੀ ਦੀਵਾਨ ਹਾਲ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹਰ ਰੋਜ਼ ਦੋਵੇਂ ਵਕਤ ਕਥਾ ਕਰ ਕੇ ਸੰਗਤਾਂ ਨੂੰ ਨਿਹਾਲ ਕਰਦੇ ਹਨ। ਜੋ ਵਿੱਦਵਤਾ ਵਿਚ ਆਪਣੀ ਮਿਸਾਲ ਆਪ ਹੀ ਹਨ।

੪. ਸ੍ਰੀ ਮਾਨ ਗਿਆਨੀ ਮੋਹਣ ਸਿੰਘ ਜੀ ਜੋ ਕੁਝ ਸਿੰਘਾਂ ਦੇ ਜੱਥੇ ਸਮੇਤ ਵਿਚਰ ਕੇ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ।

੫. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਜੀ, ਅੰਮ੍ਰਿਤਸਰ ਸਾਹਿਬ।

੬. ਸਿੰਘ ਸਾਹਿਬ ਗਿਆਨੀ ਮਨੀ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ।

੭. ਸੱਚਖੰਡ ਵਾਸੀ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ।

੮. ਬਾਬਾ ਮੇਹਰ ਸਿੰਘ ਜੀ ਬਿਰੱਕਤ ਪਿੰਡ ਮੰਢਿਆਲਾ ਜ਼ਿਲ੍ਹਾ ਗੁਰਦਾਸਪੁਰ, ਜਿਨ੍ਹਾਂ ਨੇ ਬਹੁਤ ਸਿੰਘਾਂ ਨੂੰ ਸ਼ੁੱਧ ਅਖੰਡ ਪਾਠੀ ਬਣਾਇਆ ਹੈ।

੯. ਗਿਆਨੀ ਅਮਰ ਸਿੰਘ ਜੀ ਕ੍ਰਿਤੀ ਪਿੰਡ ਮਾਲੂ ਕਾ ਫੱਤਾ, ਜਿਨ੍ਹਾਂ ਨੇ ਬੇਅੰਤ ਸਿੰਘ ਸ਼ੁਧ ਪਾਠੀ ਬਣਾਏ ਤੇ ਬਣਾ ਰਹੇ ਹਨ।

੧੦. ਗਿਆਨੀ ਮਹਿੰਦਰ ਸਿੰਘ ਜੀ ਪਨਿਆਲੀ, ਗ੍ਰੰਥੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ।

੧੧. ਗਿਆਨੀ ਜੋਗਿੰਦਰ ਸਿੰਘ ਜੀ ਗੁਰੂ ਕਾ ਬਾਗ।

੧੨. ਗਿਆਨੀ ਕਰਮ ਸਿੰਘ ਜੀ ਗੜਵਈ ਕਲਕੱਤੇ ਵਾਲੇ।

੧੩. ਗਿਆਨੀ ਪ੍ਰੀਤਮ ਸਿੰਘ ਜੀ ਸਰਹੰਦ ਮੰਡੀ।

੧੪. ਗਿਆਨੀ ਸਵਰਨ ਸਿੰਘ ਜੀ ਠੱਕਰਵਾਲ।

੧੫. ਸੱਚਖੰਡ ਵਾਸੀ ਗਿਆਨੀ ਨੰਦ ਸਿੰਘ ਜੀ ਰੇਰੂ ਸਾਹਿਬ।

੧੬. ਸੱਚਖੰਡ ਵਾਸੀ ਗਿਆਨੀ ਗੱਜਣ ਸਿੰਘ ਜੀ ਜਸੋਵਾਲ।
੧੭. ਗਿਆਨੀ ਪ੍ਰੀਤਮ ਸਿੰਘ ਜੀ ਨੈਰੋਬੀ।
੧੮. ਗਿਆਨੀ ਨਿਰੰਜਨ ਸਿੰਘ ਜੀ, ਸਰਾਏ।
੧੯. ਗਿਆਨੀ ਗੁਰਬਚਨ ਸਿੰਘ ਜੀ ਰਾਗੀ, ਉਪਲਹੇੜੀ।
੨੦. ਗਿਆਨੀ ਭਗਵਾਨ ਸਿੰਘ ਜੀ, ਮਾੜੀ ਮੇਘਾ।
੨੧. ਗਿਆਨੀ ਬਲਵੰਤ ਸਿੰਘ ਜੀ ਭਾਈ ਲੱਖੋ ਜੋ ਕਿ ਅੱਜ ਕੱਲ੍ਹ ਅਫ਼ਰੀਕਾ ਵਿਚ ਗੁਰੂ ਕੇ ਵਜ਼ੀਰ ਦੇ ਤੌਰ ਤੇ ਸੇਵਾ ਕਰ ਰਹੇ ਹਨ।
੨੨. ਗਿਆਨੀ ਜੋਗਿੰਦਰ ਸਿੰਘ ਕਹਾਰਪੁਰੀ।
੨੩. ਗਿਆਨੀ ਇੰਦਰਜੀਤ ਸਿੰਘ ਜੀ।
੨੪. ਗਿਆਨੀ ਪ੍ਰਤਾਪ ਸਿੰਘ ਜੀ ਲੰਡੇਆਣਾ।
੨੫. ਗਿਆਨੀ ਮੇਵਾ ਸਿੰਘ ਜੀ ਕਥਾ ਵਾਚਕ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਸਾਹਿਬ।
੨੬. ਗਿਆਨੀ ਕਿਰਪਾਲ ਸਿੰਘ ਜੀ ਬੋਪਾਰਾਏ।
੨੭. ਗਿਆਨੀ ਬਲਦੇਵ ਸਿੰਘ ਜੀ ਹੈੱਡ ਗ੍ਰੰਥੀ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਜ਼ਿਲ੍ਹਾ ਪਟਿਆਲਾ।
੨੮. ਗਿਆਨੀ ਨਾਹਰ ਸਿੰਘ ਜੀ ਹੈੱਡ ਗ੍ਰੰਥੀ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ।
੨੯. ਵੈਦ ਨਿਰੰਜਨ ਸਿੰਘ ਜੀ ਮਹੰਤ ਗੁਰਦੁਆਰਾ ਬੋਪਾਰਾਏ ਕਲਾਂ ਜ਼ਿਲ੍ਹਾ ਲੁਧਿਆਣਾ।
੩੦. ਗਿਆਨੀ ਪੂਰਨ ਸਿੰਘ ਜੀ ਦਿੱਲੀ।
੩੧. ਗਿਆਨੀ ਪ੍ਰੀਤਮ ਸਿੰਘ ਜੀ ਅਫ਼ਰੀਕਾ ਵਾਲੇ।

ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਗੁਣੀ ਗਿਆਨੀ ਵਿੱਦਿਆ ਪ੍ਰਾਪਤ ਕਰ ਕੇ ਥਾਂਈਂ ਥਾਂਈਂ ਗੁਰਮਤਿ ਦਾ ਪ੍ਰਚਾਰ ਕਰ ਰਹੇ ਹਨ।

## ਲਿਖਤੀ ਦੇਣ

ਆਪ ਜੀ ਜਿੱਥੇ ਵਿੱਦਿਆ ਦੇ ਮਾਰਤੰਡ ਸਨ ਓਥੇ ਮਹਾਨ ਉੱਚ ਕਵੀ ਵੀ ਸਨ। ਆਪ ਜੀ ਦਾ 'ਸ੍ਰੀ ਗੁਰਮੁਖ ਪ੍ਰਕਾਸ਼' ਜੋ ਸਾਰਾ ਕਵਿਤਾ ਵਿਚ ਹੈ, ਅਨੇਕ ਪ੍ਰਕਾਰ ਦੀ ਛੰਦਾਬੰਦੀ ਵਿਚ ਸੱਚਖੰਡ ਵਾਸੀ ਸੰਤ ਸੁੰਦਰ ਸਿੰਘ ਜੀ ਦਾ ਪਵਿੱਤ੍ਰ ਜੀਵਨ ਹੈ ਜੋ ਬ੍ਰਹਮ ਵਿੱਦਿਆ ਦਾ ਵੱਡਾ ਭਾਰੀ ਖ਼ਜ਼ਾਨਾ ਹੈ। ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨ ਦੀ ਤਰ੍ਹਾਂ ਵੱਡੇ ਵੱਡੇ ਗੁਰਮਤਿ ਦੇ ਸਿਧਾਂਤਾਂ ਨੂੰ ਸੰਖੇਪ ਅੱਖਰਾਂ ਵਿੱਚ ਬੜੇ ਅਨੋਖੇ ਢੰਗ ਨਾਲ ਵਰਨਣ ਕੀਤਾ ਹੈ। ਜੋ ਕਿ ਪੜ੍ਹੇ ਲਿਖੇ ਅਤੇ ਵਿਦਵਾਨ ਪ੍ਰਚਾਰਕਾਂ ਲਈ ਬੜਾ ਭਾਰੀ ਲਾਭਵੰਦ ਹੈ। 'ਗੁਰਬਾਣੀ ਪਾਠ ਦਰਸ਼ਨ' ਜਿਸ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਕਠਨ ਪਾਠਾਂ ਦਾ ਨਿਰਣਾ ਕੀਤਾ ਹੈ, ਸ਼ੁੱਧ ਪਾਠ ਕਰਨ ਵਾਸਤੇ ਇਕ ਅਲੌਕਿਕ ਪੁਸਤਕ ਹੈ। ਅਰੰਭ ਵਿਚ ਗੁਰਮਤਿ ਅਨੁਸਾਰ ਚਾਰੇ ਸੰਸਕਾਰਾਂ, ਪਾਠ ਮਰਿਯਾਦਾ ਆਦਿ ਦਾ ਬੜਾ ਸੋਹਣਾ ਨਿਰਣਾ ਕੀਤਾ ਹੈ। ਇਹ ਦੋਵੇਂ ਗ੍ਰੰਥ ਉਨ੍ਹਾਂ ਦੀ ਲਿਖਤੀ ਦੇਣ ਹਨ।

## ਗੁਰਦੁਆਰਿਆਂ ਦੀ ਸੇਵਾ ਤੇ ਇਕੋਤਰੀਆਂ

ਗੁਰਮਤਿ ਦੀ ਵਿੱਦਿਆ ਪੜ੍ਹਾਉਣ ਦੇ ਨਾਲ ਨਾਲ 'ਖਾਲਸਾ' ਜੀ ਨੇ ਕਈ ਗੁਰਦੁਆਰਿਆਂ ਦੇ ਬਨਾਉਣ ਦੀ ਸੇਵਾ ਵੀ ਕੀਤੀ। ਜਿਵੇਂ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਖੇ ਜਿੱਥੇ ਛੇਵੇਂ ਪਾਤਿਸ਼ਾਹ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤੁਰਕਾਂ ਨਾਲ ਦੂਜਾ ਜੰਗ ਕੀਤਾ, ਉਥੇ ਸਰੋਵਰ ਦੀ ਸੇਵਾ ਕਰਵਾਈ ਅਤੇ ਥੋੜ੍ਹੇ ਚਿਰ ਬਾਅਦ ਇਸੇ ਜ਼ਿਲ੍ਹੇ ਵਿਚ ਹੀ ਪਿੰਡ ਭਾਮ ਵਿਖੇ ਇਕ ਸਥਾਨਕ ਗੁਰਦੁਆਰਾ ਕਾਇਮ ਕੀਤਾ। ਇਸ ਤੋਂ ਉਪਰੰਤ ਜ਼ਿਲ੍ਹਾ ਫਿਰੋਜ਼ਪੁਰ ਪਿੰਡ ਮਨਾਵਾਂ ਵਿਖੇ ਅਤੇ ਅੱਠਵੇਂ ਪਾਤਿਸ਼ਾਹ ਜੀ ਦੇ ਪਵਿੱਤ੍ਰ ਅਸਥਾਨ ਪੰਜੋਖਰਾ ਸਾਹਿਬ ਵਿਖੇ ਬਹੁਤ ਸੁੰਦਰ ਸਰੋਵਰ ਤੇ ਗੁਰਦੁਆਰਾ ਸਾਹਿਬ ਸਥਾਪਨ ਕੀਤਾ। ਇਸੇ ਪਵਿੱਤਰ ਅਸਥਾਨ ਉਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਇਕ ਗੂੰਗੇ

ਤੇ ਥੋਲੇ ਛੱਜੂ ਨਾਮੀ ਝਿਊਰ ਪਾਸੋਂ ਗੀਤਾ ਦੇ ਅਰਥ ਕਰਵਾ ਕੇ ਇਕ ਹੰਕਾਰੀ ਲਾਲ ਨਾਮੇ ਪੰਡਤ ਦਾ ਹੰਕਾਰ ਤੋੜਿਆ ਸੀ। ਚੰਡੀਗੜ੍ਹ ਤੋਂ ਰਾਜਪੁਰੇ ਵਾਲੀ ਸੜਕ ਉਤੇ ਸਥਿੱਤ ਗੁਰਦੁਆਰਾ ਨਾਭਾ ਸਾਹਿਬ ਜੀ ਦੇ ਪਵਿੱਤਰ ਸਰੋਵਰ ਅਤੇ ਗੁਰਦੁਆਰਾ ਸਾਹਿਬ ਬਨਾਉਣ ਦਾ ਸੁਭਾਗ 'ਖਾਲਸਾ' ਜੀ ਨੂੰ ਪ੍ਰਾਪਤ ਹੋਇਆ। ਇਸ ਅਸਥਾਨ ਤੇ ਭਾਈ ਜੈਤਾ ਜੀ ਨੌਵੇਂ ਪਾਤਿਸ਼ਾਹ ਜੀ ਦੇ ਸੀਸ ਨੂੰ ਦਿੱਲੀ ਤੋਂ ਸ੍ਰੀ ਅਨੰਦਪੁਰ ਸਾਹਿਬ ਲਿਜਾਂਦਿਆਂ ਹੋਇਆਂ ਇਕ ਰੱਬ ਦੇ ਪਿਆਰੇ ਦਰਗਾਹੀ ਸ਼ਾਹ ਫ਼ਕੀਰ ਦੇ ਪਾਸ ਠਹਿਰੇ ਸਨ। ਜਦੋਂ ਪੀਰ ਦਰਗਾਹੀ ਸ਼ਾਹ ਨੇ ਭਾਈ ਜੈਤੇ ਜੀ ਪਾਸ ਦਸਵੇਂ ਪਾਤਿਸ਼ਾਹ ਜੀ ਦੇ ਦਰਸ਼ਨਾਂ ਲਈ ਇੱਛਾ ਪ੍ਰਗਟ ਕੀਤੀ ਤਾਂ ਇਸ ਨੂੰ ਨਿਹਾਲ ਕਰਨ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸਥਾਨ ਤੇ ਚਰਨ ਪਾ ਕੇ ਇਸ ਨੂੰ ਹੋਰ ਪਵਿੱਤ੍ਰ ਕੀਤਾ। ਇਥੋਂ ਇਕ ਕਿਲੋਮੀਟਰ ਦੂਰ ਚੰਡੀਗੜ੍ਹ ਵਾਲੇ ਪਾਸੇ ਜਿੱਥੇ ਦਸਵੇਂ ਪਾਤਿਸ਼ਾਹ ਜੀ ਨੇ ਲੰਗਰ ਛਕਿਆ ਸੀ, ਓਥੇ ਗੁਰਦੁਆਰਾ ਲੋਹਗੜ੍ਹ ਸਾਹਿਬ ਉਸਾਰਨ ਦੀ ਸੇਵਾ ਵੀ 'ਖਾਲਸਾ' ਜੀ ਨੇ ਕੀਤੀ।

'ਗੁਰਬਾਣੀ ਇਸੁ ਜਗ ਮਹਿ ਚਾਨਣੁ' (੬੭) ਦੇ ਸਿਧਾਂਤ ਨੂੰ ਪ੍ਰਚਾਰਦਿਆਂ ਅਤੇ ਹੋਰ ਸੇਵਾਵਾਂ ਦੇ ਨਾਲ ਨਾਲ 'ਖਾਲਸਾ' ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਬਹੁਤ ਸਾਰੇ ਅਖੰਡ ਪਾਠ ਅਤੇ ਇਕੋਤ੍ਰੀਆਂ ਕਰਵਾਈਆਂ। ਜਿਵੇਂ ਕਿ ਇਕ ਇਕ ਇਕੋਤ੍ਰੀ ਧੌਨੋਲਾ, ਸੇਵੇਵਾਲ, ਜੋਧਪੁਰ (ਰੋਡੇ), ਸ੍ਰੀ ਅੰਮ੍ਰਿਤਸਰ ਸਾਹਿਬ, ਰਾਮਗੜ੍ਹ ਅਤੇ ਸ੍ਰੀ ਹਜ਼ੂਰ ਸਾਹਿਬ ਕਰਵਾਈ। ਕਲਕੱਤੇ ਵਿਚ ਤਿੰਨ ਵਾਰ ਇਕੋਤਰ ਸੌ ਅਖੰਡ ਪਾਠ ਕਰਵਾਏ ਅਤੇ ਪੰਜ ਵਾਰ ਇਕੋਤਰ ਇਕੋਤਰ ਸੌ ਅਖੰਡ ਪਾਠ ਸ੍ਰੀ ਨਾਭਾ ਸਾਹਿਬ ਵਿਚ ਕਰਵਾਏ।

## *'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੇਵਾ*

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਮੰਗਲਾਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁਝ ਕੁ ਪ੍ਰਬੰਧਕਾਂ ਵਲੋਂ ਫ਼ਰਕ ਪਾਇਆ ਗਿਆ। ਜਿਸ ਦਾ ਕਿ ਸਾਰੇ ਸਿੱਖ ਜਗਤ ਵਿੱਚ ਬਹੁਤ ਰੋਸ ਹੋਇਆ। ਖ਼ਾਸ ਕਰ ਕੇ ਗੁਰੂ ਘਰ ਦੇ ਮਹਾਨ

ਸੇਵਾਦਾਰ ਸੰਤਾਂ ਮਹਾਤਮਾ ਨੇ ਰਲ ਕੇ ਇਹ ਬੀੜਾ ਚੁੱਕਿਆ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਗੁਰਤਾ ਪ੍ਰਾਪਤ ਸਰੂਪ ਜਿਉਂ ਕਾ ਤਿਉਂ ਹੀ ਰਹਿਣਾ ਚਾਹੀਦਾ ਹੈ, ਕਿਸੇ ਪ੍ਰਕਾਰ ਦਾ ਫਰਕ ਨਹੀਂ ਪੈਣ ਦੇਣਾ ਚਾਹੀਦਾ। ਸਾਰੇ ਮਹਾਤਮਾ, ਬਹੁਤ ਸਾਰੀਆਂ ਸੰਸਥਾਵਾਂ ਤੇ ਜਥੇਬੰਦੀਆਂ ਨੇ ਇਕ ਮੁੱਠ ਹੋ ਕੇ ਕਈ ਥਾਵਾਂ ਤੇ ਇਕੱਤਰਤਾਵਾਂ ਕੀਤੀਆਂ। ਸ੍ਰੀ ਅੰਮ੍ਰਿਤਸਰ ਸਾਹਿਬ, ਕਰਤਾਰਪੁਰ ਸਾਹਿਬ, ਰਾੜਾ ਸਾਹਿਬ ਅਤੇ ਸਭ ਤੋਂ ਵੱਡੀ ਇਕੱਤਰਤਾ ਭਿੰਡਰਾਂ ਵਿਖੇ ਹੋਈ, ਜਿਸ ਵਿਚ ਭਾਰਤ ਦੇ ਤਕਰੀਬਨ ਸਾਰੇ ਹੀ ਮਹਾਤਮਾ ਇਕੱਠੇ ਹੋਏ।

ਸ਼੍ਰੋ: ਗੁ: ਪ੍ਰ: ਕਮੇਟੀ ਦੇ ਪ੍ਰਧਾਨ ਸੱਚਖੰਡ ਵਾਸੀ ਸੰਤ ਚੰਨਣ ਸਿੰਘ ਜੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੱਚਖੰਡ ਵਾਸੀ ਸੰਤ ਫਤਹ ਸਿੰਘ ਜੀ ਨੂੰ ਖ਼ਾਸ ਦਿਲਚਸਪੀ ਨਾਲ ਸ਼੍ਰੋਮਣੀ ਕਮੇਟੀ ਵਲੋਂ ਮੈਂਬਰ ਦਿੱਤੇ। ਪ੍ਰਸਪਰ ਬਹੁਤ ਇਕੱਤ੍ਰਤਾਵਾਂ ਉਪਰੰਤ ਸਰਬ ਸੰਮਤੀ ਨਾਲ ਇਹ ਫੈਸਲਾ ਹੋਇਆ ਕਿ ਗੁਰਤਾ ਪ੍ਰਾਪਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਦਮਦਮਾ ਸਾਹਿਬ ਵਾਲੀ ਬੀੜ ਦੇ ਆਧਾਰ ਉਤੇ ਅਤੇ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸਾਰੇ ਮੰਗਲ ਛਾਪੇ ਜਾਣ।

ਇਹ ਸੇਵਾ ੧੯੬੫ ਈ: ਵਿੱਚ ਅਰੰਭ ਹੋਈ ਜੋ ਕਿ ਸੱਚਖੰਡ ਵਾਸੀ 'ਖ਼ਾਲਸਾ' ਜੀ ਨੇ ਆਪਣੇ ਜ਼ਿੰਮੇਂ ਲਈ ਤੇ ਦਾਸ ਨੂੰ ਜਥੇ ਦੇ ਕੁਝ ਸਿੰਘਾਂ ਸਮੇਤ ਇਸ ਮਹਾਨ ਉੱਚੀ ਸੁੱਚੀ ਸੇਵਾ ਵਾਸਤੇ ਸ੍ਰੀ ਅੰਮ੍ਰਿਤਸਰ ਸਾਹਿਬ ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ ਵਿਚ ਭੇਜਿਆ। ਭਾਵੇਂ ਏਹਨੀ ਦਿਨੀਂ ਹਿੰਦ-ਪਾਕ ਜੰਗ ਵੀ ਲੱਗੀ, ਖੇਮਕਰਨ ਦਾ ਇਲਾਕਾ ਤਬਾਹ ਹੋਇਆ। ਦਾਸ ਦਾ ਪਿੰਡ ਭੂਰੇ ਪੁਰਾਣੇ, ਖੇਮਕਰਨ ਤੋਂ ਅੰਮ੍ਰਿਤਸਰ ਵਾਲੀ ਸੜਕ ਤੇ ਦੋ ਮੀਲ ਦੇ ਫਾਸਲੇ ਤੇ ਸਥਿਤ ਹੈ ਪਰ ਆਪਜੀ ਦੀ ਆਗਿਆ ਸੀ ਕਿ ਇਹ ਸੇਵਾ ਛੱਡ ਕੇ ਕਿਤੇ ਨਹੀਂ ਜਾਣਾ। ਇਸ ਕਰਕੇ ਦਾਸ ਨੇ ਨਗਰ ਨਿਵਾਸੀ ਤੇ ਪਰਿਵਾਰ ਦਾ ਪਤਾ ਵੀ ਨਹੀਂ ਸੀ ਲਿਆ ਕਿ ਆਪ ਸਤਿਗੁਰੂ ਜੀ ਸਹਾਇਤਾ ਕਰਨਗੇ। ਜਥੇ ਦੇ ਕੁਝ ਸਿੰਘਾਂ ਸਮੇਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸਰੂਪ, ਮੰਗਲ ਤੇ ਪਾਠ ਸੋਧ ਕੇ ਛਾਪੇ। ਇਸ ਸਮੇਂ 'ਖ਼ਾਲਸਾ' ਜੀ

ਨੇ ਦਾਸ ਦੀ ਇਕ ਭਾਰੀ ਪਰਖ ਕੀਤੀ ਪਰ ਆਪ ਹੀ ਕਿਰਪਾ ਕਰਕੇ ਪੂਰਾ ਉਤਾਰ ਲਿਆ।

ਇਹ ਅਲੌਕਿਕ ਪ੍ਰਸੰਗ 'ਖ਼ਾਲਸਾ' ਜੀ ਦੇ ਵੱਡੇ ਜੀਵਨ ਵਿਚ ਲਿਖਿਆ ਜਾਵੇਗਾ। ਫਿਰ ਅਗਲੇ ਸਾਲ ਗੁਰਬਾਣੀ ਦੇ ਬਲਾਕਾਂ ਦੀ ਸੁਧਾਈ ਸ਼ੁਰੂ ਹੋਈ ਜਿਸ ਵਿਚ ਦਾਸ ਤੇ ਕਰਤਾਰ ਸਿੰਘ ਜੀ 'ਪ੍ਰੇਮੀ' ਦੀ ਡਿਊਟੀ ਲੱਗੀ। ਕਈ ਪ੍ਰਕਾਰ ਦੀਆਂ ਰੁਕਾਵਟਾਂ-ਦਿੱਕਤਾਂ ਦੇ ਹੁੰਦਿਆਂ ਹੋਇਆਂ ਵੀ ਸੇਵਾ ਚਲਦੀ ਗਈ। ਹੱਥੀਂ ਸੇਵਾ ਕਰਨ ਦਾ ਗੁਰੂ ਦੀ ਕਿਰਪਾ ਨਾਲ ਦਾਸ ਨੂੰ ਬਹੁਤ ਸਮਾਂ ਮਿਲਿਆ। ਇਸ ਸਮੇਂ ਸ੍ਰੀ ਮਾਨ ਗਿਆਨੀ ਦਲੀਪ ਸਿੰਘ ਜੀ ਕਥਾ ਵਾਚਕ ਸ੍ਰੀ ਅੰਮ੍ਰਿਤਸਰ ਜੀ ਨੇ ਸਿੰਘਾਂ ਦੀ ਬਹੁਤ ਭਾਰੀ ਸੇਵਾ ਕੀਤੀ। ਮਾਈ ਝਾਈ ਜੀ ਵੀ ਬਹੁਤ ਸੇਵਾ ਕਰਦੇ ਰਹੇ। ਪਰ ਇਥੇ ਫਿਰ ਪਰਖ ਹੋਈ ਜਦੋਂ ਕਿ ਬਿਰਧ ਮਾਤਾ ਹਰਬੰਸ ਕੌਰ ਜੀ ਨਾਭੇ ਸਾਹਿਬ ਵਾਲੇ ਸਾਰੇ ਜਥੇ ਨੂੰ ਬੱਸਾਂ ਰਾਹੀਂ ਸਾਰੇ ਹਿੰਦੁਸਤਾਨ ਭਰ ਦੇ ਗੁਰਦੁਆਰਿਆਂ, ਤਖ਼ਤ ਸਾਹਿਬਾਂ ਦੀ ਯਾਤਰਾ ਕਰਵਾਉਣ ਲੈ ਚੱਲੇ ਤਾਂ 'ਖ਼ਾਲਸਾ' ਜੀ ਨੇ ਕਿਹਾ ਕਿ ਗੁਰਬਾਣੀ ਦੇ ਬਲਾਕਾਂ ਦੀ ਸੇਵਾ ਹੀ ਇਸ ਵੇਲੇ ਵੱਡੀ ਯਾਤਰਾ ਹੈ। ਉਸ ਵੇਲੇ ਬਾਕੀ ਸਾਰੇ ਸਿੰਘ ਯਾਤਰਾ ਚਲੇ ਗਏ, ਕੇਵਲ ਇਕੱਲਾ ਦਾਸ ਹੀ ਮਗਰ ਰਹਿ ਗਿਆ ਤੇ ਗੁਰ ਕਿਰਪਾ ਨਾਲ ਸੇਵਾ ਵਿੱਚ ਡਟਿਆ ਰਿਹਾ। 'ਖ਼ਾਲਸਾ' ਜੀ ਨੇ ਸੁਤੇ ਸਿੱਧ ਬਚਨ ਕੀਤਾ ਕਿ ਕਿਰਾਏ ਦੀਆਂ ਬਿਗਾਨੀਆਂ ਬੱਸਾਂ ਤੇ ਕੀ ਚੜ੍ਹਨਾ ਹੈ, ਮਹਾਰਾਜ ਨੂੰ ਭਾਇਆ ਤਾਂ ਆਪਣੀਆਂ ਗੱਡੀਆਂ ਰਾਹੀਂ ਤਖ਼ਤਾਂ ਦੀ ਯਾਤਰਾ ਕਰਿਆ ਕਰਾਂਗੇ। ਜੋ ਉਹਨਾਂ ਦੇ ਬਚਨ ਅਨੁਸਾਰ ਜਥੇ ਦੀਆਂ ਆਪਣੀਆਂ ਬੱਸਾਂ ਰਾਹੀਂ ਹਰ ਸਾਲ ਹੀ ਸਤਿਗੁਰੂ ਜੀ ਦੀ ਕਿਰਪਾ ਨਾਲ ਦਰਸ਼ਨ ਹੋ ਰਹੇ ਹਨ।

ਬਲਾਕਾਂ ਦੀ ਸੇਵਾ ਵਿਚ ਰੁਕਾਵਟਾਂ ਵੀ ਬਹੁਤ ਸਨ, ਪਰ 'ਖ਼ਾਲਸਾ' ਜੀ ਦੇ ਬਖ਼ਸ਼ਿਸ਼ ਤੇ ਬਰਕਤ ਭਰੇ ਪੱਤ੍ਰ ਜਦੋਂ ਦਾਸ ਨੂੰ ਪਹੁੰਚਦੇ ਤਾਂ ਹੌਸਲਾ ਦੂਣਾ ਤੀਣਾ ਹੋ ਜਾਂਦਾ। ਉਹ ਪੱਤ੍ਰ ਵੱਡੇ ਜੀਵਨ ਵਿਚ ਲਿਖੇ ਜਾਣਗੇ। ਯਾਤਰਾ ਤੋਂ ਮਗਰੋਂ 'ਪ੍ਰੇਮੀ' ਜੀ ਫਿਰ ਦਾਸ ਕੋਲ ਆ ਗਏ ਸਨ। ਸਤਿਗੁਰੂ ਰਾਮਦਾਸ ਜੀ ਨੇ ਆਪਣੀ

ਮਹਾਨ ਕਿਰਪਾ ਕਰਕੇ ਇਹ ਕਾਰਜ ਸਿਰੇ ਚੜ੍ਹਾਇਆ। ਇਹ ਮਹਾਨ ਮੋਰਚਾ ਫਤਹਿ ਹੋਣ ਮਗਰੋਂ ਪਿੰਡ ਦੁਸਾਂਝ , (ਜੋ ਮੋਗੇ ਪਾਸ ਹੈ) 'ਖ਼ਾਲਸਾ' ਜੀ ਦੇ ਪਾਸ ਪੁੱਜੇ। ਇਹ ੨੦ ਭਾਦਰੋਂ ਦਾ ਦਿਨ ਸੀ। ਤਾਂ ਆਪ ਜੀ ਨੇ ਬਖ਼ਸ਼ਿਸ਼ ਭਰੇ ਸਿਰੋਪਾਉ ਦਾਸ ਅਤੇ 'ਪ੍ਰੇਮੀ' ਜੀ ਨੂੰ ਬਖਸ਼ੇ। ਅਸਲ ਵਿਚ ਇਸ ਸੇਵਾ ਤੋਂ ਪ੍ਰਸੰਨ ਹੋ ਕੇ ਹੀ 'ਖ਼ਾਲਸਾ' ਜੀ ਨੇ ਟਕਸਾਲ ਨੂੰ ਅੱਗੇ ਚਲਾਉਣ ਦੀ ਸੇਵਾ ਬਖ਼ਸ਼ੀ ਹੈ। ਅੱਗੇ ਭਿੰਡਰੀ ੨੫-੨੬-੨੭ ਭਾਦਰੋਂ ਦਾ ਸਾਲਾਨਾ ਜੋੜ ਮੇਲਾ ਸੀ। ਦੂਰ ਨੇੜਿਓਂ ਬਹੁਤ ਸੰਗਤ ਜੁੜੀ, ੨੬ ਭਾਦਰੋਂ ਦੇ ਦਿਨ ਸ਼ਾਮ ਦੇ ਚਾਰ ਵਜੇ ਟੂਟੀਆਂ ਤੇ ਇਸ਼ਨਾਨ ਕਰਦਿਆਂ 'ਖ਼ਾਲਸਾ' ਜੀ ਨੇ ਦਾਸ ਨੂੰ ਬਖ਼ਸ਼ਿਸ਼ ਭਰਿਆ ਬਚਨ ਕਿਹਾ, ਅੱਗੇ ਵਾਸਤੇ ਟਕਸਾਲ ਦੀ ਸੇਵਾ ਲਈ ਤੇਰੀ ਡਿਊਟੀ ਲਾਉਣੀ ਹੈ।' ਤਾਂ ਦਾਸ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਜੀ! ਦਾਸ ਤਾ ਅਨਜਾਣ ਬੱਚਾ ਹੈ, ਕੋਈ ਸੇਵਾ, ਸਿਮਰਨ, ਭਜਨ, ਭਗਤੀ, ਤਪੱਸਿਆ ਨਹੀਂ ਕੀਤੀ, ਇਸ ਏਡੀ ਵੱਡੀ ਮਹਾਨ ਸੇਵਾ ਨੂੰ ਅਲਪੱਗ ਤੁੱਛ ਜੀਵ ਕਿਵੇਂ ਕਰ ਸਕਾਂਗਾ?' ਤਾਂ ਆਪ ਜੀ ਨੇ ਬਹੁਤ ਬੀਰ-ਰਸ ਵਿਚ ਆ ਕੇ ਬਚਨ ਕੀਤਾ, 'ਅਸੀਂ ਤਾਂ ਇਹ ਸੇਵਾ ਤੇਰੇ ਜ਼ਿੰਮੇ ਲਾ ਚੁੱਕੇ ਹਾਂ ਜਾਂ ਤਾਂ ਇਹ ਬਚਨ ਮੰਨ ਜਾਂ ਨਰਕਾਂ ਨੂੰ ਜਾਣਾ ਪਊ। ਜਿਵੇਂ ਚਾਹੇਂ ਕਰ ਲੈ।' ਨਾਲ ਟੂਕ ਮਾਤਰ ਇਕ ਮਹਾਤਮਾ ਦੀ ਸਾਖੀ ਵੀ ਸੁਣਾਈ, ਦਾਸ ਨੂੰ ਹੁਣ ਮਹਾਤਮਾ ਦਾ ਨਾਮ ਤਾਂ ਯਾਦ ਨਹੀਂ।

ਉਸ ਮਹਾਨ ਤਪੱਸਵੀ ਮਹਾਤਮਾ ਨੇ ਚੜ੍ਹਾਈ ਕਰਨ ਲੱਗਿਆਂ, ਆਪਣੇ ਨਿਕਟ ਵਰਤੀ ਸੇਵਾਦਾਰ ਨੂੰ ਕਿਹਾ, 'ਅਸੀਂ ਚੜ੍ਹਾਈ ਕਰਨ ਲੱਗੇ ਹਾਂ, ਸਾਡੇ ਪਾਸ ਇਹ ਰਸਾਇਣ ਹੈ। ਬਹੁਤ ਕੀਮਤੀ ਚੀਜ਼ ਹੈ, ਤੂੰ ਲੈ, ਲੈ।' ਉਸ ਨੇ ਅੱਗੋਂ ਬਿਰੱਕਤੀ ਦੀ ਛੜ ਮਾਰੀ ਤੇ ਕਹਿਣ ਲੱਗਾ, 'ਜੀ ਇਹ ਮੇਰੇ ਕਿਸ ਕੰਮ ਹੈ? ਮੈਂ ਤਾਂ ਤਿਆਗੀ ਹਾਂ।' ਤਾਂ ਮਹਾਤਮਾ ਕਹਿਣ ਲੱਗੇ, 'ਸਾਡਾ ਖਿਆਲ ਸੀ ਤੂੰ ਇਸ ਨੂੰ ਵਰਤ ਕੇ ਬਹੁਤਾ ਸਿਮਰਨ ਭਜਨ ਕਰੇਂਗਾ। ਹੋਰ ਕਿਸੇ ਨੂੰ ਦਿੱਤੀ ਤਾਂ ਵਿਕਾਰ ਭੋਗਣ ਵਿਚ ਖੱਚਤ ਹੋ ਜਾਵੇਗਾ, ਪਰ ਚੰਗਾ ਤੇਰੀ ਮਰਜ਼ੀ, ਤੈਨੂੰ ਦੱਸੀਏ, ਤੂੰ ਭੰਗਣ ਕੱਢੇਂਗਾ, ਰੂੜੀਆਂ ਤੋਂ ਸੁੱਕਾ ਗੋਹਾ ਚੁਗ ਕੇ ਗੁਜ਼ਾਰਾ ਕਰਿਆ ਕਰੇਂਗਾ।'

'ਖ਼ਾਲਸਾ ਜੀ' ਨੇ ਕਿਹਾ ਅਸੀਂ ਉਸ ਨੂੰ ਇਹ ਸਾਰੀਆਂ ਕੁਰੀਤੀਆਂ ਕਰਦਿਆਂ ਅੱਖੀਂ ਦੇਖਿਆ। ਇਹ ਸੁਣਕੇ ਦਾਸ ਬਹੁਤ ਭੈ ਭੀਤ ਹੋਇਆ, ਬਹੁਤ ਨਿਰਮਤਾ ਨਾਲ ਗਲ ਵਿਚ ਪੱਲਾ ਪਾ ਕੇ ਮੁੜ ਮੁੜ ਬੇਨਤੀ ਕੀਤੀ, 'ਕਿਰਪਾ ਕਰਕੇ ਇਹ ਟਕਸਾਲ ਦੀ ਸੇਵਾ ਹੀ ਬਖਸ਼ੋ, ਨਰਕਾਂ ਵਿਚ ਨਾ ਘੱਲੋ ਜੀ।' 'ਖਾਲਸਾ' ਜੀ ਨੇ ਕਿਹਾ, 'ਅੱਗੇ ਵਾਸਤੇ ਜਦੋਂ ਕਦੇ ਅਸੀਂ ਇਹ ਬਚਨ ਕਰੀਏ ਤਾਂ ਨਾਂਹ ਨਾ ਕਰੀਂ।' ਦਾਸ ਨੇ ਸੀਸ ਨਿਵਾ ਕੇ ਸਤਿ ਬਚਨ ਕਿਹਾ ਤੇ ਖਿਮਾਂ ਮੰਗੀ।

ਅੱਸੂ ਦੇ ਮਹੀਨੇ ਜਦ ਸੁਲਤਾਨਪੁਰ ਸਾਹਿਬ ਵਿਚ ਸ੍ਰੀ ਮਾਨ ਸੇਵਾ ਦੇ ਪੁੰਜ ਸੰਤ ਕਰਤਾਰ ਸਿੰਘ ਜੀ ਠੱਟੇ ਟਿੱਬੇ ਵਾਲਿਆਂ ਦੇ ਉੱਦਮ ਨਾਲ ਕਥਾ ਕੀਰਤਨ ਦਾ ਪ੍ਰਵਾਹ ਚੱਲ ਰਿਹਾ ਸੀ ਤਾਂ ਇਕ ਦਿਨ ਗੁਰਦੁਆਰਾ ਹੱਟ ਸਾਹਿਬ ਵਿਖੇ ਸਵੇਰ ਦੀ ਕਥਾ ਤੋਂ ਮਗਰੋਂ ਜਦੋਂ ਦਾਸ ਹਰ ਰੋਜ਼ ਦੇ ਨਿੱਤਨੇਮ ਵਜੋਂ ਪੰਜੀ ਪੱਤਰੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪਾਠ ਸੁਣਾ ਰਿਹਾ ਸੀ, ਤਾਂ ਆਪ 'ਖਾਲਸਾ' ਜੀ ਨੇ ਕਿਰਪਾ ਰਸ ਵਿਚ ਢਲ ਕੇ ਇਹ ਬਚਨ ਕਹੇ, 'ਭਾਈ ਕਰਤਾਰ ਸਿੰਘਾ! ਸਤਿਗੁਰਾਂ ਨੇ ਇਥੇ ਬੇਅੰਤ ਗਰੀਬਾਂ ਦੀਆਂ ਝੋਲੀਆਂ ਭਰੀਆਂ ਸਨ, ਦੱਸ ਤੇਰੀ ਝੋਲੀ ਭੀ ਸਤਿਗੁਰਾਂ ਤੋਂ ਭਰਵਾ ਕੇ ਜਥੇ ਦੀ ਸੇਵਾ ਬਖਸ਼ ਦੇਈਏ ?' ਤਾਂ ਦਾਸ ਨੂੰ ਭਿੰਡਰਾਂ ਵਾਲੇ ਉਹ ਬਚਨ ਝੱਟ ਚੇਤੇ ਆਏ ਕਿ ਕਦੇ ਨਾਂਹ ਨਹੀਂ ਕਰਨੀ। ਤਾਂ ਬੇਨਤੀ ਕੀਤੀ, 'ਜੀ! ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਆਪ ਕਿਰਪਾ ਕਰੋ।' ਕੁਝ ਸਮਾਂ ਆਪ ਜੀ ਨੇ ਚੁੱਪ ਕਰਨ ਤੋਂ ਮਗਰੋਂ ਫਿਰ ਇਹ ਬਚਨ ਕਹੇ (ਜੋ ਦਾਸ ਨੇ ਉਸ ਸਮੇਂ ਪਾਠ ਸੁਣਾਉਣ ਤੋਂ ਮਗਰੋਂ ਕਾਗਜ਼ ਉਤੇ ਲਿਖ ਲਏ ਸਨ)।

'ਸਾਰੇ ਜਥੇ ਸੰਗਤ ਨੂੰ ਗੁਰੂ ਸਰੂਪ ਸਮਝਣਾ, ਜੇ ਕੋਈ ਸਿੰਘ ਮਰਿਯਾਦਾ ਵਿਚ ਨਾ ਚਲੇ ਤਾਂ ਉਸ ਨੂੰ ਜਥੇ ਵਿਚੋਂ ਵਿਦਾ ਕਰ ਦੇਣਾ। ਆਪਣੇ ਆਪ ਨੂੰ ਸੰਗਤ ਨਾਲੋਂ ਮਨ ਬਾਣੀ ਸਰੀਰ ਕਰ ਕੇ ਨੀਵੇਂ ਸਮਝਣਾ। ਕਦੇ ਮਾਣ ਨਹੀਂ ਕਰਨਾ, ਕਲਜੁਗ ਦਾ ਭਿਆਨਕ ਸਮਾਂ ਹੈ। ਵਿਦਿਆਰਥੀਆਂ ਦਾ ਬਹੁਤਾ ਅਧਿਕਾਰ ਨਹੀਂ ਵੇਖਣਾ, ਜੋ ਵੀ ਪਾਸ ਆਵੇ ਬ੍ਰਹਮ ਵਿੱਦਿਆ ਪੜ੍ਹਾਈ ਜਾਣੀ। ਅੰਮ੍ਰਿਤ

ਸੰਚਾਰ ਦੀ ਰਹਿਤ ਮਰਿਯਾਦਾ ਵਿਚ ਫਰਕ ਨਹੀਂ ਪਾਉਣਾ। ਹਰ ਸਮੇਂ ਮਨ ਨੂੰ ਦੰਭ, ਪਖੰਡ, ਵਿਕਾਰਾਂ ਤੇ ਕੁਰਹਿਤਾਂ ਤੋਂ ਬਚਾ ਕੇ ਰੱਖਣਾ। ਘੱਟ ਤੋਂ ਘੱਟ ਦੋ ਸਿੰਘ ਹਰ ਸਮੇਂ ਦਿਨੇ ਰਾਤ ਜ਼ਰੂਰ ਕੋਲ ਰੱਖਣੇ। ਬਹੁਤੇ ਹੋਣ ਤਾਂ ਬਹੁਤ ਚੰਗਾ। ਸਤਿਗੁਰਾਂ ਨੂੰ ਸਦਾ ਅੰਗ-ਸੰਗ ਜਾਨਣਾ, ਸਭ ਕਾਰਜ ਸਤਿਗੁਰੂ ਜੀ ਆਪ ਕਰਦੇ ਹਨ, ਇਉਂ ਜਾਣ ਕੇ ਬੇ-ਫਿਕਰ ਰਹਿਣਾ। ਫਿਕਰ ਕਰਨ ਤੋਂ ਬਹੁਤਾ ਫਿਕਰ ਪਵੇਗਾ। ਜੇ ਗੁਰੂ ਦੇ ਆਸਰੇ ਬੇ-ਪ੍ਰਵਾਹ ਰਹੇਂਗਾ ਤਾਂ ਸਤਿਗੁਰੂ ਬੇ-ਪ੍ਰਵਾਹੀ ਬਖ਼ਸ਼ਣਗੇ। ਮਾਇਆ ਕਿਸੇ ਕੋਲੋਂ ਮੰਗਣੀ ਨਹੀਂ, ਪਰ ਜੋ ਸੁਤੇ-ਸਿੱਧ ਆ ਜਾਵੇ ਉਹ ਸੰਗਤ ਵਿਚ ਸਫਲੀ ਕਰੀ ਜਾਣੀ, ਜਮ੍ਹਾਂ ਨਹੀਂ ਕਰਨੀ, ਪ੍ਰਵਾਰ ਦਾ ਮੋਹ ਨਹੀਂ ਕਰਨਾ।' ਇਹ ਬਚਨ ਹੋਰ ਸਿੰਘਾਂ ਨੇ ਵੀ ਸੁਣੇ ਜੋ ਉਸ ਸਮੇਂ ਪਾਠ ਸੁਣ ਰਹੇ ਸਨ। ਫਿਰ ਆਪ ਪਾਠ ਸੁਣਨ ਲੱਗ ਪਏ। ਫਿਰ ਕਿਹਾ, 'ਕਿਸੇ ਪਵਿੱਤਰ ਦਿਹਾੜੇ ਸੰਗਤ ਵਿਚ ਇਹ ਬਚਨ ਕਰਾਂਗੇ।'

ਕੁਝ ਦਿਨਾਂ ਮਗਰੋਂ ਜੱਥਾ ਕਲਕੱਤੇ ਗਿਆ। ਸਿੰਘਾਂ ਦੀ ਗਿਣਤੀ ੧੫੦ ਦੇ ਕਰੀਬ, ਸੀ। ਓਥੇ ਤਕਰੀਬਨ ਤਿੰਨ ਮਹੀਨੇ ਗੁਰਦੁਆਰਾ ਜਗਤ ਸੁਧਾਰ ਰਹੇ। ੧੩੬ ਸ੍ਰੀ ਅਖੰਡ ਪਾਠ ਕੀਤੇ, ਸਰਬੱਤ ਸੰਗਤ ਨੇ ਬਹੁਤ ਸੇਵਾ ਕੀਤੀ। ਸ: ਹਰਬੰਸ ਸਿੰਘ ਉਨ੍ਹਾਂ ਦੀ ਸੁਪਤਨੀ ਬੀਬੀ ਨਿਰਮਲ ਕੌਰ, ਸ: ਸੰਪੂਰਨ ਸਿੰਘ, ਸ: ਲਾਭ ਸਿੰਘ ਖਟੜਾ, ਸ: ਦਿਲਜਾਨ ਸਿੰਘ, ਸ: ਗੁਰਨਾਮ ਸਿੰਘ ਲਾਪਰਾ, ਸ: ਮੇਹਰ ਸਿੰਘ ਗਰੀਬ, ਸ: ਸੁਜਾਨ ਸਿੰਘ, ਭਾਈ ਸਾਹਿਬ ਭਾਈ ਕਰਮ ਸਿੰਘ ਜੀ ਸਾਬਕਾ ਗੜਵਈ, ਭਾਈ ਕਰਮ ਸਿੰਘ, ਭਾਈ ਹਰਨੇਕ ਸਿੰਘ, ਭਾਈ ਹਰਜੀਤ ਸਿੰਘ, ਭਾਈ ਇਕਬਾਲ ਸਿੰਘ ਆਦਿਕ ਬਹੁਤ ਪ੍ਰੇਮੀ ਜਨਾਂ ਨੇ ਸੇਵਾ ਕੀਤੀ। ਪਰ ਕੁਝ ਸਿੰਘ ਜਿਨ੍ਹਾਂ ਨੇ ਹੱਟ ਸਾਹਿਬ ਦਾਸ ਨੂੰ ਬਖਸ਼ਿਸ਼ ਕਰਨ ਦੇ ਬਚਨ ਸੁਣੇ ਉਹ ਹੁਣ ਦਾਸ ਨਾਲ ਈਰਖਾ ਕਰਨ ਲੱਗ ਪਏ ਕਿ ਇਸ ਨੂੰ ਇਹ ਦਾਤ ਕਿਉਂ ਮਿਲਣ ਲੱਗੀ ਹੈ ? ਉਨ੍ਹਾਂ ਵਿਚੋਂ ਚੌਦਾਂ ਕੁ ਜਿਹੜੇ ਬੀਰ-ਰਸੀ ਸੁਭਾਅ ਵਾਲੇ ਸਨ—ਰੋਸ ਦੇ ਤੌਰ ਤੇ ਜੱਥੇ ਵਿਚੋਂ ਨਿਕਲ ਗਏ—ਪਰ ਮਹਾਂਪੁਰਖਾਂ ਨੇ ਕੋਈ ਪ੍ਰਵਾਹ ਨਾ ਕੀਤੀ।

## ਤਖ਼ਤ ਪਟਨੇ ਸਾਹਿਬ ਵਿਖੇ ਬਖ਼ਸ਼ਿਸ਼ ਕਰਨੀ

ਕਲਕੱਤੇ ਤੋਂ ਮਗਰੋਂ ਸ੍ਰੀ ਪਟਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਸੌ ਸਾਲਾ ਅਵਤਾਰ ਗੁਰਪੁਰਬ ਮਨਾਉਣ ਲਈ ਸ੍ਰੀਮਾਨ ਸੰਤ ਕਰਤਾਰ ਜੀ ਠੱਟੇ ਟਿੱਬੇ ਵਾਲਿਆਂ ਦੇ ਉੱਦਮ ਨਾਲ ਪਹੁੰਚੇ, ਬੜੀ ਚੜ੍ਹਦੀ ਕਲਾ ਵਿਚ ਗੁਰਪੁਰਬ ਮਨਾਇਆ। ਫਿਰ ਸ਼ੁਕਰਾਨੇ ਵਜੋਂ ਸਭ ਸੰਗਤਾਂ ਨੇ ਸ੍ਰੀ ਅਖੰਡਪਾਠ ਕਰ ਕੇ ਸਭ ਸੇਵਾਦਾਰਾਂ ਨੂੰ ਸਿਰੋਪਾਓ ਦਿੱਤੇ। ਪਹਿਲਾ ਸਿਰੋਪਾਓ ਤਖਤ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਸਾਹਿਬ ਭਾਈ ਮਾਨ ਸਿੰਘ ਜੀ ਨੂੰ ਤੇ ਦੂਸਰਾ ਸੱਚਖੰਡ ਵਾਸੀ 'ਖ਼ਾਲਸਾ' ਜੀ ਨੂੰ ਮਿਲਿਆ। ਉਹੋ ਹੀ ਸਿਰੋਪਾਓ ਉਨ੍ਹਾਂ ਨੇ ਤਖ਼ਤ ਸਾਹਿਬ ਤੋਂ ਦਾਸ ਨੂੰ ਬਖ਼ਸ਼ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਰਨੀਂ ਲਾ ਕੇ ਅੱਗੇ ਤੋਂ ਟਕਸਾਲ ਦੀ ਸਾਰੀ ਸੇਵਾ ਸੌਂਪ ਦਿੱਤੀ। (ਖਾਲਸਾ ਜੀ ਨੇ ਜੋ ਬਖ਼ਸ਼ਿਸ਼ ਭਰੇ ਬਚਨ ਕਹੇ ਉਹ ਸੰਤ ਗਿਆਨੀ ਕਰਤਾਰ ਸਿੰਘ ਖਾਲਸਾ ਜੀ ਦੇ ਜੀਵਨ ਵਿੱਚ ਦਿੱਤੇ ਗਏ ਹਨ।)

ਆਪ ਜੀ ਦੀ ਕਥਾ ਵਿੱਚ ਇਤਨਾ ਰਸ ਸੀ:-

ਯਥਾ:-'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ।। [੩੨੦]

ਜਿਹੜਾ ਇਕ ਵਾਰੀ ਸੁਣ ਲੈਂਦਾ ਫਿਰ ਜ਼ਿੰਦਗੀ ਭਰ ਨਾ ਭੁੱਲਦਾ ਤੇ ਮੁੜ ਮੁੜ ਸੁਣ ਕੇ ਜੀਵਨ ਉੱਚਾ ਕਰਦਾ। ਆਪ ਜੀ ਕੱਚੀ ਬਾਣੀ ਕਦੇ ਵੀ ਨਹੀਂ ਸਨ ਬੋਲਦੇ। ਸਭ ਦ੍ਰਿਸ਼ਟਾਂਤ ਪ੍ਰਮਾਣ ਗੁਰਬਾਣੀ ਤੇ ਪ੍ਰਵਾਣਿਤ ਬਾਣੀ ਵਿਚੋਂ ਹੀ ਦੇਂਦੇ। ਸਾਰੀਆਂ ਸਾਖੀਆਂ ਗੁਰ-ਇਤਿਹਾਸ ਵਿਚੋਂ ਹੀ ਸੁਣਾਉਂਦੇ। ਕਥਾ ਕਰਦਿਆਂ ਆਪ ਐਨੇ ਮਸਤ ਹੋ ਜਾਂਦੇ ਕਿ ਸਰੀਰ ਦਾ ਚੇਤਾ ਹੀ ਭੁੱਲ ਜਾਂਦਾ। ਇਕ ਦਿਨ ਵਿਚ ਹੀ ਵੱਖ ਵੱਖ ਥਾਵਾਂ ਤੇ ਕਈ ਕਈ ਕਥਾ ਕਰਦੇ। ਕਥਾ, ਪਾਠ, ਸਿਮਰਨ ਭਜਨ ਉਨ੍ਹਾਂ ਦਾ ਜੀਵਨ ਬਣ ਚੁੱਕਾ ਸੀ। ਹਰ ਸ਼ਬਦ ਦੇ ਘੱਟੋ ਘੱਟ ਦੋ ਅਰਥ ਜ਼ਰੂਰ ਕਰਦੇ—ਇਕ ਅੱਖਰੀ ਤੇ ਦੂਜਾ ਅੰਤਰੀਵ ਅਨੁਭਵੀ ਤਾਂ ਕਿ ਵਿਵਹਾਰਕ ਅਤੇ ਪ੍ਰਮਾਰਥਕ ਦੋਵੇਂ ਰਸਤੇ ਸਿੱਧ ਹੋ ਸਕਣ। ਗੂੜ੍ਹ ਗੁੱਝ ਗੁਰਬਾਣੀ ਦੇ ਆਸ਼ੇ

ਠੇਠ ਪੰਜਾਬੀ ਤੇ ਸੰਖੇਪ ਅੱਖਰਾਂ ਵਿੱਚ ਐਸੀ ਨਿਪੁੰਤਾਨ ਨਾਲ ਸੁਣਾਉਂਦੇ ਕਿ ਵੱਡੇ ਵੱਡੇ ਵਿਦਵਾਨ ਵੀ ਚਕ੍ਰਿਤ ਹੋ ਜਾਂਦੇ। ਪਰ ਉਸ ਕਥਾ ਦੀ ਪੜ੍ਹਿਆਂ ਤੇ ਅਨਪੜ੍ਹਾਂ ਨੂੰ ਪੂਰੀ ਪੂਰੀ ਸਮਝ ਪੈਂਦੀ ਅਤੇ ਸਾਰੇ ਹੀ ਮਸਤੀ ਵਿਚ ਝੂਲਣ ਲੱਗ ਪੈਂਦੇ। 'ਖ਼ਾਲਸਾ' ਜੀ ਕਥਾ ਵਿਚ ਬਹੁਤ ਸੋਹਣੇ ਸੋਹਣੇ ਅਲੰਕਾਰ ਸੁਣਾ ਕੇ ਅੰਤਰੀਵ ਘਟਾਇਆ ਕਰਦੇ।

## ਜੱਥੇ ਦਾ ਪ੍ਰੋਗਰਾਮ

ਸ੍ਰੀ ਪਟਨਾ ਸਾਹਿਬ ਤੋਂ ਸ੍ਰੀ ਹਜ਼ੂਰ ਸਾਹਿਬ ਯਾਤਰਾ ਲਈ ਪਹੁੰਚੇ, ਬੜੇ ਅਨੰਦ ਮਾਣੇ, ਇਕ ਸੌ ਇਕ ਸ੍ਰੀ ਅਖੰਡ ਪਾਠ ਕਰਵਾਉਣ ਵਾਸਤੇ ਸ੍ਰੀ ਮਾਨ ੧੦੮ ਸੇਵਾ ਦੇ ਪੁੰਜ ਸੰਤ ਬਾਬਾ ਹਰਨਾਮ ਸਿੰਘ ਜੀ ਲੰਗਰ ਸਾਹਿਬ ਵਾਲਿਆਂ ਨੂੰ ਮਾਇਆ ਦੇ ਕੇ ਬੇਨਤੀ ਕੀਤੀ ਜੋ ਉਹਨਾਂ ਨੇ ਕਰਵਾਏ। ਉਥੋਂ ਸ੍ਰੀ ਪੰਜੋਖਰਾ ਸਾਹਿਬ ਪੁੱਜੇ, ਜਿੱਥੇ ਅੱਠਵੇਂ ਪਾਤਿਸ਼ਾਹ ਜੀ ਨੇ ਗੂੰਗੇ ਤੋਂ ਗੀਤਾ ਦੇ ਅਰਥ ਕਰਾਏ। ਇਥੇ ਤਕਰੀਬਨ ੩੦ ਸਾਲਾਂ ਤੋਂ ਜੱਥਾ ਜਾਂਦਾ ਹੈ ਤੇ ਹੁਣ ਵੀ ਜਾ ਰਿਹਾ ਹੈ। (ਗੁਰਪੁਰ ਵਾਸੀ) ਬਾਬਾ ਮਿਹਰ ਸਿੰਘ ਜੀ, ਮਾਤਾ ਚਤਰ ਕੌਰ ਜੀ, ਪੁਰਾਣੇ ਮਿਲਾਪੀ ਸ: ਪ੍ਰੀਤਮ ਸਿੰਘ ਜੀ, ਜਥੇਦਾਰ ਗੁਰਦਿਆਲ ਸਿੰਘ ਜੀ, ਸ: ਪ੍ਰਤਾਪ ਸਿੰਘ ਜੀ ਖਜ਼ਾਨਚੀ ਤੇ ਹੋਰ ਨਗਰ ਦੀ ਸੰਗਤ ਨੇ ਬਹੁਤ ਸੇਵਾ ਕੀਤੀ ਤੇ ਹੁਣ ਵੀ ਕਰਦੇ ਹਨ। ਉਥੋਂ ਨਾਭਾ ਸਾਹਿਬ ਪਹੁੰਚ ਗਏ। (ਜੋ ਕਿ ਚੰਡੀਗੜ੍ਹ ਪਾਸ ਹੈ, ਜਿਥੇ ਨੌਂਵੇਂ ਪਾਤਸ਼ਾਹ ਜੀ ਦਾ ਪਵਿੱਤਰ ਸੀਸ ਭਾਈ ਜੈਤਾ ਜੀ ਲੈ ਕੇ ਆਏ, ਕੁਝ ਟਿਕੇ ਤੇ ਦਸਮ ਪਾਤਿਸ਼ਾਹ ਜੀ ਨੇ ਦਰਗਾਹੀ ਸ਼ਾਹ ਫਕੀਰ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।) ਉਥੇ ਸਤਿਕਾਰ-ਯੋਗ ਬਿਰਧ ਮਾਤਾ ਹਰਬੰਸ ਕੌਰ ਜੀ ਦੇ ਉੱਦਮ ਨਾਲ ਡੇਢ ਮਹੀਨਾ ਰਹਿ ਕੇ ੧੦੧ ਸ੍ਰੀ ਅਖੰਡਪਾਠ ਕੀਤੇ, ਕਥਾ ਕੀਰਤਨ ਦਾ ਪ੍ਰਵਾਹ ਚਲਾਇਆ। ਇਥੇ ਪੰਜ ਵਾਰ ਲਗਾਤਾਰ ਹਰ ਸਾਲ ੧੦੧ ਸ੍ਰੀ ਅਖੰਡਪਾਠ ਹੁੰਦੇ ਰਹੇ। ਹੁਣ ਵੀ ਹਰ ਸਾਲ ਉਸੇ ਤਰ੍ਹਾਂ ਜਥਾ ਉਸ ਬਿਰਧ ਮਾਤਾ ਜੀ ਦੇ ਉੱਦਮ ਨਾਲ ਅਖੰਡਪਾਠ, ਕਥਾ ਕੀਰਤਨ ਦਾ ਪ੍ਰਵਾਹ ਚਲਾਉਂਦਾ ਹੈ।

ਉਥੋਂ ਅੱਗੇ ਗਣੇਸ਼ਪੁਰ ਭਾਰਟੇ ਪਹੁੰਚੇ ਜਿਥੇ ਕਿ ਭਾਈ ਪ੍ਰੀਤਮ ਸਿੰਘ ਜੀ ਨੇ ਜੱਥੇ ਵਾਸਤੇ ਉਚੇਚੇ ਅੰਬਾਂ ਦਾ ਬਾਗ ਖਰੀਦ ਕੇ ਸੇਵਾ ਕੀਤੀ ਤੇ ਹੁਣ ਵੀ ਕਰਦੇ ਹਨ। ਜਿਹਨਾਂ ਦੇ ਭਾਈ 'ਬਾਬਾ ਲੱਖੇ ਜੀ' (ਬਲਵੰਤ ਸਿੰਘ ਜੋ ਜੱਥੇ ਵਿਚ 'ਖ਼ਾਲਸਾ' ਜੀ ਤੋਂ ਪੜ੍ਹੇ ਅਫਰੀਕਾ ਵਿੱਚ ਗ੍ਰੰਥੀ ਸਿੰਘ ਦੀ ਸੇਵਾ ਕਰ ਰਹੇ ਹਨ। ਇਥੇ ਸੰਨ ੧੯੭੫ ਈ: ਵਿੱਚ ੧੦੧ ਸ੍ਰੀ ਅਖੰਡ ਪਾਠ ਖਾਲਸਾ ਜੀ ਦੇ ਆਪਣੇ ਜੱਥੇ ਵਲੋਂ ਕੀਤੇ ਗਏ ਹਨ।)

ਫਿਰ ਜਦੋਂ ਜਥਾ ਮਾਹਲਪੁਰ ਵਿਖੇ ਗਿਆ ਤਾਂ ਉਥੇ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ (ਹੈੱਡ ਗ੍ਰੰਥੀ) ਸ੍ਰੀ ਦਰਬਾਰ ਸਾਹਿਬ ਆਪਣੇ ਵਲੋਂ (ਗੁਰਪੁਰ ਵਾਸੀ) ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ ਬਰਾੜ ਤੇ ਸੱਚਖੰਡ ਵਾਸੀ ਬਾਬਾ ਖੜਕ ਸਿੰਘ ਜੀ ਦੇ ਡੇਰੇ (ਨੇੜੇ ਚੌਂਕ ਬਾਬਾ ਸਾਹਿਬ) ਦੇ ਮਹੰਤ ਸ੍ਰੀ ਮਾਨ ਗੁਰਬਚਨ ਸਿੰਘ ਜੀ ਤਿੰਨਾਂ ਨੇ ਦਾਸ ਨੂੰ ਸਿਰੋਪਾਉ ਬਖ਼ਸ਼ੇ ਸਨ। ਜਦੋਂ ਵੀ ਸ੍ਰੀ ਅੰਮ੍ਰਿਤਸਰ ਜਥਾ ਜਾਂਦਾ ਤਾਂ ਬਹੁਤਾ ਬਾਬਾ ਖੜਕ ਸਿੰਘ ਜੀ ਦੇ ਡੇਰੇ ਹੀ 'ਖ਼ਾਲਸਾ' ਜੀ ਦਾ ਉਤਾਰਾ ਹੁੰਦਾ।

ਉਥੋਂ ਗੁਰਦੁਆਰਾ ਮਿੱਠਾ ਟਿਵਾਣਾ ਮਾਡਲ ਟਾਊਨ ਹੁਸ਼ਿਆਰਪੁਰ ਵਿਖੇ ਮਹੰਤ ਤਾਰਾ ਸਿੰਘ ਜੀ ਦੀ ਪ੍ਰੇਰਨਾ ਨਾਲ ਪਹੁੰਚੇ। ਹਰ ਸਾਲ ਜੱਥਾ ਹੁਣ ਵੀ ਜਾਂਦਾ ਹੈ। ਬਾਬਾ ਤਾਰਾ ਸਿੰਘ ਜੀ ਚੱਕੋਵਾਲ ਜੋ 'ਖ਼ਾਲਸਾ' ਜੀ ਦੇ ਪੁਰਾਣੇ ਤੇ ਦਿਲੀ ਮਿਲਾਪੀ ਸਨ— ਨੇ ਆਪਣੇ ਨਗਰ ਲਿਜਾ ਕੇ ਪਰਿਵਾਰ ਸਮੇਤ ਬਹੁਤ ਭਾਰੀ ਸੇਵਾ ਕੀਤੀ ਤੇ ਹੁਣ ਵੀ ਹਰ ਸਾਲ ਜੱਥੇ ਨੂੰ ਲਿਜਾ ਕੇ ਸੇਵਾ ਕਰਦੇ ਹਨ। ਸੰਤ ਪ੍ਰੀਤਮ ਸਿੰਘ ਜੀ ਠੀਕਰੀਵਾਲੇ, ਵੀ ਗਏ।

ਉਥੇ ਹੀ ਗਿਆਨੀ ਗੁਰਦੀਪ ਸਿੰਘ ਜੀ ਪਿੰਡ ਸਲਾਲੇ ਵਾਲੇ ਪੁੱਜੇ। ਇਹ ਵੀ ਜ਼ਿਲ੍ਹਾ ਲਾਇਲਪੁਰ ਦੇ ਪੁਰਾਣੇ ਦਿਲੀ-ਮਿਲਣਸਾਰੀ ਹਨ। (ਜੋ ਹੁਣ ਆਪਣੇ ਨਗਰ ਸਲਾਲੇ ਵਿਚ ਹਰ ਸਾਲ ਪਹਿਲੀ ਤੋਂ ਅੱਠ ਪੋਹ ਤੱਕ ਜਥੇ ਦਾ ਪ੍ਰੋਗਰਾਮ ਰੱਖ ਕੇ ਭਾਰੀ ਪ੍ਰਵਾਹ ਚਲਾਉਂਦੇ ਹਨ। ਆਸ ਪਾਸ ਤੋਂ ਹਰ ਰੋਜ਼ ਇਲਾਕੇ ਦੀਆਂ ਸੰਗਤਾਂ ਜੁੜ ਕੇ ਕਥਾ ਕੀਰਤਨ ਦਾ ਅਨੰਦ ਮਾਣਦੀਆਂ ਹਨ। ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਦਿਵਸ ਮਨਾਉਂਦੀਆਂ ਤੇ ਆਪਣਾ ਜੀਵਨ ਸਫਲ ਕਰਦੀਆਂ ਹਨ)।

ਭਿੰਡਰੀਂ ਜੋੜ ਮੇਲੇ ਤੋਂ ਮਗਰੋਂ ਅੱਸੂ ਵਿਚ ਸ੍ਰੀ ਗੰਗਾ ਨਗਰ ਪਹੁੰਚੇ ਜਿੱਥੇ (ਸੱਚਖੰਡ ਵਾਸੀ) ਸ: ਜਵਾਹਰ ਸਿੰਘ, ਪਿਆਰ ਸਿੰਘ ਜੀ ਲਾਇਲਪੁਰੀ ਸਮੇਤ ਪਰਿਵਾਰ ਦੇ ਆਪਣੇ ਬਾਗ ਵਿਚ ਬਹੁਤ ਸਮਾਂ ਜਥੇ ਸੰਗਤ ਨੂੰ ਰੱਖ ਕੇ ਭਾਰੀ ਸੇਵਾ ਕਰਦੇ ਤੇ ਹੁਣ ਵੀ ਹਰ ਸਾਲ ਸਾਰੀ ਸੰਗਤ ਨਾਲ ਜੁੜ ਮਿਲਕੇ ਬਹੁਤ ਸੇਵਾ ਕਰਦੇ ਤੇ ਪ੍ਰਚਾਰ ਕਰਾਉਂਦੇ ਹਨ। ਸ੍ਰਦਾਰ ਮੱਖਣ ਸਿੰਘ ਠੇਕੇਦਾਰ, ਨਾਮਰਸੀਏ ਮਹਾਨ ਅਭਿਆਸੀ ਸਾਧਨ ਸਪੰਨ ਡਾਕਟਰ ਅਰਜਨ ਸਿੰਘ ਜੀ, ਸ੍ਰੀਮਾਨ ਗਿ: ਆਤਮਾ ਸਿੰਘ ਜੀ ਚੱਕ ੫-ਏ ਵਾਲੇ, ਚੱਕ੫—ਜ਼ੈਡ ਵਾਲੇ ਸਾਰੇ ਪ੍ਰੇਮੀ, ਮਾਈ ਸਵਰਨ ਕੌਰ, ਸਰਦਾਰ ਸਬੇਗ ਸਿੰਘ, ਸਰਦਾਰ ਅਮੋਲਕ ਸਿੰਘ ਜੀ, ਟਹਿਲ ਸਿੰਘ ਜੀ, ਭਾਈ ਫਕੀਰ ਸਿੰਘ ਜੀ ਸਾਰੇ ਗੁਰਦੁਆਰਿਆਂ ਦੇ ਪ੍ਰਧਾਨ, ਸੇਵਾਦਾਰਾਂ ਤੇ ਸਮੁੱਚੀ ਸੰਗਤ ਨੇ ਲੰਗਰ ਤੇ ਬਸਤਰਾਂ ਆਦਿਕ ਦੀ ਭਾਰੀ ਸੇਵਾ ਕੀਤੀ ਤੇ ਹੁਣ ਵੀ ਕਰਦੇ ਹਨ। ਇਥੇ ਹੀ (ਗੁਰਪੁਰ ਵਾਸੀ) ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ ਤੇ ਸਰਦਾਰ ਜਵਾਹਰ ਸਿੰਘ ਜੀ ਨੂੰ ਇਹਨਾਂ ਦੇ ਘਰ 'ਖ਼ਾਲਸਾ' ਜੀ ਨੇ ਉਚੇਚਾ ਕਿਹਾ, 'ਅਸੀਂ ਅੱਗੇ ਤੋਂ ਸੇਵਾ 'ਕਰਤਾਰ ਸਿੰਘ' ਨੂੰ ਬਖ਼ਸ਼ੀ ਹੈ ਅਤੇ ਤੁਸੀਂ ਇਨ੍ਹਾਂ ਨਾਲ ਸਹਿਮਤ ਰਹਿਣਾ।' ਇਥੇ ਗਿਆਨੀ ਆਤਮਾ ਸਿੰਘ ਜੀ ਅੰਮ੍ਰਿਤ ਰੂਪ ਕਥਾ ਤੇ ਸਿਮਰਨ ਭਜਨ ਦਾ ਪ੍ਰਵਾਹ ਚਲਾਉਂਦੇ ਹਨ। ਭਾਈ ਰਣਬੀਰ ਸਿੰਘ ਜੀ ਗਰੇਵਾਲ ਨੇ ਵੀ ਉਚੇਚੀ ਸੇਵਾ ਕੀਤੀ। (ਜੋ ਹੁਣ ਵੀ ਆਪਣੇ ਨਗਰ ਨਾਰੰਗਵਾਲ ਜਥਾ ਲਿਜਾ ਕੇ ਸਾਰਾ ਹੀ ਪਰਵਾਰ ਸ਼ਰਧਾ ਭਾਵਨਾ ਨਾਲ ਸੇਵਾ ਕਰਦੇ ਹਨ)।

ਉਥੋਂ ਜਥੇ ਨੇ ਸ੍ਰੀ ਮੁਕਤਸਰ, ਟੁੱਟੀ ਗੰਢੀ ਸਾਹਿਬ ਦੇ ਪ੍ਰਬੰਧਕਾਂ, ਗਿਆਨੀ ਜਗਦੀਸ਼ ਸਿੰਘ ਜੀ ਤੇ ਸਾਰੇ ਸ਼ਹਿਰ ਦੀਆਂ ਸੰਗਤਾਂ ਦੇ ਉੱਦਮ ਨਾਲ ਪਹੁੰਚ ਕੇ ਭਾਰੀ ਕੀਰਤਨ, ਕਥਾ ਤੇ ਸਿਮਰਨ ਭਜਨ ਦਾ ਆਨੰਦ ਮਾਣਿਆ ਤੇ ਭਾਰੀ ਅੰਮ੍ਰਿਤ ਸੰਚਾਰ ਹੋਇਆ। ਨੇੜੇ ਪਿੰਡ ਕਬਰ ਵਾਲਾ (ਸਦਰ ਵਾਲਾ) ਲੱਧੂ ਵਾਲਾ ਆਦਿ ਦੀਆਂ ਸੰਗਤਾਂ ਨੇ ਬਹੁਤ ਸੇਵਾ ਕੀਤੀ ਤੇ ਹੁਣ ਵੀ ਜਥਾ ਹਰ ਸਾਲ ਇਥੇ ਜਾਂਦਾ ਹੈ। ਸ੍ਰੀ ਮੁਕਤਸਰ ਸਾਹਿਬ ਦੇ ਚੁਫੇਰੇ ਦੇ ਨਗਰਾਂ ਦੀਆਂ ਸੰਗਤਾਂ ਵੱਧ ਚੜ੍ਹ ਕੇ ਸੇਵਾ ਕਰਦੀਆਂ ਤੇ ਕਥਾ ਕੀਰਤਨ ਦਾ ਆਨੰਦ ਮਾਣਦੀਆਂ ਹਨ। ਸੰਨ ੧੯੭੧ ਈ: ਦੇ ਜੰਗ ਦੇ ਦਿਨਾਂ ਵਿਚ ਪਿੰਡ ਕਬਰ ਵਾਲਾ (ਸਦਰ ਵਾਲਾ) ਦੀ ਸੰਗਤ ਨੇ ਜੋ ਸੇਵਾ ਕੀਤੀ ਸੀ, ਉਹ ਕਦੇ ਭੁੱਲਣ ਵਾਲੀ ਨਹੀਂ।

ਫੇਰ ਜਥਾ ਪਿੰਡ ਦਉਧਰ ਭਾਈ ਜਗੀਰ ਸਿੰਘ ਜੀ, ਭਾਈ ਕਪੂਰ ਸਿੰਘ ਜੀ, ਭਾਈ ਹਰਦੇਵ ਸਿੰਘ ਜੀ ਆਦਿ ਦੇ ਉੱਦਮ ਨਾਲ ਰਿਹਾ। ਉਥੇ ਕਥਾ ਕੀਰਤਨ ਦਾ ਬਹੁਤ ਪ੍ਰਵਾਹ ਚੱਲਿਆ। ਸਮੂਹ ਸੰਗਤਾਂ ਸੇਵਾ ਕਰਕੇ ਨਿਹਾਲ ਹੋਈਆਂ। ਉਥੋਂ ਢੁੱਡੀਕੇ ਤੇ ਫਿਰ ਸ੍ਰੀਮਾਨ ਗਿਆਨੀ ਵੀਰ ਸਿੰਘ ਜੀ ਮਹੰਤ ਗੁਰਦੁਆਰਾ ਗੁਰੂਸਰ ਵਾਲੇ (ਜੋ ਜਥੇ ਵਿਚ ਪੜ੍ਹੇ ਹਨ, ਮਹਾਨ ਵਿਦਵਾਨ ਹਨ) ਉਹ ਜਥੇ ਨੂੰ ਲੈ ਗਏ। ਭਾਈ ਰਤਨ ਸਿੰਘ ਜੀ ਆਦਿਕ ਨਗਰ ਵਾਲਿਆਂ ਨੇ ਭਾਰੀ ਸੇਵਾ ਕੀਤੀ। ਉਥੋਂ ਧਰਮਕੋਟ ਭਾਈ ਗੁਰਦੀਪ ਸਿੰਘ ਜੀ ਤੇ ਜੱਥੇ ਵਿਚ ਰਹਿਣ ਵਾਲੇ ਭਾਈ ਕਿਸ਼ਨ ਸਿੰਘ ਜੀ, ਭਾਈ ਧਾਰਾ ਸਿੰਘ ਜੀ, ਭਾਈ ਸਰਵਣ ਸਿੰਘ ਜੀ ਦੀ ਪ੍ਰੇਰਨਾ ਨਾਲ ਪਹੁੰਚੇ। ਗੁਰਮਤਿ ਦਾ ਭਾਰੀ ਪ੍ਰਚਾਰ ਕੀਤਾ। ਇਥੇ ਤੇ ਨੇੜੇ ਦੇ ਨਗਰਾਂ ਜਲਾਲਾਬਾਦ, ਕਿਸ਼ਨਪੁਰੇ ਤੇ ਦਾਨੂਵਾਲ ਦੀ ਸੰਗਤ ਨੇ ਬਹੁਤ ਸੇਵਾ ਕੀਤੀ ਤੇ ਬੜਾ ਆਨੰਦ ਮਾਣਿਆ। (ਹੁਣ ਵੀ ਇਹਨਾਂ ਨਗਰਾਂ ਵਿਚ ਜਥਾ ਚੜ੍ਹਦੀ ਕਲਾ ਵਿਚ ਪ੍ਰਚਾਰ ਕਰਦਾ ਹੈ)।

ਉਥੋਂ ਸ੍ਰੀ ਮਾਨ ਕ੍ਰਿਪਾਲ ਸਿੰਘ ਜੀ, ਜਥੇਦਾਰ ਜੁਗਿੰਦਰ ਸਿੰਘ ਜੀ ਤੇ ਸਾਰੇ ਨਗਰ ਦੀ ਸੰਗਤ ਦੀ ਬੇਨਤੀ ਮੰਨ ਕੇ ਜਥਾ ਪਿੰਡ ਰੋਡੇ (ਜੋਧ ਪੁਰ) ਪਹੁੰਚਿਆ। ਇਥੇ ਬੇਅੰਤ ਤਿਆਰ-ਬਰ-ਤਿਆਰ ਸਿੰਘ ਹਨ। ਬਹੁਤ ਸੇਵਾ ਕਥਾ ਕੀਰਤਨ ਅੰਮ੍ਰਿਤ ਵਰਖਾ ਹੋਈ। ਉਥੋਂ ਪਿੰਡ ਲੰਡੇਆਣੇ ਦੀ ਸੰਗਤ ਤੇ ਜਥੇਦਾਰ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ ਉਥੇ ਪਹੁੰਚ ਕੇ ਗੁਰਮਤਿ ਪ੍ਰਚਾਰ ਕਰਕੇ ਸੰਗਤ ਨੂੰ ਨਿਹਾਲ ਕੀਤਾ (ਹੁਣ ਵੀ ਇਹਨਾਂ ਪਿੰਡਾਂ ਵਿਚ ਜਥਾ ਹਰ ਸਾਲ ਪ੍ਰਚਾਰ ਲਈ ਜਾਂਦਾ ਹੈ)। ਉਥੋਂ ਪਿੰਡ ਧੀਰੇ ਪੱਤਰੇ ਦੀ ਸੰਗਤ ਸ੍ਰੀ ਮਾਨ ਸਤਿਕਾਰ ਯੋਗ ਗਿਆਨੀ ਮੋਹਣ ਸਿੰਘ ਜੀ, (ਗੁਰਪੁਰ ਵਾਸੀ) ਭਗਤ ਉਜਾਗਰ ਸਿੰਘ ਜੀ, ਬਾਬੂ ਸਾਉਣ ਸਿੰਘ ਜੀ, ਭਾਈ ਜਗੀਰ ਸਿੰਘ ਜੀ, ਸ: ਦਰਸ਼ਨ ਸਿੰਘ ਜੀ, ਭਾਈ ਗੁਰਦੀਪ ਸਿੰਘ ਜੀ, ਭਾਈ ਦਾਰਾ ਸਿੰਘ ਜੀ ਸ: ਗੁਲਾਬ ਸਿੰਘ ਜੀ, ਸਰਪੰਚ ਸਾਹਿਬ ਭਾਵ ਸਾਰੀ ਸੰਗਤ ਪ੍ਰੇਮ ਨਾਲ ਜਥਾ ਲੈ ਗਏ। ਨੇੜੇ ਦੇ ਪਿੰਡ ਬਸਤੀ ਨੱਥੇ ਵਾਲੀ ਦੇ ਸਾਰੇ ਗੁਰਮੁਖਾਂ ਨੇ ਵੀ ਲਾਭ ਲਿਆ।

'ਖਾਲਸਾ' ਜੀ ਦਾ ਸਰੀਰ ਬਹੁਤ ਢਿੱਲਾ ਹੋ ਗਿਆ। ਸੰਗਤ ਦਾ ਬਚਨ ਮੰਨ ਕੇ ਪਟਿਆਲੇ ਗਏ ਤੇ ਉਥੇ ਭਾਈ ਉਪਕਾਰ ਸਿੰਘ ਜੀ ਬੇਦੀ ਦੇ ਘਰ ਠਹਿਰੇ। ਉਸ ਨੇ

ਬਹੁਤ ਭਾਰੀ ਸੇਵਾ ਕੀਤੀ। (ਤਕਰੀਬਨ ਜਦੋਂ ਵੀ ਸਰੀਰ ਢਿੱਲਾ ਹੋਵੇ ਤੇ ਪਟਿਆਲੇ ਜਾਣ ਤਾਂ ਇਹਨਾਂ ਦੇ ਘਰ ਹੀ ਰਹਿੰਦੇ ਰਹੇ। ਹਰ ਵਾਰੀ ਇਹ ਦਿਲੀ ਪਿਆਰ ਨਾਲ ਸੇਵਾ ਕਰਦੇ ਤੇ ਬਹੁਤ ਖੁਸ਼ੀ ਪ੍ਰਾਪਤ ਕਰਦੇ)। ਉਥੇ ਹੀ ਗਿਆਨੀ ਪ੍ਰੀਤਮ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦੂਖ ਨਿਵਾਰਨ ਸਾਹਿਬ (ਜੋ ਅੱਜ ਕੱਲ੍ਹ ਅਫਰੀਕਾ ਵਿਚ ਪ੍ਰਚਾਰ ਕਰ ਰਹੇ ਹਨ) ਦੇ ਘਰ ਬਚਨ ਕੀਤੇ, 'ਸਾਡੇ ਸਰੀਰ ਦਾ ਸੰਸਕਾਰ ਪਤਾਲਪੁਰੀ ਸਾਹਿਬ ਕਰਨਾ।' (ਜੋ ਉਹਨਾਂ ਦੇ ਬਚਨ ਅਨੁਸਾਰ ਕਾਫੀ ਦਿੱਕਤਾਂ ਹੁੰਦਿਆਂ ਹੋਇਆਂ ਵੀ ਉਥੇ ਹੀ ਹੋਇਆ)। ਪਟਿਆਲੇ ਤੋਂ ਰਾਜ਼ੀ ਹੋ ਕੇ ਪਿੰਡ ਝੋਕ ਹਰੀ ਹਰ ਆਏ, ਜਿਥੇ ਸ: ਅਵਤਾਰ ਸਿੰਘ ਜੀ, ਭਾਈ ਦਰਸ਼ਨ ਸਿੰਘ ਜੀ, ਮਾਈ ਪ੍ਰਤਾਪ ਕੌਰ ਜੀ, ਭਾਈ ਗੁਰਚਰਨ ਸਿੰਘ ਜੀ ਤੇ ਸਾਰੀ ਸੰਗਤ ਨੇ ਬਹੁਤ ਭਾਰੀ ਸੇਵਾ ਕੀਤੀ। ਇਥੇ ਪਹਿਲੋਂ ਪਹਿਲ ਜਥਾ ਭਾਈ ਸੋਹਣ ਸਿੰਘ ਜੀ ਤੇ ਧੀਰੇ ਪੱਤਰੇ ਦੀ ਸੰਗਤ ਦੁਆਰਾ ਪਹੁੰਚਿਆ ਸੀ ਜੋ ਭਾਈ ਸਾਹਿਬ ਸੰਗਤ ਦੇ ਬਹੁਤ ਸੇਵਾਦਾਰ ਹਨ। ਹੁਣ ਪਰਿਵਾਰ ਸਮੇਤ ਜ਼ਿਲ੍ਹਾ ਨੈਨੀਤਾਲ ਬੈਲਪੜਾਉ ਪਾਸ ਹਨ।

ਇਥੋਂ ਭੂਰੇ ਪੁਰਾਣੇ ਜ਼ਿਲ੍ਹਾ ਅੰਮ੍ਰਿਤਸਰ ਭਾਈ ਹਰਨਾਮ ਸਿੰਘ ਜੀ, ਭਾਈ ਸ਼ਿੰਗਾਰ ਸਿੰਘ ਜੀ, ਭਾਈ ਸੁਰਜੀਤ ਸਿੰਘ ਜੀ, ਗ੍ਰੰਥੀ ਭਾਈ ਗੁਰਦੀਪ ਸਿੰਘ ਜੀ, (ਗੁਰਪੁਰ ਵਾਸੀ) ਜਥੇਦਾਰ ਝੰਡਾ ਸਿੰਘ ਜੀ (ਦਾਸ ਦੇ ਪਿਤਾ ਜੀ), ਭਾਈ ਰਛਪਾਲ ਸਿੰਘ ਜੀ, ਭਾਈ ਗੁਰਦੀਪ ਸਿੰਘ ਜੀ ਦਰਵੇਸ਼ ਤੇ ਸੰਗਤਾਂ ਦੀ ਬੇਨਤੀ ਮੰਨ ਕੇ ਤੇਰ੍ਹਵੀਂ ਵਾਰ ਇਥੇ ਪਹੁੰਚੇ। ਇਥੋਂ ਦੇ ਨੇੜੇ ਦੇ ਨਗਰ ਖੇਮਕਰਨ ਭਾਈ ਅਜੈਬ ਸਿੰਘ ਤੇ ਸਾਰੀ ਸੰਗਤ ਨੇ ਆਨੰਦ ਮਾਣਿਆਂ ਅਤੇ ਹੋਰ ਨਗਰਾਂ ਦੀਆਂ ਸੰਗਤਾਂ ਪਿੰਡ ਮਨਾਵਾਂ (ਭਾਈ ਲੱਖੂ ਜੀ ਦਾ ਪਰਿਵਾਰ ਭਾਈ ਸੁਜਾਨ ਸਿੰਘ ਜੀ ਆਦਿਕ), ਆਸਲ, ਚੀਮੇਂ, ਵਲਟੋਹਾ, ਮਸਤਗੜ੍ਹ, ਭੂਰੇ ਨਵੇਂ, ਮਹਿੰਦੀਪੁਰ ਆਦਿਕ ਦੀਆਂ ਸੰਗਤਾਂ ਨੇ ਆਨੰਦ ਮਾਣਿਆ। ਭੂਰੀ ਗੁਰਦੁਆਰੇ ਦੀ ਚਾਰ-ਦੀਵਾਰੀ, ਪਿਛਲੇ ਪਾਸੇ ਥੜ੍ਹਾ ਤੇ ਦਰਵਾਜ਼ਾ ਬਣਾਇਆ। ਉਥੋਂ ਪੱਟੀ ਦੀ ਅਤਿਅੰਤ ਗੁਰਮੁਖਿ ਪਿਆਰੀ ਸਾਧ ਸੰਗਤ ਨੇ ਬੜੇ ਅਦਬ ਪ੍ਰੇਮ ਨਾਲ ਜਥੇ ਨੂੰ ਲਿਜਾ ਕੇ ਕਥਾ ਕੀਰਤਨ ਦਾ ਆਨੰਦ ਪ੍ਰਾਪਤ ਕੀਤਾ।) ਹੁਣ ਵੀ ਸਾਰੇ ਨਗਰਾਂ ਵਿਚ

ਅਨੇਕਾਂ ਪ੍ਰਾਣੀ ਅੰਮ੍ਰਿਤ ਛੱਕ-ਛੱਕ ਕੇ ਗੁਰੂੰ ਵਾਲੇ ਬਣ ਰਹੇ ਹਨ। ਹਰੇਕ ਪਿੰਡ ਵਿਚ ਅੰਮ੍ਰਿਤ ਪ੍ਰਚਾਰ ਵਧ ਚੜ੍ਹ ਕੇ ਹੋ ਰਿਹਾ ਹੈ)।

ਉਥੋਂ ਪਿੰਡ ਸਭਰਾਵਾਂ ਭਾਈ ਦਲੀਪ ਸਿੰਘ, ਭਾਈ ਬੂੜ ਸਿੰਘ (ਜੋ ਜਥੇ ਵਿਚ ਸਿੰਘਾਂ ਨੂੰ ਸੰਥਿਆਂ ਕਰਾ ਕੇ ਸੇਵਾ ਕਰ ਰਹੇ ਹਨ) ਉਨ੍ਹਾਂ ਦੇ ਪਰਿਵਾਰ ਤੇ ਸਾਰੇ ਨਗਰ ਨੇ ਬਹੁਤ ਸੇਵਾ ਕੀਤੀ। ਅੰਮ੍ਰਿਤ ਛਕ ਕੇ ਤਿਆਰ-ਪੁਰ ਤਿਆਰ ਹੋਏ। ਉਥੋਂ ਪਿੰਡ ਸਰਹਾਲੀ ਸ੍ਰੀਮਾਨ ਪੂਜਨੀਕ ਸੇਵਾ ਦੇ ਪੁੰਜ ਸੰਤ ਤਾਰਾ ਸਿੰਘ ਜੀ ਤੇ ਗੁਰੂ ਘਰ ਦੇ ਮਹਾਨ ਸੇਵਾਦਾਰ ਮਾਤਾ ਗੁਰਦੀਪ ਕੌਰ ਜੀ ਦੀ ਪ੍ਰੇਰਨਾ ਨਾਲ ਪੁੱਜ ਕੇ ਬਹੁਤ ਭਾਰੀ ਗੁਰਮਤਿ ਦਾ ਪ੍ਰਵਾਹ ਚਲਾਇਆ। (ਬਾਬਾ ਜੀ ਨੇ ਬੇਅੰਤ ਗੁਰਦੁਆਰਿਆਂ ਦੀ ਸੇਵਾ ਕੀਤੀ ਤੇ ਕਰਵਾ ਰਹੇ ਹਨ)। ਉਥੋਂ ਪਿੰਡ ਨੁਸ਼ਹਿਰੇ ਸੰਤ ਤੇਜਾ ਸਿੰਘ ਜੀ; ਜਥੇਦਾਰ ਦੇਵਾ ਸਿੰਘ ਜੀ ਆਦਿਕ ਗੁਰਮੁਖਾਂ ਦੀ ਪ੍ਰੇਰਨਾ ਨਾਲ ਪੁੱਜੇ। [ਹਰ ਸਾਲ ਜਥਾ ਹੁਣ ਵੀ ਲਗਾਤਾਰ ਇਹਨਾਂ ਨਗਰਾਂ ਵਿਚ ਪਹੁੰਚ ਕੇ ਕਥਾ ਕੀਰਤਨ ਤੇ ਅੰਮ੍ਰਿਤ ਪ੍ਰਚਾਰ ਦਾ ਪ੍ਰਵਾਹ ਚਲਾਉਂਦਾ ਹੈ ਅਤੇ ਸੰਤਾਂ ਮਹਾਂ ਪੁਰਖਾਂ ਦੇ ਉੱਦਮ ਨਾਲ ਚੋਲ੍ਹਾ ਸਾਹਿਬ ਵਿਚ ਵੀ ਜਾ ਕੇ ਗੁਰੂ ਕੀ ਕਥਾ ਤੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕਰਦਾ ਹੈ।]

ਉਥੋਂ ਪਿੰਡ ਬੋਪਾਰਾਏ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਾਲਾਨਾ ਜੋੜ ਮੇਲੇ ਤੇ ਪੁੱਜੇ। ਜਿਥੇ ਸੱਚਖੰਡ ਵਾਸੀ ਮਹਾਂਪੁਰਖਾਂ ਦੇ ਭਾਈ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ, ਸ੍ਰੀ ਮਾਨ ਸੰਤ ਅਜੈਬ ਸਿੰਘ ਜੀ, ਸ੍ਰੀਮਾਨ ਸੰਤ ਨਰੈਣ ਸਿੰਘ ਜੀ ਲਧਾਈ ਕੇ ਵਾਲੇ ਤੇ ਹੋਰ ਪਤਵੰਤੇ ਵੀ ਪੁੱਜੇ। 'ਖ਼ਾਲਸਾ' ਜੀ ਦਾ ਉਤਾਰਾ ਹਰ ਸਾਲ ਸੇਵਾ ਦੇ ਪੁੰਜ ਬਾਬਾ ਸਰਵਣ ਸਿੰਘ ਜੀ, ਮਾਤਾ ਦਲੀਪ ਕੌਰ ਜੀ ਜੋ ਬਹੁਤ ਚਾਅ ਅਤੇ ਉਤਸ਼ਾਹ ਨਾਲ ਲਗਾਤਾਰ ਸੇਵਾ ਕਰਦੇ ਆ ਰਹੇ ਹਨ, ਉਨ੍ਹਾਂ ਦੇ ਘਰ ਹੋਇਆ। ਇਥੇ ਬੀਬੀ ਨਿਰੰਜਨ ਕੌਰ ਪਵਿਤ੍ਰ ਆਤਮਾ ਧਨੌਲੇ ਵਾਲੇ, 'ਬੀਬੀ ਆਸਾ ਦੀ ਵਾਰ' (ਤਖ਼ੱਲਸ ਵਾਲੇ) ਪਹੁੰਚੇ ਸਨ। ਇਥੇ 'ਖ਼ਾਲਸਾ' ਜੀ ਨੇ ਜੋੜ ਮੇਲੇ ਤੇ ਸਭ ਸੰਗਤਾਂ ਨੂੰ ਮਠਿਆਈ ਦਾ ਭੰਡਾਰਾ ਕੀਤਾ। ਨੇੜੇ ਨੇੜੇ ਦੇ ਨਗਰਾਂ ਜੱਸੋਵਾਲ, ਤੁਗਲ, ਸੁਧਾਰ, ਕਲਾਰ, ਤਲਵੰਡੀ ਰਾਇ ਕੀ, ਰਾਜੋਆਣਾ, ਨੂਰਪੁਰ, ਰਾਜਗੜ੍ਹ ਤੋਂ (ਭਾਈ ਗੁਰਦੇਵ ਸਿੰਘ ਜੀ, ਭਾਈ ਸੋਹਣ

ਸਿੰਘ ਜੀ), ਹਲਵਾਰਾ, ਦਾਖਾ, ਖਡੂਰ, ਮਨਸੂਰਾਂ ਨਾਰੰਗਵਾਲ ਆਦਿਕ ਦੀ ਬੇਅੰਤ ਸੰਗਤ ਜੁੜੀ।

'ਖ਼ਾਲਸਾ' ਜੀ ਨੇ ਸ਼ਬਦ ਦੀ ਐਸੀ ਅਲੌਕਿਕ ਕਥਾ ਕੀਤੀ, ਸਭ ਸਰੋਤੇ ਗਦ ਗਦ ਹੋ ਗਏ। ਬਹੁਤ ਪ੍ਰਵਾਰਾਂ ਨੇ ਅੰਮ੍ਰਿਤ ਛਕਿਆ। ਇਥੇ ਹੁਣ ਗਿਆਨੀ ਨਿਰੰਜਨ ਸਿੰਘ ਜੀ ਵੈਦ ਮਹੰਤ ਹਨ, ਗਿਆਨੀ ਕ੍ਰਿਪਾਲ ਸਿੰਘ ਜੀ ਕਥਾ ਕਰਦੇ ਹਨ, 'ਇਹ ਖਾਲਸਾ ਜੀ' ਦਾ ਏਥੇ ਅਖ਼ੀਰੀ ਜੋੜ ਮੇਲਾ ਸੀ। ਇਥੋਂ ਕੁਝ ਦਿਨ ਆਪਣੇ ਜਨਮ ਨਗਰ ਅਖਾੜੇ (ਗੁਰਪੁਰਵਾਸੀ) ਮਹੰਤ ਮਾਧੋ ਸਿੰਘ ਜੀ, ਵਰਤਮਾਨ ਮਹੰਤ ਜਗੀਰ ਸਿੰਘ, ਗਿਆਨੀ ਹਾਕਮ ਸਿੰਘ ਅਤੇ ਨਗਰ ਦੀ ਪ੍ਰੇਰਨਾ ਨਾਲ ਪੁੱਜ ਕੇ ਗੁਰਮਤਿ ਦਾ ਪ੍ਰਚਾਰ ਕਰ ਕੇ ਪਿੰਡ ਮਨਾਵੇਂ (ਜੀਰੇ ਕੋਲ) ਦੀ ਸੰਗਤ ਦੇ ਪ੍ਰੇਮ ਸਦਕਾ ਪੁੱਜੇ। ਸੋਹਣਾ ਸਿਮਰਨ ਭਜਨ ਦਾ ਪ੍ਰਵਾਹ ਚਲਾ ਕੇ ਫਿਰ ਸ੍ਰੀ ਖਡੂਰ ਸਾਹਿਬ ਦੀ ਸੰਗਤ ਦੀ ਬੇਨਤੀ ਮੰਨ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਪੁੱਜੇ। ਨੇੜੇ ਨੇੜੇ ਦੇ ਨਗਰਾਂ ਦੀਆਂ ਸੰਗਤਾਂ ਪੁੱਜ ਰਹੀਆਂ ਸਨ। ਭਾਰੀ ਗੁਰਮਤਿ ਪ੍ਰਚਾਰ ਕੀਤਾ। ਇਥੋਂ ਇਕ ਦਿਨ ਸ੍ਰੀ ਗੋਇੰਦਵਾਲ ਪੁੱਜ ਬਹੁਤ ਸਿੰਘਾਂ ਨੇ ਚੌਰਾਸੀ ਕੱਟਣ ਵਾਸਤੇ ਸ੍ਰੀ ਜਪੁ ਜੀ ਸਾਹਿਬ ਦੇ ੮੪-੮੪ ਪਾਠ ਤੇ ਇਸ਼ਨਾਨ ਕੀਤੇ।

ਉਪਰੰਤ ਸ੍ਰੀਮਾਨ ਗਿਆਨੀ ਦਲੀਪ ਸਿੰਘ ਜੀ ਕਥਾ-ਵਾਚਕ ਸ੍ਰੀ ਮੰਜੀ ਸਾਹਿਬ ਦੇ ਉੱਦਮ ਨਾਲ (ਗੁਰਪੁਰ ਵਾਸੀ) ਸ: ਅਵਤਾਰ ਸਿੰਘ, ਸਰਦਾਰ ਭਾਗ ਸਿੰਘ ਜੀ 'ਅਣਖੀ', ਠੇਕੇਦਾਰ ਭਾਈ ਨਿਰਮਲ ਸਿੰਘ ਜੀ ਦੀ ਪ੍ਰੇਰਨਾ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਸਾਖੀ ਦੇ ਸਮੇਂ ਦਰਸ਼ਨ ਇਸ਼ਨਾਨ ਕੀਤੇ। ਕਥਾ ਕੀਰਤਨ ਦਾ ਅਨੰਦ ਮਾਣਿਆ। ਏਥੇ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀਮਾਨ ਪ੍ਰਮ ਸਤਿਕਾਰ ਯੋਗ ਵਿਦਿਆ ਮਾਰਤੰਡ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸਤੋ ਵਾਲੇ 'ਖਾਲਸਾ' ਜੀ ਨਾਲ ਬਹੁਤ ਦਿਲੀ ਪਿਆਰ ਕਰਦੇ ਤੇ ਹੁਣ ਵੀ ਕਰਦੇ ਹਨ। ਜਦੋਂ 'ਖਾਲਸਾ' ਜੀ ਦਾ ੧੯੬੬ ਈ: ਵਿੱਚ ਬਲੱਡ ਪ੍ਰੈਸ਼ਰ ਨਾਲ ਸਰੀਰ ਢਿੱਲਾ ਹੋਇਆ ਤਾਂ ਉਸ ਵੇਲੇ ਆਪ ਜੀ ਨੇ 'ਖਾਲਸਾ' ਜੀ ਦੀ ਬੜੀ ਉਚੇਚੀ ਸੇਵਾ ਕੀਤੀ ਸੀ। ਇਥੋਂ ਸ੍ਰੀ ਤਰਨਤਾਰਨ ਸਾਹਿਬ ਤੇ ਫਿਰ ਭਾਈ ਸੰਤ ਸਿੰਘ ਜੀ, ਭਾਈ ਮੇਵਾ ਸਿੰਘ ਨੰਗਲੀ ਤੇ ਹੋਰ ਸੰਗਤ ਦੀ ਬੇਨਤੀ

ਸਿੰਘ ਜੀ), ਹਲਵਾਰਾ, ਦਾਖਾ, ਖਡੂਰ, ਮਨਸੂਰਾਂ ਨਾਰੰਗਵਾਲ ਆਦਿਕ ਦੀ ਬੇਅੰਤ ਸੰਗਤ ਜੁੜੀ।

'ਖ਼ਾਲਸਾ' ਜੀ ਨੇ ਸ਼ਬਦ ਦੀ ਐਸੀ ਅਲੌਕਿਕ ਕਥਾ ਕੀਤੀ, ਸਭ ਸਰੋਤੇ ਗਦ ਗਦ ਹੋ ਗਏ। ਬਹੁਤ ਪ੍ਰਵਾਰਾਂ ਨੇ ਅੰਮ੍ਰਿਤ ਛਕਿਆ। ਇਥੇ ਹੁਣ ਗਿਆਨੀ ਨਿਰੰਜਨ ਸਿੰਘ ਜੀ ਵੈਦ ਮਹੰਤ ਹਨ, ਗਿਆਨੀ ਕ੍ਰਿਪਾਲ ਸਿੰਘ ਜੀ ਕਥਾ ਕਰਦੇ ਹਨ, 'ਇਹ ਖਾਲਸਾ ਜੀ' ਦਾ ਏਥੇ ਅਖ਼ੀਰੀ ਜੋੜ ਮੇਲਾ ਸੀ। ਇਥੋਂ ਕੁਝ ਦਿਨ ਆਪਣੇ ਜਨਮ ਨਗਰ ਅਖਾੜੇ (ਗੁਰਪੁਰਵਾਸੀ) ਮਹੰਤ ਮਾਧੋ ਸਿੰਘ ਜੀ, ਵਰਤਮਾਨ ਮਹੰਤ ਜਗੀਰ ਸਿੰਘ, ਗਿਆਨੀ ਹਾਕਮ ਸਿੰਘ ਅਤੇ ਨਗਰ ਦੀ ਪ੍ਰੇਰਨਾ ਨਾਲ ਪੁੱਜ ਕੇ ਗੁਰਮਤਿ ਦਾ ਪ੍ਰਚਾਰ ਕਰ ਕੇ ਪਿੰਡ ਮਨਾਵੇਂ (ਜੀਰੇ ਕੋਲ) ਦੀ ਸੰਗਤ ਦੇ ਪ੍ਰੇਮ ਸਦਕਾ ਪੁੱਜੇ। ਸੋਹਣਾ ਸਿਮਰਨ ਭਜਨ ਦਾ ਪ੍ਰਵਾਹ ਚਲਾ ਕੇ ਫਿਰ ਸ੍ਰੀ ਖਡੂਰ ਸਾਹਿਬ ਦੀ ਸੰਗਤ ਦੀ ਬੇਨਤੀ ਮੰਨ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਪੁੱਜੇ। ਨੇੜੇ ਨੇੜੇ ਦੇ ਨਗਰਾਂ ਦੀਆਂ ਸੰਗਤਾਂ ਪੁੱਜ ਰਹੀਆਂ ਸਨ। ਭਾਰੀ ਗੁਰਮਤਿ ਪ੍ਰਚਾਰ ਕੀਤਾ। ਇਥੋਂ ਇਕ ਦਿਨ ਸ੍ਰੀ ਗੋਇੰਦਵਾਲ ਪੁੱਜ ਬਹੁਤ ਸਿੰਘਾਂ ਨੇ ਚੌਰਾਸੀ ਕੱਟਣ ਵਾਸਤੇ ਸ੍ਰੀ ਜਪੁ ਜੀ ਸਾਹਿਬ ਦੇ ੮੪-੮੪ ਪਾਠ ਤੇ ਇਸ਼ਨਾਨ ਕੀਤੇ।

ਉਪਰੰਤ ਸ੍ਰੀਮਾਨ ਗਿਆਨੀ ਦਲੀਪ ਸਿੰਘ ਜੀ ਕਥਾ-ਵਾਚਕ ਸ੍ਰੀ ਮੰਜੀ ਸਾਹਿਬ ਦੇ ਉੱਦਮ ਨਾਲ (ਗੁਰਪੁਰ ਵਾਸੀ) ਸ: ਅਵਤਾਰ ਸਿੰਘ, ਸਰਦਾਰ ਭਾਗ ਸਿੰਘ ਜੀ 'ਅਣਖੀ', ਠੇਕੇਦਾਰ ਭਾਈ ਨਿਰਮਲ ਸਿੰਘ ਜੀ ਦੀ ਪ੍ਰੇਰਨਾ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਸਾਖੀ ਦੇ ਸਮੇਂ ਦਰਸ਼ਨ ਇਸ਼ਨਾਨ ਕੀਤੇ। ਕਥਾ ਕੀਰਤਨ ਦਾ ਅਨੰਦ ਮਾਣਿਆ। ਏਥੇ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀਮਾਨ ਪ੍ਰਮ ਸਤਿਕਾਰ ਯੋਗ ਵਿਦਿਆ ਮਾਰਤੰਡ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਗਲੀ ਸਤੋ ਵਾਲੇ 'ਖਾਲਸਾ' ਜੀ ਨਾਲ ਬਹੁਤ ਦਿਲੀ ਪਿਆਰ ਕਰਦੇ ਤੇ ਹੁਣ ਵੀ ਕਰਦੇ ਹਨ। ਜਦੋਂ 'ਖਾਲਸਾ' ਜੀ ਦਾ ੧੯੬੬ ਈ: ਵਿੱਚ ਬਲੱਡ ਪ੍ਰੈਸ਼ਰ ਨਾਲ ਸਰੀਰ ਢਿੱਲਾ ਹੋਇਆ ਤਾਂ ਉਸ ਵੇਲੇ ਆਪ ਜੀ ਨੇ 'ਖਾਲਸਾ' ਜੀ ਦੀ ਬੜੀ ਉਚੇਚੀ ਸੇਵਾ ਕੀਤੀ ਸੀ। ਇਥੋਂ ਸ੍ਰੀ ਤਰਨਤਾਰਨ ਸਾਹਿਬ ਤੇ ਫਿਰ ਭਾਈ ਸੰਤ ਸਿੰਘ ਜੀ, ਭਾਈ ਮੇਵਾ ਸਿੰਘ ਨੰਗਲੀ ਤੇ ਹੋਰ ਸੰਗਤ ਦੀ ਬੇਨਤੀ

ਨਾਲ ੧੩ ਪ੍ਰਕਰਮਾਂ ਕਰ ਕੇ ਮੱਥਾ ਟੇਕਿਆ। ਦਾਸ ਨੇ ਹਰ ਰੋਜ਼ ਦੀ ਤਰ੍ਹਾਂ ਆਪ ਜੀ ਦੀ ਬਾਂਹ ਪਕੜੀ ਹੋਈ ਸੀ ਅਤੇ ਨਾਲ ਚੱਲ ਰਿਹਾ ਸੀ।

ਆਸਣ ਤੇ ਆ ਕੇ ਜਲ ਵਰਤ ਕੇ ਲੰਗਰ ਛਕਣ ਲੱਗੇ। ਇਸ ਦਿਨ ਉਸੇ ਹੀ ਗੁਰਮੁਖਿ ਪਿਆਰੇ ਸ਼ਾਹ ਦਲੀਪ ਸਿੰਘ ਜੀ ਤੇ ਉਨ੍ਹਾਂ ਦੇ ਸਪੁੱਤਰ ਸੰਤ ਸਿੰਘ ਜੀ ਵਲੋਂ ਜੱਥੇ ਦਾ ਲੰਗਰ ਸੀ (ਜੋ ਸਭ ਤੋਂ ਪਹਿਲਾਂ ਸੰਨ ੧੯੩੪ ਈ: ਵਿਚ ਖਾਲਸਾ' ਜੀ ਨੂੰ ਇਥੇ ਪਿੰਡ ਮਹਿਤੇ ਲੈ ਕੇ ਆਏ ਸਨ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਲਗਾਤਾਰ ਸਾਰੀ ਕਥਾ ਇਥੇ ਕਰਵਾਈ ਸੀ)। ਬਹੁਤ ਪ੍ਰੇਮ ਨਾਲ ਲੰਗਰ ਛਕਿਆ। ਦਾਸ ਨੇ ਆਪਣੇ ਹੱਥੀਂ 'ਖ਼ਾਲਸਾ' ਜੀ ਦੇ ਮੁੱਖ ਵਿਚ ਗਰਾਹੀਆਂ ਪਾ ਕੇ ਛਕਾਇਆ, ਅੰਬ ਵੀ ਨਾਲ ਛਕਾਏ। ਬਾਬਾ ਠਾਕੁਰ ਸਿੰਘ ਜੀ ਨੂੰ ਹੱਸ ਕੇ 'ਖਾਲਸਾ' ਜੀ ਕਹਿੰਦੇ, ਇਹਨੂੰ (ਕਰਤਾਰ ਸਿੰਘ) ਨੂੰ ਰਜਾ ਕੇ ਸਾਡੇ ਸਾਹਮਣੇ ਲੰਗਰ ਛਕਾ ਅੰਬ ਬਹੁਤੇ ਦੇਹ"। ਮੈ ਮੋਟੇ ਮੋਟੇ ਪੰਜ ਅੰਬ ਇਹਨਾਂ ਨੂੰ ਦਿੱਤੇ, ਪਰ ਖਾਲਸਾ ਜੀ ਨੇ ਕਿਹਾ 'ਹੋਰ ਅੰਬ ਦੇਹ।' ਹੋਰ ਦਿੱਤੇ ਗਏ ਜੋ ਰੱਜ ਰੱਜ ਕੇ ਛਕੇ, ਪਰ ਵਧ ਗਏ। 'ਖਾਲਸਾ' ਜੀ ਦੀ ਕ੍ਰਿਪਾ ਭਰੀ ਨਿਗਾਹ ਤੇ ਬਖ਼ਸ਼ਿਸ਼ ਭਰਿਆ ਹਸੂੰ ਹਸੂੰ ਕਰਦਾ ਚਿਹਰਾ ਮੈਨੂੰ ਕਦੇ ਨਹੀਂ ਭੁੱਲ ਸਕਦਾ। ਦਾਸ ਨੂੰ ਕੀ ਪਤਾ ਸੀ ਕਿ ਆਪ ਜੀ ਦੀ ਕ੍ਰਿਪਾ ਭਰੀ ਨਿਗਾਹ ਸਾਹਮਣੇ ਨਿੱਘੀ ਗੋਦ ਵਿਚ ਬੈਠ ਕੇ ਲੰਗਰ ਛਕਣ ਦਾ ਇਹ ਆਖ਼ਰੀ ਮੌਕਾ ਹੈ?

ਆਪ ਖ਼ੁਸ਼ੀ ਖ਼ੁਸ਼ੀ ਪਲੰਘੇ ਤੇ ਲੇਟੇ ਸਨ ਕਿ ਦੋ ਤਿੰਨ ਵਾਰੀ ਬਚਨ ਕਿਹਾ; 'ਭਾਈ ਠਾਕੁਰ ਸਿੰਘ, ਭਾਈ ਕਰਤਾਰ ਸਿੰਘ ! ਰਾਤੀਂ ਬਹੁਤ ਵੱਡਾ ਦੌਰਾ ਪਿਆ ਅਸੀਂ ਚੜ੍ਹਾਈ ਕਰ ਚੱਲੇ ਸੀ।' ਕਰਾਮਾਤ ਨਾ ਵਿਖਾਉਣੀ ਤੇ ਅਜਰ ਜਰਨ ਦੇ ਪ੍ਰਪੱਕ ਸੁਭਾਅ ਅਨੁਸਾਰ ਦਾਸਾਂ ਨੂੰ ਸਿੱਧਾ ਨਹੀਂ ਦੱਸਿਆ ਕਿ ਅੱਜ ਚੜ੍ਹਾਈ ਕਰ ਜਾਣੀ ਹੈ,ਸਗੋਂ 'ਕਰ ਜਾਣੀ ਸੀ' ਕਹੀ ਗਏ। ਇਹ ਇਕ ਗੁੱਝਾ ਰਾਜ਼ ਸੀ ਜਿਸ ਨੂੰ ਅਸੀਂ ਕੋਈ ਵੀ ਨਾ ਸਮਝ ਸਕੇ। ਫਿਰ ਹੋਰ ਵੀ ਬਚਨ ਬਿਲਾਸ ਹੋਏ ਜੋ ਵੱਡੇ ਜੀਵਨ ਵਿਚ ਲਿਖੇ ਜਾਣਗੇ। ਇਹਨਾਂ ਦਿਨਾਂ ਵਿਚ ਕੜਕਦੀ ਧੁੱਪ ਪੈ ਰਹੀ ਸੀ। ਉਚੇਚੇ ਤੌਰ ਤੇ ਸੁਨੇਹੇ ਭੇਜ ਕੇ ਗਿਆਨੀ ਦਲੀਪ ਸਿੰਘ ਜੀ ਕਥਾ ਵਾਚਕ ਨੂੰ ਸ੍ਰੀ ਅੰਮ੍ਰਿਤਸਰੋਂ ਤੇ ਪਿੰਡ ਪੁਰਾਣੇ ਭੂਰਿਆਂ ਤੋਂ ਇਕ ਹੋਰ ਭੁਜੰਗੀ ਨੂੰ ਉਸ ਦੀ ਮਾਤਾ ਸਮੇਤ ਬੁਲਾਇਆ ਗਿਆ। ਉਹ ਸ਼ਾਮ ਤੱਕ ਪਹੁੰਚ ਗਏ, ਨਾਲ

(ਗੁਰਪੁਰ ਵਾਸੀ) ਸਰਦਾਰ ਅਵਤਾਰ ਸਿੰਘ ਜੀ ਅੰਮ੍ਰਿਤਸਰ ਵਾਲੇ ਤੇ ਮਾਈ ਝਾਈ ਜੀ ਵੀ ਸੁਤੇ ਸਿੱਧ ਪਹੁੰਚ ਗਏ।

ਪਿਛਲੇ ਪਹਿਰ ਆਰਾਮ ਉਪ੍ਰੰਤ ਇਸ਼ਨਾਨ ਕਰ ਕੇ, ਸਾਵਧਾਨ ਹੋ ਕੇ, ਕਥਾ ਕਰਨ ਗੁਰਦੁਆਰੇ ਸਾਹਿਬ ਪਹੁੰਚੇ। ਪੰਜ ਵੱਜ ਚੁੱਕੇ ਸਨ, ਪਰ ਰਾਗੀ ਭਾਈ ਬਚਿੱਤਰ ਸਿੰਘ ਜੀ, ਭਾਈ ਦਰਸ਼ਨ ਸਿੰਘ ਜੀ, ਭਾਈ ਸੋਹਣ ਸਿੰਘ ਜੀ ਦੇ ਜੱਥੇ ਨੂੰ ਜੋ ਕੀਰਤਨ ਕਰ ਰਹੇ ਸਨ ਉਚੇਚਾ ਕਹਿ ਕੇ ਇਕ ਹੋਰ ਸ਼ਬਦ ਪੜ੍ਹਾਇਆ। ਫਿਰ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਕਥਾ ਆਰੰਭ ਹੋਈ, ਪਾਠੀ ਦਾਸ ਸੀ। ਸਤਿਗੁਰੂ ਦਸਵੇਂ ਪਾਤਸ਼ਾਹ ਜੀ ਦੇ ਵਿਆਹ ਦਾ ਪ੍ਰਸੰਗ ਸੀ। ਇਕ ਘੰਟਾ ਪੂਰਾ ਕਥਾ ਹੋਣ ਤੋਂ ਮਗਰੋਂ ਦਾਸ ਨੇ ਬੇਨਤੀ ਕੀਤੀ, 'ਇਕ ਘੰਟਾ ਕਥਾ ਹੋ ਗਈ, ਸਮਾਪਤੀ ਕਰੀਏ।' ਦਾਸ ਦਾ ਇਹ ਖ਼ਿਆਲ ਸੀ ਕਿ ਕਈ ਦਿਨਾਂ ਤੋਂ ਦੌਰਾ ਪੈ ਰਿਹਾ ਹੈ, ਸਰੀਰ ਖੇਚਲ ਨਾ ਮੰਨੇ। ਪਰ ਆਪ ਜੀ ਸਰੀਰ ਤੋਂ ਪਰੇ ਸਨ, ਨਾਲੇ ਬਾਜੀ ਜਿੱਤ ਚੁੱਕੇ ਸਨ। ਖ਼ੁਸ਼ੀ ਸੀ ਉਹਨਾਂ ਦੇ ਮਨ ਵਿਚ ਕਿ ਘਾਲ ਕਮਾਈ ਸਫਲੀ ਹੋਈ ਹੈ, ਅੰਤਲਾ ਸਮਾਂ ਹੈ, ਆਪਣਾ ਕੇਵਲ ਮਨੁੱਖਾ ਜਨਮ ਹੀ ਨਹੀਂ ਸਫਲ ਹੋਇਆ, ਸਗੋਂ ਲੱਖਾਂ ਹੋਰ ਪ੍ਰਾਣੀਆਂ ਦਾ ਵੀ ਭਲਾ ਹੋ ਚੁੱਕਾ ਹੈ। ਸੋ ਆਪ ਜੀ ਨੇ ਕੁਝ ਸਮਾਂ ਹੋਰ ਕਥਾ ਕੀਤੀ। ਇਹ ਕਥਾ ਕਰਦਿਆਂ (ਗੁਰਪੁਰ ਵਾਸੀ) ਬਾਬਾ ਮੇਹਰ ਸਿੰਘ ਪੰਜੋਖਰੇ ਸਾਹਿਬ ਵਾਲੇ ਜੋ ਤਕਰੀਬਨ ੧੫ ਦਿਨ ਤੋਂ ਬੀਮਾਰ ਸਨ ਅਤੇ ਜਿਸ ਨੂੰ ਪਿੰਡ ਨੰਗਲੀ ਛੱਡ ਆਏ ਸੀ ਅੱਜ ਰਾਜੀ ਹੋ ਕੇ ਦੀਵਾਨ ਵਿਚ ਆਏ ਤਾਂ ਕਥਾ ਕਰਦਿਆਂ ਬਾਬਾ ਜੀ ਨੂੰ ਵੇਖ ਕੇ ਮੁਸਕਰਾ ਪਏ ਤੇ ਕਿਹਾ, 'ਆ ਬਾਬਾ ਮੇਹਰ ਸਿੰਘਾ! ਚੰਗਾ ਹੋਇਆ ਜਿਉਂਦੇ ਜਿਉਂਦੇ ਦਰਸ਼ਨ ਦੇ ਦਿੱਤੇ ਹਨ।' ਭਾਵ ਸੀ ਕਿ ਅੱਜ ਅਸਾਂ ਸੱਚਖੰਡ ਜਾਣਾ ਹੈ, ਸਾਨੂੰ ਮਿਲ ਪਿਆ ਹੈਂ। ਪਰ ਅੱਖਰ ਸਨ 'ਜਿਉਂਦੇ ਜਿਉਂਦੇ ਦਰਸ਼ਨ ਦੇ ਦਿੱਤੇ ਹਨ।'

ਕਥਾ ਮਗਰੋਂ ਆਸਣ ਤੇ ਪਹੁੰਚ ਗਏ। ਹਰ ਰੋਜ਼ ਦਾ ਨਿਤਨੇਮ ਗੁਰਬਾਣੀ ਦਾ ਪਾਠ ਦਾਸ ਕੋਲੋਂ ਸੁਣਨ ਲੱਗੇ ਜੋ ਇਸ ਪ੍ਰਕਾਰ ਹੈ : ਤਿੰਨ ਜਪੁ ਜੀ ਸਾਹਿਬ ਦੇ ਪਾਠ, ਪੰਜ ਬਾਣੀਆਂ ਸ਼ਬਦ ਹਜਾਰੇ, ਉਪਰੰਤ ਬਾਵਨ ਅੱਖਰੀ, ਸੁਖਮਨੀ ਸਾਹਿਬ, ਦੋਵੇਂ ਬਾਰਹ ਮਾਹਾ, ਦਿਨ ਰੈਣ, ਦੱਖਣੀ ਓਅੰਕਾਰੁ, ਸਿਧ ਗੋਸਟਿ, ਜੈਤਸਰੀ ਦੀ ਵਾਰ, ਸਲੋਕ ਸਹਸਕ੍ਰਿਤੀ ਮਹਲਾ ੧ ਤੇ ਮਹਲਾ ੫, ਸਤੇ ਬਲਵੰਡੇ ਦੀ ਵਾਰ, ਸਿਰੀ ਰਾਗੁ ਪਹਿਰੇ

ਆਦਿ ਇਹਨਾਂ ਬਾਣੀਆਂ ਦਾ ਨਿਤਨੇਮ ਸਤਿਗੁਰਾਂ ਦੀ ਕ੍ਰਿਪਾ ਨਾਲ ਹਰ ਰੋਜ਼ ਜ਼ਬਾਨੀ ਸੁਣਿਆ ਕਰਦੇ। ਚਾਹੇ ਰਾਤ ਦੇ ਬਾਰਾਂ ਵੱਜ ਜਾਣ, ਚਾਹੇ ਦੋ ਵੱਜ ਜਾਣ, ਠੰਢ ਹੋਵੇ ਜਾਂ ਗਰਮੀ, ਭਾਵੇਂ ਇਕ ਥਾਂ ਰਹੀਏ ਭਾਵੇਂ ਪੜਾਅ ਬਦਲੀਏ। ਸੋ ਅੱਜ ੧੪ ਹਾੜ ਦੀ ਰਾਤ ਨੂੰ ਵੀ ਇਹ ਨਿਤਨੇਮ ਚਿੱਤ ਦੀ ਇਕਾਗਰਤਾ ਨਾਲ ਪਲੰਘੇ ਤੇ ਸਜ ਕੇ ਸੁਣਿਆ।

(ਦਾਸ ਨੂੰ ਗੁਰੂ ਕੀ ਬਾਣੀ ਦਾ ਅਦਬ ਕਰਨ ਵਾਸਤੇ ਪਲੰਘੇ ਤੋਂ ਘੱਟੋ ਘੱਟ ਇਕ ਫੁਟ ਉੱਚੇ ਮੇਜ ਉੱਪਰ ਬਹੁਤ ਸੋਹਣੀ ਵਿਛਾਈ ਕਰ ਕੇ ਉਸ ਉਤੇ ਬਿਠਾ ਕੇ ਬੜੀ ਸਾਵਧਾਨਤਾ ਨਾਲ ਗੁਰਬਾਣੀ ਸੁਣਿਆ ਕਰਦੇ। ਕਈ ਵਾਰੀ ਤੁਰ ਫਿਰ ਕੇ ਜਦੋਂ ਸੁਣਦੇ ਤਾਂ ਪਾਠੀ ਨੂੰ ਆਪਣੇ ਸੱਜੇ ਹੱਥ ਕਰ ਲੈਂਦੇ। ਬਾਣੀ ਇਕ-ਇਕ ਅੱਖਰ ਬੜੇ ਗਹੁ, ਇਕਾਗਰਤਾ ਤੇ ਪ੍ਰੇਮ ਨਾਲ ਸੁਣਦੇ। ਕੋਈ ਲਗ ਕੰਨਾ ਅੱਖਰ ਵੱਧ ਘੱਟ ਪੜ੍ਹਿਆਂ ਝੱਟ ਟੋਕ ਦਿੰਦੇ ਤੇ ਦੱਸ ਕੇ ਸ਼ੁੱਧ ਕਰਾਉਂਦੇ)।

ਨਿਤਨੇਮ ਤੋਂ ਮਗਰੋਂ ਦਾਸ ਨੇ ਲੰਗਰ ਛਕਿਆ। 'ਖਾਲਸਾ' ਜੀ ਅੱਠ ਪਹਿਰਾ ਪ੍ਰਸ਼ਾਦਾ ਹੀ ਛਕਿਆ ਕਰਦੇ, ਰਾਤ ਨੂੰ ਸਵਾਇਆ ਕੁ ਸਮੁੰਦਰ ਛਕਦੇ। ਆਪ ਜੀ ਨੇ ਸਮੁੰਦਰ ਛਕਿਆ ਤੇ ਬਹੁਤ ਪਿਆਰ ਲਾਡ ਨਾਲ ਗਿਆਨੀ ਦਲੀਪ ਸਿੰਘ ਜੀ ਕਥਾ ਵਾਚਕ ਅੰਮ੍ਰਿਤਸਰ ਵਾਲਿਆਂ ਨੂੰ ਵੀ ਛਕਾਇਆ ਤੇ ਉਹਨਾਂ ਦਾ ਸਿਰ ਆਪਣੀ ਗੋਦ ਵਿਚ ਲੈ ਕੇ ਉਚੇਚਾ ਪਿਆਰ ਕੀਤਾ। ਪਿੰਡ ਭੂਰੇ ਪੁਰਾਣੇ ਤੋਂ ਨਿਰੰਜਨ ਕੌਰ ਜੀ ਜੋ ਚਿੱਟੀ ਦਸਤਾਰ ਲੈ ਕੇ ਆਈ ਤੇ ਹਾਜ਼ਰ ਕੀਤੀ, ਉਹ 'ਖਾਲਸਾ' ਜੀ ਨੇ ਆਪਣੇ ਸੀਸ ਤੇ ਸਜਾਈ। ਭਾਈ ਗੁਰਮੁਖ ਸਿੰਘ 'ਉੜੀਸਾ' ਨੇ ਨਿਕਟਵਰਤੀ ਸਾਰੇ ਸਿੰਘਾਂ ਦੇ ਬਿਸਤਰੇ ਆਪ ਵਿਛਾਏ। ਫਿਰ 'ਖਾਲਸਾ' ਜੀ ਨੇ 'ਸੋਹਿਲੇ' ਦਾ ਪਾਠ ਹਰ ਰੋਜ਼ ਦੀ ਤਰ੍ਹਾਂ ਚਿੱਤ ਦੀ ਇਕਾਗਰਤਾ ਨਾਲ ਆਪ ਕੀਤਾ। ('ਸੋਹਿਲੇ' ਦੇ ਪਾਠ ਸਮੇਂ ਕਿਸੇ ਨੂੰ ਨੇੜੇ ਨੇੜੇ ਉੱਚੀ ਬੋਲਣ ਤਕ ਦੀ ਆਗਿਆ ਵੀ ਨਹੀਂ ਹੁੰਦੀ ਸੀ। ਕੋਈ ਪੈਰ ਦਾ ਖੜਕਾ ਤੱਕ ਦੀ ਆਗਿਆ ਵ੍ਹੀ ਨਹੀਂ ਹੁੰਦੀ ਸੀ। ਕੋਈ ਪੈਰ ਦਾ ਖੜਕਾ ਜਾਂ ਨੇੜੇ ਗੱਲ ਵੀ ਨਹੀਂ ਕਰ ਸਕਦਾ ਸੀ। ਕਾਫੀ ਸਮਾਂ ਮਗਰੋਂ ਗੁਰਮੰਤ੍ਰ ਦਾ ਸਿਮਰਨ ਕਰਦੇ ਰਹਿੰਦੇ, ਫਿਰ ਸ਼ਬਦ ਵਿਚ ਸੁਰਤ ਜੋੜ ਕੇ ਬਿਰਾਜ ਜਾਂਦੇ)।

ਅੱਜ ਵੀ ਠੀਕ ਇਸੇ ਤਰ੍ਹਾਂ ਹੀ ਕੀਤਾ, ਗਰਮੀ ਅਤਿਅੰਤ ਦੀ ਸੀ ਭਾਈ ਗੁਰਮੁਖ ਸਿੰਘ ਜੀ ਪੱਖਾ ਕਰ ਰਹੇ ਸਨ। ਬਾਕੀ ਸਭ ਸੰਗਤਾਂ ਬਿਰਾਜ ਗਈਆਂ। ਕਾਫੀ ਸਿੰਘਾਂ ਸਮੇਤ ਭਾਈ ਗੁਰਮੁਖ ਸਿੰਘ ਜੀ ਦਾ ਪਿੰਡੋਂ ਬਾਹਰ ਬੰਬੀ ਤੇ ਆਸਣ ਸੀ ਉਹ ਵੀ ਉਥੇ ਜਾ ਬਿਰਾਜੇ। ਠੀਕ ੧੨ ਵਜੇ ਬੂੰਦਾਂ-ਬਾਂਦੀ ਦੇ ਨਾਲ ਸਖ਼ਤ ਹਨੇਰੀ ਆਈ। 'ਖਾਲਸਾ' ਜੀ ਨੇ ਕਿਹਾ, 'ਸਾਡਾ ਮੰਜਾ ਅੰਦਰ ਲੈ ਚਲੋ।' ਨਾਲ ਮੁਸਕਰਾ ਕੇ ਕਹਿਣ ਲੱਗੇ, 'ਅੱਜ ਅਸੀਂ ਪਲੰਘੇ ਤੋਂ ਉਤਰਨਾ ਨਹੀਂ, ਪਲੰਘੇ ਸਮੇਤ ਹੀ ਚੁੱਕ ਕੇ ਲੈ ਚੱਲੋ।' ਦਾਸਾਂ ਕਿਹਾ, 'ਸਤਿ ਬਚਨ ਜੀ।' ਜਦੋਂ ਅਸੀਂ ਪਲੰਘਾ ਚੁੱਕ ਕੇ ਬਰਾਂਡੇ ਵਿਚ ਲੈ ਗਏ, ਉਥੇ ਵੀ ਵਾਛੜ ਪਈ ਤਾਂ ਆਪ ਕਹਿਣ ਲੱਗੇ, 'ਪਲੰਘਾ ਅੰਦਰ ਕਰੋ।' ਪਰ ਦਰਵਾਜ਼ਾ ਛੋਟਾ ਹੋਣ ਕਰ ਕੇ ਪਲੰਘ ਅੰਦਰ ਨਹੀਂ ਸੀ ਲੰਘ ਸਕਦਾ ਤਾਂ ਦਾਸ ਨੇ ਹਾਸ-ਰਸ ਵਿਚ ਕਿਹਾ, 'ਜੀ! ਜਾਂ ਤਾਂ ਪਲੰਘਾ ਛੋਟਾ ਕਰ ਦਿਓ ਜਾਂ ਦਰਵਾਜ਼ਾ ਵੱਡਾ ਕਰ ਦਿਉ।' 'ਖਾਲਸਾ' ਜੀ, ਗੰਭੀਰਤਾ ਭਰੀ ਆਵਾਜ਼ ਵਿਚ ਕਹਿਣ ਲੱਗੇ, 'ਵਾਹ ਭਈ ਵਾਹ! ਛੋਟੀ ਜਿਹੀ ਗੱਲ ਤੇ ਸਾਡੀ ਕਰਾਮਾਤ ਵੇਖਣੀ ਚਾਹੁੰਦੇ ਹੋ, ਜਿਸ ਦੇ ਵਖਾਉਣ ਤੋਂ ਅਸੀਂ ਸਾਰੀ ਉਮਰ ਸੰਕੋਚ ਰੱਖਿਆ ਹੈ।' ਤਾਂ ਦਾਸਾਂ ਨੇ ਡਿਉਢੀ ਵਿਚ ਪਲੰਘਾ ਜਾਂ ਕੀਤਾ, ਜ਼ਿਆਦਾ ਹਨੇਰੀ ਕਾਰਨ ਬਿਜਲੀ ਬੰਦ ਹੋ ਗਈ, ਮੀਂਹ ਵੀ ਬਹੁਤ ਪੈਣ ਲੱਗ ਪਿਆ।

## ਸੱਚਖੰਡ ਗਮਨ

ਅਚਾਨਕ ਸਾਹ ਦਾ ਦੌਰਾ ਅੱਜ ਸਤਵੀਂ ਵਾਰ ਪਿਆ। ਛੇਤੀ ਹੀ ਡਾਕਟਰਾਂ ਵਲੋਂ ਦੱਸੀ ਗੋਲੀ ਦਿੱਤੀ ਅਤੇ ਟੀਕਾ ਵੀ ਲਾਇਆ ਪਰ ਕੁਝ ਫ਼ਰਕ ਨਾ ਪਿਆ। ਡਾਕਟਰ ਦੀ ਹਦਾਇਤ ਅਨੁਸਾਰ ਪੌਣੇ ਘੰਟੇ ਮਗਰੋਂ ਇਕ ਹੋਰ ਟੀਕਾ ਲਾਇਆ ਗਿਆ ਤਾਂ ਇਕ ਵਜੇ ਆਰਾਮ ਆ ਗਿਆ। ਸਭ ਸਿੰਘਾਂ ਨੂੰ ਹੌਂਸਲਾ ਹੋ ਗਿਆ ਤੇ ਚਿੰਤਾ ਦੂਰ ਹੋ ਗਈ। 'ਖਾਲਸਾ' ਜੀ ਬਹੁਤ ਪ੍ਰੇਮ ਤੇ ਵੈਰਾਗ ਦੇ ਬਚਨ ਕਰਦੇ ਰਹੇ। ਡੇਢ ਵਜੇ ਫਿਰ ਦੌਰਾ ਪੈ ਗਿਆ, ਤੁਰੰਤ ਟੀਕਾ ਲਾਇਆ ਪਰ ਕੋਈ ਅਸਰ ਨਾ ਹੋਇਆ। ਸਾਹ ਬਹੁਤ ਤੇਜ਼ ਚੱਲਣ ਲੱਗ ਪਿਆ। ਸਾਰਾ ਸਰੀਰ ਪਸੀਨੇ ਨਾਲ ਭਿੱਜ ਗਿਆ ਪਰ 'ਖਾਲਸਾ' ਜੀ ਨੇ ਸਵਾਸ ਸਵਾਸ ਉੱਚੀ ਆਵਾਜ਼ ਵਿੱਚ ਗੁਰਮੰਤ੍ਰ (ਵਾਹਿਗੁਰੂ ਮੰਤ੍ਰ) ਦਾ ਜਾਪ ਕਰਨਾ ਆਰੰਭ ਕਰ

ਦਿੱਤਾ। ਉਸ ਸਮੇਂ ੩੪ ਸਿੰਘ ਕੋਲ ਹਾਜ਼ਰ ਖੜੇ ਸਨ। ਆਪ ਜੀ ਨੇ ਇਕ ਵਾਰੀ ਕਿਹਾ, 'ਸਰੀਰ ਬੇਕਾਬੂ ਹੋ ਗਿਆ ਹੈ।' ਪਰ ਫਿਰ ਭੀ ਜਾਪ ਕਰੀ ਗਏ। ਅੰਤ ਨੂੰ ਕੋਲ ਖੜੇ ਸਿੰਘਾਂ ਵੱਲ ਤੱਕਦਿਆਂ ਹੱਥ ਜੋੜ ਕੇ ਕਿਹਾ,

'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ।।'

ਦਾਸਾਂ ਨੂੰ ਕੁਝ ਸ਼ੰਕਾਂ ਹੋਈ ਕਿ ਫਤਹ ਕਿਉਂ ਗਜਾਈ ਹੈ। ੧੫ ਹਾੜ ੨੦੨੬ ਬਿਕ੍ਰਮੀ ਮੁਤਾਬਕ ੨੮ ਜੂਨ ੧੯੬੯ ਈ: ਦਿਨ ਵੀਰਵਾਰ ਦੇ ਤੜਕੇ ਦੋ ਵਜ ਕੇ ਦਸ ਮਿੰਟ ਤੇ ਜਦੋਂ ਬਹੁਤ ਮੀਂਹ ਤੇ ਹਨੇਰੀ ਸੀ ਤਾਂ ਆਪ ਜੀ ਦਾ ਸਵਾਸ ਹੌਲੀ-ਹੌਲੀ ਹੁੰਦਾ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਦਿਆਂ ਖਲੋ ਗਿਆ ਤੇ ਪਰਮੇਸ਼ਰ ਦੀ ਜੋਤਿ ਵਿਚ ਜੋਤਿ ਮਿਲ ਗਈ :-

'ਜਿਉ ਜਲ ਮਹਿ ਜਲੁ ਆਇ ਖਟਾਨਾ।। ਤਿਉ ਜੋਤੀ ਸੰਗਿ ਜੋਤਿ ਸਮਾਨਾ।।
ਮਿਟਿ ਗਏ ਗਵਨ ਪਾਏ ਬਿਸ੍ਰਾਮ।। ਨਾਨਕ ਪ੍ਰਭ ਕੈ ਸਦ ਕੁਰਬਾਨ।।' [੨੭੮]
'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ।।
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ।।' [੮੪੬]
'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।।
ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ।।' [੧੦੦੦]
'ਸਫਲ ਸਫਲ ਭਈ ਸਫਲ ਜਾਤ੍ਰਾ।।
ਆਵਣ ਜਾਣ ਰਹੇ ਮਿਲੇ ਸਾਧਾ।।' [੬੮੭]

ਪਰ ਅਸੀਂ ਸਾਰੇ ਸਿੰਘ ਬਾਬਾ ਠਾਕੁਰ ਸਿੰਘ ਜੀ, ਭਗਤ ਜਸਵੰਤ ਸਿੰਘ ਜੀ ਦੌਧਰ ਆਦਿਕ ਬਹੁਤ ਹੀ ਵੈਰਾਗ ਅਤੇ ਹੈਰਾਨਗੀ ਸਹਿਤ ਹੋ ਗਏ। ਕਿਸੇ ਨੂੰ ਵੀ ਕੋਈ ਪਤਾ ਨਹੀਂ ਸੀ ਕਿ 'ਖਾਲਸਾ' ਜੀ ਸਦੀਵੀ ਤੌਰ ਤੇ ਸਰੀਰਕ ਵਿਛੋੜਾ ਦੇ ਰਹੇ ਹਨ। ਸੁਤੇ ਸਿੱਧ ਕੁਝ ਸਿੰਘ ਗੁਰਦੁਆਰੇ ਸਾਹਿਬ ਜਾ ਕੇ ਚੌਪਈ ਸਾਹਿਬ ਦੇ ਪਾਠ ਕਰ ਕੇ ਅਰਦਾਸਾਂ ਕਰਨ ਲੱਗੇ : ਡਾਕਟਰ ਜੋਗਾ ਸਿੰਘ ਜੀ ਤੇ ਡਾ: ਸਾਹਿਬ ਸਿੰਘ ਜੀ ਨੂੰ ਚੌਂਕ ਤੋਂ ਤੁਰੰਤ ਬੁਲਾਇਆ ਗਿਆ। ਉਹਨਾਂ ਨੇ ਨਬਜ਼ ਦੇਖ ਕੇ ਦੱਸਿਆ ਕਿ 'ਖਾਲਸਾ' ਜੀ ਸੱਚਖੰਡ

ਗਮਨ ਕਰ ਗਏ ਹਨ। ਸਭ ਸਿੰਘਾਂ ਨੂੰ ਖਬਰ ਦਿੱਤੀ ਗਈ ਤਾਂ ਸਾਰੇ ਆਸਣਾਂ ਤੋਂ ਉਠ ਕੇ ਵੈਰਾਗ ਸਹਿਤ ਭੱਜੇ ਆਏ।

ਭਾਈ ਗੁਰਮੁਖ ਸਿੰਘ 'ਉੜੀਸਾ' ਸ਼ਾਹ ਦਲੀਪ ਸਿੰਘ ਜੀ ਦੀ ਬੰਬੀ ਤੇ ਬਾਹਰ ਖੇਤ ਵਿਚ ਆਪਣੇ ਆਸਣ ਤੇ ਸੀ ਜੋ ਕਿ 'ਖਾਲਸਾ' ਜੀ ਦੇ ਆਸਣ ਤੋਂ ਤਕਰੀਬਨ ਤਿੰਨ ਫਰਲਾਂਗ ਦੂਰ ਸੀ। ਓਥੇ ਹੀ ਭਾਈ ਨਾਜ਼ਰ ਸਿੰਘ ਆਦਿਕ ਲਾਂਗਰੀ ਸਿੰਘਾਂ ਦਾ ਆਸਣ ਵੀ ਸੀ। ਭਾਈ ਗੁਰਮੁਖ ਸਿੰਘ ਅਚਨਚੇਤ ਉਭੜਵਾਹੇ ਵਾਹਿਗੁਰੂ ਵਾਹਿਗੁਰੂ ਕਹਿੰਦਾ ਉੱਠਿਆ ਤੇ ਸਾਥੀਆਂ ਨੂੰ ਕਹਿਣ ਲੱਗਾ, 'ਮੈਨੂੰ 'ਖਾਲਸਾ' ਜੀ ਆਵਾਜ਼ਾਂ ਮਾਰ ਕੇ ਕਹਿ ਰਹੇ ਹਨ, 'ਆ ਭਾਈ ਗੁਰਮੁਖ ਸਿੰਘਾ ! ਚੱਲੀਏ।' ਮੈਨੂੰ ਉਹਨਾਂ ਆਪ ਆਵਾਜ਼ ਮਾਰੀ ਹੈ, ਪਰ ਦੂਸਰੇ ਸਿੰਘ ਕਹਿਣ ਲੱਗੇ, ਤੈਨੂੰ ਸੁਪਨਾ ਆਇਆ ਹੋਣਾ, 'ਖਾਲਸਾ' ਜੀ ਤਾਂ ਇਸ ਵੇਲੇ ਬਿਰਾਜੇ ਹੋਏ ਹੋਣਗੇ।' ਇਸ ਗੁਪਤ ਨੂੰ ਸੱਚ ਮੰਨ ਕੇ ਉਹ 'ਖਾਲਸਾ' ਜੀ ਦੇ ਆਸਣ ਵੱਲ ਨੂੰ ਤੁਰ ਪਿਆ। ਅੱਗੋਂ ਇਕ ਸਿੰਘ ਪਾਸੋਂ ਹਿਰਦੇ-ਵੇਧਕ ਖਬਰ ਸੁਣ ਲਈ ਕਿ 'ਖਾਲਸਾ' ਜੀ ਤਾਂ ਸੱਚਖੰਡ ਜਾ ਬਿਰਾਜੇ ਹਨ ਤੇ ਬਹੁਤ ਵੈਰਾਗ ਸਹਿਤ 'ਖਾਲਸਾ' ਜੀ ਦੇ ਆਸਣ ਕੋਲ ਆ ਕੇ ਫਤਹ ਗਜਾ ਕੇ ਚੁੱਪ ਹੀ ਰਿਹਾ, ਬੋਲਿਆ ਨਹੀਂ। ਦੁਪਹਿਰੇ ਮਹਿਤੇ ਤੋਂ ਤੁਰਨ ਸਮੇਂ ਮੱਲੋ-ਜੋਰੀ ਲੱਸੀ ਦਾ ਇਕ ਗਲਾਸ ਛਕਾ ਦਿੱਤਾ ਤਾਂਕਿ ਗਰਮੀ ਦਾ ਅਸਰ ਨਾ ਹੋਵੇ।

'ਖਾਲਸਾ' ਜੀ ਦੀ ਦੇਹ ਦਾ ਇਸ਼ਨਾਨ ਦਾਸ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਕਰਵਾਇਆ। ਕੋਲ ਗੁਰਬਾਣੀ ਦਾ ਕੀਰਤਨ ਤੇ ਪਾਠ ਸੰਗਤ ਕਰਦੀ ਰਹੀ। 'ਖਾਲਸਾ' ਜੀ ਦੇ ਪਰਿਵਾਰ ਨੂੰ ਤੁਰੰਤ ਖਬਰ ਦੇ ਕੇ ਲਿਆਉਣ ਲਈ ਕਾਰ ਦੇ ਕੇ ਉਚੇਚੇ ਦੋ ਸਿੰਘ ਰੁਦਰਪੁਰ (ਯੂ.ਪੀ.) ਭੇਜੇ ਗਏ। ਇਹ ਹਿਰਦੇ-ਵੇਧਕ ਦੁਖਦਾਈ ਖ਼ਬਰ ਬਰਾਡਕਾਸਟ ਕਰਾਉਣ ਲਈ ਭਾਈ ਹਰਚਰਨ ਸਿੰਘ ਜੀ 'ਮੁਕਤਾ' ਤੇ ਬਾਬਾ ਬੂੜ ਸਿੰਘ ਜੀ ਨੂੰ (ਗੁਰਪੁਰ ਵਾਸੀ) ਸੰਤ ਚੰਨਣ ਸਿੰਘ ਜੀ ਪਾਸ ਸ੍ਰੀ ਅੰਮ੍ਰਿਤਸਰ ਭੇਜਿਆ। ਸੰਤ ਜੀ ਨੇ ਖ਼ਬਰ ਸੁਣ ਕੇ ਡੂੰਘਾ ਦੁੱਖ ਪ੍ਰਗਟਾਇਆ। ਜਦ (ਗੁਰਪੁਰ ਵਾਸੀ) ਸੰਤ ਫਤਹ ਸਿੰਘ ਜੀ ਨੂੰ ਉਹਨਾਂ ਟੈਲੀਫੂਨ ਤੇ ਦੱਸਿਆ ਤਾਂ ਉਹਨਾਂ ਨੂੰ ਸੁਣਦੇ ਸਾਰ ਹਲਕਾ ਜਿਹਾ ਦਿਲ ਦਾ ਦੌਰਾ ਪੈ ਗਿਆ ਅੱਗੋਂ ਬੋਲ ਹੀ ਨਾ ਸਕੇ। ਸੰਤਾਂ ਨੇ ਰੇਡੀਓ ਤੇ ਖ਼ਬਰ ਪਹੁੰਚਾਈ ਤੇ ਪਤਾਲ ਪੁਰੀ

ਹਜ਼ਾਰਾਂ ਸੰਗਤਾਂ ਦੇ ਲੰਗਰ ਦਾ ਪ੍ਰਬੰਧ ਕਰਨ ਲਈ ਗਿਆਨੀ ਭਰਪੂਰ ਸਿੰਘ ਜੀ ਮੀਤ ਸਕੱਤਰ ਨੂੰ ਤੁਰੰਤ ਭੇਜ ਦਿੱਤਾ। ਜਿਨ੍ਹਾਂ ਨੇ ਉਥੇ ਹਰ ਤਰ੍ਹਾਂ ਦਾ ਠੀਕ ਠੀਕ ਪ੍ਰਬੰਧ ਕੀਤਾ। ਭਾਰੀ ਗਿਣਤੀ ਵਿੱਚ ਬੱਸਾਂ ਟਰੱਕ ਲਿਆਂਦੇ ਅਤੇ ਗਿ: ਜੋਗਿੰਦਰ ਸਿੰਘ ਤੇ ਭਾਈ ਹਰੀ ਸਿੰਘ ਢਿਲਵਾਂ ਨੂੰ ਬਾਬਾ ਬਕਾਲਾ ਸਾਹਿਬ ਭੇਜ ਕੇ ਫੋਟੋਗ੍ਰਾਫਰ ਮੰਗਵਾਇਆ ਤੇ ਫਿਰ ਭਿੰਡਰੀਂ ਭੇਜ ਦਿੱਤਾ ਕਿ ਦੁਸਿਹਰੇ ਤੱਕ ਸੰਗਤਾਂ ਦੇ ਲੰਗਰ ਲਈ ਮੋਗੇ ਤੋਂ ਸਾਮਾਨ ਲਿਆ ਕੇ ਤਿਆਰ ਕਰੋ।

'ਖਾਲਸਾ' ਜੀ ਦੇ ਅੰਤਮ ਦਰਸ਼ਨਾਂ ਲਈ ਨਗਰ ਮਹਿਤਾ ਵਿਖੇ ਦੂਰੋਂ-ਨੇੜਿਉਂ ਹਜ਼ਾਰਾਂ ਸੰਗਤਾਂ ਵਹੀਰਾਂ ਘੱਤ ਕੇ ਪੁੱਜੀਆਂ। ਸਿੱਖ ਕੌਮ ਦੇ ਆਗੂ ਸੰਤ ਫਤਹਿ ਸਿੰਘ ਜੀ, ਸੰਤ ਚੰਨਣ ਸਿੰਘ ਜੀ, ਜਥੇਦਾਰ ਮੋਹਣ ਸਿੰਘ ਜੀ ਤੁੜ, ਜਥੇਦਾਰ ਜੀਵਨ ਸਿੰਘ ਜੀ ਉਮਰਾਨੰਗਲ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸਾਹਿਬ, ਸਿੰਘ ਸਾਹਿਬ ਸਾਧੂ ਸਿੰਘ ਜੀ ਭੌਰਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਬਰਾੜ, ਸਿੰਘ ਸਾਹਿਬ ਗਿਆਨੀ ਸੋਹਣ ਸਿੰਘ ਜੀ ਅਤੇ ਹੋਰ ਅਨੇਕਾਂ ਸੰਤ ਮਹਾਤਮਾ, ਦਲਾਂ ਦੇ ਮੁਖੀ ਜਥੇਦਾਰ ਦੂਰੋਂ ਨੇੜਿਓ ਦੁਖਦਾਈ ਖ਼ਬਰ ਸੁਣਦੇ ਸਾਰ ਤੁਰੰਤ ਮਹਿਤੇ ਪਹੁੰਚ ਗਏ।

'ਖਾਲਸਾ' ਜੀ ਤੋਂ ਪੜ੍ਹੇ ਹੋਏ ਗੁਣੀ ਗਿਆਨੀ, ਪ੍ਰਚਾਰਕ, ਗ੍ਰੰਥੀ ਸਿੰਘ ਅਨੇਕਾਂ ਸ਼ਰਧਾਲੂ ਸੰਗਤਾਂ ਸਮੇਤ ਡਿੱਗਦੇ ਢਹਿੰਦੇ ਦੁਖੀ ਹਿਰਦਿਆਂ ਨਾਲ 'ਖਾਲਸਾ' ਜੀ ਦੀ ਪਤਾਲਪੁਰੀ ਦੀ ਅੰਤਿਮ ਯਾਤਰਾ ਵਿੱਚ ਸ਼ਾਮਲ ਹੋਣ ਲਈ ਅੱਖਾਂ ਵਿੱਚ ਹੰਝੂ ਭਰੀ ਤੁਰੇ ਆ ਰਹੇ ਹਨ। 'ਖ਼ਾਲਸਾ' ਜੀ ਦੇ ਨਵੇਂ ਪੁਰਾਣੇ ਸਭ ਵਿਦਿਆਰਥੀ ਅੱਜ ਅੱਧ-ਮਰਿਆਂ ਦੀ ਤਰ੍ਹਾਂ ਨਿੰਮੋਝੂਣੇ ਹੋਏ ਮਹਿਤੇ ਨਗਰ ਦੀਆਂ ਗਲੀਆਂ ਵਿੱਚ ਡਕੋ-ਡੋਲੇ ਖਾਂਦੇ ਫਿਰਦੇ ਹਨ। ਇਹਨਾਂ ਦੀ ਹਾਲਤ ਉਸ ਪਤਨੀ ਵਰਗੀ ਪ੍ਰਤੀਤ ਹੋ ਰਹੀ ਹੈ ਜਿਹੜੀ ਕਿ ਆਪਣੇ ਜਵਾਨ ਪਤੀ ਦੇ ਸਦੀਵੀ ਵਿਛੋੜੇ ਕਾਰਨ ਦੁਖੀ ਹੋਈ, ਜਿਉਣ ਨਾਲੋਂ ਪਤੀ ਦੀ ਚਿਖਾ ਵਿੱਚ ਸੜ ਕੇ ਸਤੀ ਹੋਣਾ ਚੰਗਾ ਸਮਝਦੀ ਹੈ।

ਠੀਕ ਇਸੇ ਤਰ੍ਹਾਂ 'ਖਾਲਸਾ' ਜੀ ਦੇ ਵਿਯੋਗੀ ਸਿੰਘ ਵਿਆਕੁਲ ਹੋਏ ਹੋਏ ਬਿਹਬਲ ਹਾਲਤ ਵਿਚ ਪਲੰਘੇ ਦੇ ਇਰਦ-ਗਿਰਦ ਬਾਬਾ ਭਾਨ ਸਿੰਘ ਜੀ ਦੇ ਮਕਾਨ ਦੀਆਂ ਕੰਧਾਂ ਨਾਲ ਲੱਗ ਕੇ ਮਿੱਟੀ ਦੇ ਬੁੱਤ ਬਣੀ ਖੜੇ ਹਨ। ਨਿਤ ਪੱਕੇ ਭੰਡਾਰੇ ਛਕਣ ਵਾਲੇ ਸਿੰਘਾਂ ਦੇ ਸੰਘੋਂ ਅੱਜ ਰੋਟੀ ਤਾਂ ਕੀ ਪਾਣੀ ਵੀ ਨਹੀਂ ਲੰਘਦਾ। ਚਾਹੁੰਦੇ ਤਾਂ ਹਨ ਕਿ :-

'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ।।' [੮੩]

ਪਰ:- 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ।।' [੧]

'ਤੇਰਾ ਕੀਆ ਮੀਠਾ ਲਾਗੈ ।।' [੩੯੪]

ਦੇ ਸਿਧਾਂਤ ਨੂੰ ਸਮਝਦੇ ਹੋਏ ਆਪਣੇ ਦਿਲਾਂ ਨੂੰ ਢਾਰਸ ਤਾਂ ਬਥੇਰੀ ਦੇਂਦੇ ਹਨ ਪਰ ਦਿਲ ਧੀਰਜ ਨਹੀਂ ਧਰਦਾ। ਹਰੇਕ ਸਿੰਘ ਚਾਹੁੰਦਾ ਹੈ ਕਿ 'ਖਾਲਸਾ' ਜੀ ਦੀ ਥਾਂ ਮੇਰੀ ਜਾਨ ਚਲੀ ਜਾਵੇ ਪਰ 'ਖਾਲਸਾ' ਜੀ ਚਿਰੰਜੀਵੀ ਹੋ ਕੇ ਗੁਰਮਤਿ ਦਾ ਭਾਰੀ ਪ੍ਰਚਾਰ ਕਰਦੇ ਰਹਿਣ। ਅੱਜ 'ਖਾਲਸਾ' ਜੀ ਦਾ ਵਿਛੋੜਾ ਨਾ ਸਹਾਰਦੀਆਂ ਹੋਈਆਂ ਸ਼ਰਧਾਲੂ ਸਿੱਖ ਸੰਗਤਾਂ ਦੀਆਂ ਅੱਖਾਂ ਵਿਚੋਂ ਹੰਝੂ ਤ੍ਰਿਪ ਤ੍ਰਿਪ ਕਿਰ ਰਹੇ ਹਨ ਪਰ ਭਾਣਾ ਮੰਨਣ ਵਾਲੇ ਜਥੇ ਦੇ ਸਿੰਘਾਂ ਦੇ ਦਿਲ ਰੋ ਰਹੇ ਹਨ।

## ਅੰਮ੍ਰਿਤਸਰ ਵਿਚਦੀ ਭਿੰਡਰੀਂ ਪਹੁੰਚਣਾ

ਭਾਵੇਂ ਪਿੰਡ ਮਹਿਤਾ ਨੰਗਲੀ ਆਦਿ ਦੀਆਂ ਸੰਗਤਾਂ ਨੇ ਬਹੁਤ ਵੱਡੀ ਖਿੱਚ ਕੀਤੀ ਕਿ ਆਪ ਜੀ ਦੇ ਸਰੀਰ ਦਾ ਸਸਕਾਰ ਏਥੇ ਹੀ ਕੀਤਾ ਜਾਵੇ ਪਰ ਦਾਸ ਨੂੰ ਜੋ ਹੁਕਮ ਸੀ, 'ਸਾਡੀ ਦੇਹ ਦਾ ਸੰਸਕਾਰ ਪਤਾਲਪੁਰੀ ਕਰਨਾ।' ਇਸ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਦੀ ਭਿੰਡਰਾਂ ਨੂੰ ਦਾਸ ਨੇ ਖਾਸ ਪ੍ਰੇਰਨਾ ਕਰਕੇ ਚਾਲੇ ਪਾਏ। ਕਿਉਂਕਿ ਭਿੰਡਰੀਂ ਮੁੱਖ ਕੇਂਦਰ (ਹੈੱਡ ਕੁਆਰਟਰ) ਸੀ ਨਾਲੇ ਖਿਆਲ ਸੀ ਕਿ ਵੱਧ ਤੋਂ ਵੱਧ ਸੰਗਤਾਂ 'ਖਾਲਸਾ' ਜੀ ਦੇ ਅੰਤਿਮ ਦਰਸ਼ਨ ਕਰ ਲੈਣ। ਅੰਮ੍ਰਿਤਸਰ ਸਾਹਿਬ ਪਹੁੰਚ ਕੇ ਪਵਿੱਤਰ ਅੰਮ੍ਰਿਤ ਸਰੋਵਰ ਵਿਚੋਂ ਜਲ ਲਿਆ ਕੇ 'ਖਾਲਸਾ' ਜੀ ਦਾ ਇਸ਼ਨਾਨ ਬਾਹਰ ਕਰਵਾਇਆ। ਸਭ ਸੰਗਤਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਜੁੜ ਕੇ ਪ੍ਰੇਮ ਨਾਲ ਦਰਸ਼ਨ ਕੀਤੇ। ਸਰਹਾਲੀ,

ਹਰੀ ਕੇ ਰਾਹੀਂ ਰਾਤ ਭਿੰਡਰੀਂ ਪਹੁੰਚੇ। ਉਸ ਰਾਤ ਸਤਿਕਾਰ ਯੋਗ ਸੰਤ ਇੰਦਰ ਸਿੰਘ ਜੀ ਨੇ ਰਾਤ ਦੋ ਵਜੇ ਤੱਕ ਦੋਹਾਂ ਪਿੰਡਾਂ (ਭਿੰਡਰਾਂ) ਦੀ ਸੰਗਤ ਇਕੱਠੀ ਕਰਕੇ ਦਾਸ ਇਕੱਲੇ ਨੂੰ 'ਅਕਾਲ ਕੁਟੀਆ' ਤੇ ਬੁਲਾ ਕੇ ਪ੍ਰਸ਼ਨ ਕੀਤੇ :-

ਪ੍ਰਸ਼ਨ :–'ਤੂੰ ਕਿਸੇ ਨਾਲ ਸਲਾਹ ਕੀਤਿਆਂ ਬਿਨਾਂ ਪਤਾਲਪੁਰੀ ਵਿਖੇ ਸਸਕਾਰ ਬਾਰੇ ਰੇਡੀਓ ਵਿਚ ਖ਼ਬਰ ਕਿਉਂ ਦਿੱਤੀ?'

ਉੱਤਰ:–'ਖਾਲਸਾ' ਜੀ ਦੇ ਕਹਿਣ ਅਨੁਸਾਰ।

ਪ੍ਰਸ਼ਨ:–'ਜੇ ਹੁਣ ਅਸੀਂ ਏਥੋਂ ਏਹਨਾਂ ਦਾ ਸਰੀਰ ਨਾ ਜਾਣ ਦੇਈਏ ਤਾਂ ਕੀ ਕਰੇਂਗਾ?'

ਉੱਤਰ:–'ਜਦੋਂ ਤੱਕ ਸਰੀਰ ਵਿਚ ਪ੍ਰਾਣ ਹਨ, ਆਪਣਾ ਪੂਰਾ ਯੋਗ ਯਤਨ ਕਰਾਂਗਾ ਕਿ 'ਖਾਲਸਾ' ਜੀ ਦਾ ਬਚਨ ਪਾਲਿਆ ਜਾਵੇ, ਜੇ ਦਾਸ ਦਾ ਸਰੀਰ ਨਾ ਰਿਹਾ ਤਾਂ ਜਿਵੇਂ ਮਰਜ਼ੀ ਕਰਿਓ।'

ਹੋਰ ਬੇਅੰਤ ਵੱਧ ਘੱਟ ਬਚਨ ਕਹੇ ਪਰ ਦਾਸ 'ਖਾਲਸਾ' ਜੀ ਦੇ ਹੁਕਮ ਤੇ ਦ੍ਰਿੜ੍ਹ ਰਿਹਾ। ਫਿਰ ਸੰਤ ਇੰਦਰ ਸਿੰਘ ਜੀ ਨੇ ਕਿਹਾ, 'ਸੰਗਤ ਜੀ! 'ਖ਼ਾਲਸਾ' ਜੀ ਦਾ ਸਰੀਰ ਤਾਂ ਪਤਾਲਪੁਰੀ ਜਾਣ ਦਿਓ, ਕਿਉਂਕਿ ਰੇਡੀਓ ਵਿਚ ਵੀ ਨਿਕਲ ਚੁੱਕਾ ਹੈ, ਅੱਗੇ ਤੁਹਾਡੇ ਹੱਥ ਹੈ ਜਿਵੇਂ ਚਾਹੋ ਕਰ ਲਵੋ ਉਸੇ ਤਰ੍ਹਾਂ ਹੀ ਹੋਵੇਗਾ ਪਰ ਜੇਕਰ ਇਥੇ ਸਸਕਾਰ ਹੁੰਦਾ ਤਾਂ ਇਸ ਅਸਥਾਨ ਦੀ ਪੂਜਾ ਬਹੁਤ ਵਧਣੀ ਸੀ।' ਇਸ ਰਾਤ ਸਰਦਾਰ ਸੋਹਣ ਸਿੰਘ ਜੀ ਬਾਸੀ ਮੇਰੇ ਨਾਲ ਇਸ ਗੱਲ ਵਿਚ ਪੂਰੇ ਸਹਿਮਤ ਰਹੇ।

## ਪਤਾਲਪੁਰੀ ਵਿਖੇ ਅੰਤਿਮ ਸਸਕਾਰ

ਜਦੋਂ ਅਗਲਾ ਦਿਨ ਚੜ੍ਹਿਆ ਤਾਂ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਬਾਣੀ ਪੜ੍ਹ ਕੇ 'ਆਸਾ ਦੀ ਵਾਰ' ਦੇ ਕੀਰਤਨ ਦੇ ਭੋਗ ਉਪਰੰਤ ਪਤਾਲਪੁਰੀ ਨੂੰ ਚਾਲੇ ਪਾਏ। ਸ੍ਰੀ ਤਰਨ ਤਾਰਨ ਵਾਲਾ ਜੱਥਾ ਜੋ ਕਿ ਸ਼੍ਰੋਮਣੀ ਕਮੇਟੀ ਵੱਲੋਂ ਨਾਲ ਭੇਜਿਆ ਸੀ ਕੇਵਲ ਉਹੋ ਹੀ ਸਾਰੇ ਰਾਹ ਕੀਰਤਨ ਕਰਦਾ ਗਿਆ। 'ਖਾਲਸਾ' ਜੀ ਦਾ ਪ੍ਰਵਾਰ ਜਾਂਦਿਆਂ ਰਸਤੇ ਵਿਚ ਮਿਲਿਆ। ਬਹੁਤ ਵੈਰਾਗ ਸਹਿਤ ਹੋ ਕੇ ਦਰਸ਼ਨ ਕੀਤੇ। ਜਦੋਂ ਪਤਾਲਪੁਰੀ ਪਹੁੰਚੇ

ਉਸ ਸਮੇਂ ਜੋ ਵੈਰਾਗ, ਯਤਨ ਕਰਕੇ ਦਾਸ ਨੇ ਆਪਣੇ ਮਨ ਵਿਚ (ਕਿ ਸਤਿਗੁਰੂ ਜੀ ਤੇ ਅਕਾਲ ਪੁਰਖ ਦਾ ਭਾਣਾ ਮਿੱਠਾ ਕਰ ਕੇ ਮੰਨਣਾ ਹੈ ਇਹ ਵਿਛੋੜਾ ਜਰਨਾ ਹੈ) ਥੰਮ੍ਹਿਆ ਸੀ, ਹੁਣ ਮੱਲੋ-ਜੋਰੀ ਬਾਹਰ ਨਿਕਲਿਆ। ਇਹੀ ਖ਼ਿਆਲ ਚਿੱਤ ਵਿੱਚ ਮੁੜ ਮੁੜ ਕੇ ਆ ਰਿਹਾ ਸੀ ਕਿ ਮਨਾ ! ਅੱਗੇ ਇੰਨੇ ਉੱਚੇ ਭਾਗ ਸਨ 'ਖ਼ਾਲਸਾ' ਜੀ ਦੀ ਸੇਵਾ ਦਾ ਅਤਿਅੰਤ ਨੇੜੇ ਤੋਂ ਨੇੜੇ ਹੋ ਕੇ ਸੁਭਾਗ ਪ੍ਰਾਪਤ ਸੀ, ਹੁਣ ਕੀ ਕਰਿਆ ਕਰੇਂਗਾ? ਸ਼ਾਇਦ 'ਖ਼ਾਲਸਾ' ਜੀ ਨੂੰ ਤੇਰੀ ਸੇਵਾ ਪ੍ਰਵਾਨ ਨਹੀਂ, ਤਾਹੀਏਂ ਸਦੀਵੀ ਵਿਛੋੜਾ ਦੇ ਗਏ ਤੇ ਆਪ ਸੱਚਖੰਡ ਜਾ ਬਿਰਾਜੇ ਹਨ।

ਨਿਕਟਵਰਤੀ ਸਿੰਘਾਂ ਨੇ ਦਾਸ ਨੂੰ ਬਹੁਤ ਧੀਰਜ ਦਿੱਤੀ, ਪਰ ਮਨ ਨਦੀ ਦੇ ਵਹਿਣ ਦੇ ਨਾਲ ਨਾਲ ਵੈਰਾਗ ਵਿਚ ਹੀ ਰੁੜ੍ਹਦਾ ਜਾਂਦਾ ਸੀ। ਚੁਫੇਰੇ ਹਨੇਰਾ ਹੀ ਹਨੇਰਾ ਪ੍ਰਤੀਤ ਹੋ ਰਿਹਾ ਸੀ। ਅੱਜ ਵਰਗਾ ਦਿਨ ਨਾ ਕਦੇ ਵੇਖਿਆ ਹੈ ਨਾ ਵੇਖਣਾ ਹੈ। ਇਹ 'ਖ਼ਾਲਸਾ' ਜੀ ਦਾ ਵਿਛੋੜਾ ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਸਰੀਰ ਵਿਚੋਂ ਜੀਵ-ਆਤਮਾ ਵੱਖਰਾ ਹੋ ਰਿਹਾ ਹੋਵੇ, ਇਕ ਵੱਡਾ ਸਾਰਾ ਸਹਾਰਾ ਅੱਜ ਨਾ ਰਿਹਾ ਹੋਵੇ, ਜਿਵੇ ਸੱਪ ਮਣੀ ਬਿਨਾਂ, ਮੱਛੀ ਪਾਣੀ ਬਿਨਾਂ, ਚਕੋਰ ਚੰਦ ਬਿਨਾਂ, ਚਕਵੀ ਸੂਰਜ ਬਿਨਾਂ, ਫ਼ੌਜ ਜਰਨੈਲ ਬਿਨਾਂ, ਪਰਜਾ ਰਾਜੇ ਬਿਨਾਂ ਇਸ ਤੋਂ ਵੀ ਵੱਧ ਇਹ ਵਿਛੋੜਾ ਦੁਖਦਾਈ ਸੀ। ਪਰ ਨਾਲ ਨਾਲ ਆਪ ਜੀ ਦੇ ਸਰੀਰ ਦਾ ਪਤਾਲਪੁਰੀ ਇਸ਼ਨਾਨ ਕਰਾਉਣਾ। ਬਿਬਾਣ ਚਿਖ਼ਾ ਤੇ ਲਿਜਾਣਾ, ਸੰਗਤਾਂ ਦੀ ਬੇਅੰਤ ਭੀੜ ਜਿੱਥੇ ਹਰ ਪ੍ਰਕਾਰ ਦੀਆਂ ਜਥੇਬੰਦੀਆਂ ਦੇ ਜਥੇਦਾਰ ਬਹੁਤ ਸ਼ਰਧਾ ਭਾਵਨਾ ਤੇ ਵੈਰਾਗ ਸਹਿਤ ਸਨ, ਉਥੇ ਨਾਲ ਨਾਲ ਗੁਰ-ਮਰਯਾਦਾ ਨੂੰ ਕਾਇਮ ਰੱਖਣਾ ਵੀ ਬਹੁਤ ਜ਼ਰੂਰੀ ਸੀ। ਪਤਾਲਪੁਰੀ ਪਹੁੰਚਣ ਤੱਕ ਸੰਗਤਾਂ ਦਾ ਅਥਾਹ ਇਕੱਠ ਸੀ। ਇਸ਼ਨਾਨ ਕਰਾਉਣ ਉਪਰੰਤ ਗੁਰਮਤਿ ਮਰਯਾਦਾ ਅਨੁਸਾਰ ਅੰਤਿਮ ਸੰਸਕਾਰ ਲਈ ਪਵਿੱਤ੍ਰ ਦੇਹ ਨੂੰ ਟਿਕਾ ਦਿੱਤਾ ਗਿਆ। ੧੬ ਹਾੜ ੨੦੨੬ ਬਿ: ਮੁਤਾਬਿਕ ੨੯ ਜੂਨ ੧੯੬੯ ਈ: ਸ਼ੁੱਕਰਵਾਰ ਸ਼ਾਮ ਦੇ ਪੰਜ ਵਜੇ ਦੇ ਕਰੀਬ ਜਪੁ ਜੀ ਸਾਹਿਬ ਦੇ ਪਾਠ ਉਪਰੰਤ ਅਰਦਾਸ ਕਰਨ ਮਗਰੋਂ ਸੱਚਖੰਡ ਵਾਸੀ 'ਖ਼ਾਲਸਾ' ਜੀ ਦੇ ਸਪੁੱਤ੍ਰਾਂ ਵਲੋਂ ਅਗੀਠੇ ਨੂੰ ਚੰਡਾ ਲਾਇਆ ਗਿਆ :

'ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ।।' [੧੩੬੫]

'ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ।।'

ਸਚੀ ਦਰਗਹ ਜਾਇ ਸਚਾ ਪਿੜ ਮਲਿਆ ।।' [ਵਾਰ ੧੯, ਪਉੜੀ ੧੪]

ਵੈਰਾਗਮਈ ਧੁਨਾਂ ਅਕਾਸ਼ ਵਿੱਚ ਗੂਜ ਰਹੀਆਂ ਸਨ। ਸਰਕਾਰ ਵਲੋਂ ਪੁੱਜੇ ਪੁਲੀਸ ਦਿਆਂ ਕਰਮਚਾਰੀਆਂ ਨੇ ਮਾਤਮੀਂ ਵੈਰਾਗਮਈ ਧੁਨਾਂ ਵਜਾਈਆਂ। ਸ਼ਾਹੀ ਸਨਮਾਨ ਨਾਲ, ਗੁਰਮਤਿ ਮਰਯਾਦਾ ਅਨੁਸਾਰ ਅੰਤਿਮ ਸੰਸਕਾਰ ਕੀਤਾ ਗਿਆ। ਇਸ ਸਮੇਂ 'ਖ਼ਾਲਸਾ' ਜੀ ਦੇ ਮਿਲਾਪੀ ਸਿੱਖ ਸੰਗਤਾਂ ਆਪ ਜੀ ਦਾ ਪਰਵਾਰ, ਸੰਤ ਇੰਦਰ ਸਿੰਘ ਜੀ (ਸੰਤ ਸੁੰਦਰ ਸਿੰਘ ਜੀ ਦੇ ਭਰਾਤਾ), ਸੰਤ ਅਜੈਬ ਸਿੰਘ ਜੀ, ਸੰਤ ਨਰੈਣ ਸਿੰਘ ਜੀ, ਸੰਤ ਕਲੇਰਾਂ ਵਾਲੇ, ਸੰਤ ਹਰਖੋਵਾਲੇ ਅਤੇ ਚੀਫ਼ ਖਾਲਸਾ ਦੀਵਾਨ ਦੇ ਪ੍ਰਤੀਨਿਧ, ਸਾਰੀਆਂ ਸਿੱਖ ਸੰਪ੍ਰਦਾਵਾਂ ਦੇ ਮੁਖੀ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਫਤਹ ਸਿੰਘ ਜੀ ਦੇ ਪ੍ਰਤੀਨਿਧ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ, ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਿੰਘ ਸਾਹਿਬਾਨ, ਸ੍ਰੀ ਅਕਾਲ ਤਖ਼ਤ ਤੇ ਹੋਰ ਤਖ਼ਤਾਂ ਦੇ ਜਥੇਦਾਰ, ਅਤੇ ਬੇਅੰਤ ਮਾਈ ਭਾਈ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ ਪਿਆਰੇ ਦੇ ਅੰਗੀਠੇ ਪਾਸ ਸ਼ਰਧਾ ਦੇ ਫੁੱਲ ਭੇਟ ਕਰ ਰਹੇ ਸਨ। ਇਸ ਪ੍ਰਕਾਰ ਸਾਰਿਆਂ ਨੂੰ ਇਹ ਅਸਹਿ ਵਿਛੋੜਾ ਵਿਚੇ ਵਿਚ ਖਾਈ ਜਾ ਰਿਹਾ ਸੀ, ਪਰ ਭਾਣਾ ਅਮਿੱਟ ਸੀ। ਸਾਰੇ ਕਹਿੰਦੇ ਸਨ, 'ਹੁਣ ਅੰਮ੍ਰਿਤ ਰੂਪ ਗੁਰਬਾਣੀ ਦੀ ਕਥਾ ਕੌਣ ਸੁਣਾਊ? ਅੱਜ ਪਹਿਲਾ ਦਿਨ ਹੈ 'ਖ਼ਾਲਸਾ' ਜੀ ਆਪਾਂ ਨੂੰ ਕਥਾ ਨਹੀਂ ਸੁਣਾ ਰਹੇ।'

## *'ਉੜੀਸਾ' ਜੀ ਨੇ ਚਿਖ਼ਾ ਵਿਚ ਛਾਲ ਮਾਰਨੀ*

ਸੱਰੇ ਹਿਰਦੇ ਨਾਲ ਸਭ ਦੀਆਂ ਅੱਖਾਂ ਅੰਗੀਠੇ ਵੱਲ ਤੱਕ ਤੱਕ ਕੇ ਅਜੇ ਛਲਕ ਹੀ ਰਹੀਆਂ ਸਨ ਕਿ ਇਕ ਹੋਰ ਹਿਰਦੇ-ਵੇਧਕ ਭਾਣਾ ਵਰਤ ਗਿਆ। ਜਦੋਂ ਕਿ ਅੰਗੀਠਾ ਪੂਰੀ ਤਰ੍ਹਾਂ ਮੱਚ ਰਿਹਾ ਸੀ—ਸੱਚਖੰਡ ਵਾਸੀ 'ਖਾਲਸਾ' ਜੀ ਦਾ ਨਿਕਟਵਰਤੀ ਸਿੰਘ ਪੂਰਨ ਤਿਆਗੀ, ਵੈਰਾਗੀ, ਨਾਮ ਬਾਣੀ ਦਾ ਰਸੀਆ, 'ਖਾਲਸਾ' ਜੀ ਦੀ ਪ੍ਰਸੰਨਤਾ ਦਾ ਪਾਤਰ ਭਾਈ ਗੁਰਮੁਖ ਸਿੰਘ 'ਉੜੀਸਾ' ਅੰਗੀਠੇ ਦੁਆਲੇ ਫਿਰਦਾ ਫਿਰਦਾ ਅਚਨਚੇਤ ਹੀ ਦਿਲੀ ਅਰਦਾਸਾ ਸੋਧ ਕੇ ਸਭ ਦੇ ਵੇਖਦਿਆਂ ਵੇਖਦਿਆਂ ਇਹ

ਪੰਗਤੀਆਂ ਪੜ੍ਹਦਾ ਹੋਇਆ:

'ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ।।
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ।।' [੮੩]

ਸ਼ਮ੍ਹਾ ਦੇ ਪਰਵਾਨੇ ਵਾਂਗ ਅੰਗੀਠੇ ਵਿੱਚ ਝੱਟ ਹੀ ਛਾਲ ਮਾਰ ਗਿਆ। ਜਦ ਕੋਲ ਖੜੇ ਸਿੰਘਾਂ ਨੇ ਇਸ ਨੂੰ ਬਾਹਰ ਕੱਢਣ ਦਾ ਯਤਨ ਕੀਤਾ ਤਾਂ ਉਸ ਨੇ 'ਖਾਲਸਾ' ਜੀ ਦੇ ਜਲ ਰਹੇ ਸਰੀਰ ਦੁਆਲੇ ਜੱਫਾ ਮਾਰ ਲਿਆ ਤੇ ਖ਼ਾਮੋਸ਼ ਇਸ਼ਕ ਹਕੀਕੀ ਦੀ ਰੰਗ ਮਸਤੀ ਅੰਦਰ ਪਤੰਗੇ ਦੀ ਰੀਤ ਨੂੰ ਸੁਰਜੀਤ ਕਰ ਕੇ 'ਖਾਲਸਾ' ਜੀ ਦੇ ਨਾਲ ਹੀ ਸੱਚਖੰਡ ਜਾ ਬਿਰਾਜਿਆ।

ਜਦੋਂ 'ਖ਼ਾਲਸਾ' ਜੀ ਦੇ ਅੰਗੀਠੇ ਨੂੰ ਚੰਡਾ ਲਾਇਆ ਉਸ ਵੇਲੇ ਕੁਝ ਕੁ ਦੂਰ ਸ਼ਮਿਆਨੇ ਥੱਲੇ ਅਖਾੜੇ ਨਗਰ ਵਾਲੇ ਮਹੰਤ ਗਿਆਨੀ ਜਗੀਰ ਸਿੰਘ ਜੀ, ਹਾਕਮ ਸਿੰਘ ਜੀ ਹੁਰਾਂ ਨੂੰ ਦਾਸ ਨੇ ਬੇਨਤੀ ਕੀਤੀ ਤੇ ਉਹਨਾਂ ਨੇ ਵੈਰਾਗਮਈ ਕੀਰਤਨ ਕੀਤਾ, ਉਪਰੰਤ ਦਾਸ ਨੇ 'ਸੋਹਿਲੇ' ਦਾ ਪਾਠ ਕਰ ਕੇ ਭੋਗ ਪਾਇਆ ਹੀ ਸੀ ਕਿ ਬਹੁਤ ਸੰਗਤ ਅੰਗੀਠੇ ਵੱਲ ਨੂੰ ਦੌੜਦੀ ਦੇਖੀ। ਹਾਹਾਕਾਰ ਮੱਚੀ, ਤਾਂ ਦਾਸ ਨੇ ਪੁੱਛਿਆ, 'ਕੀ ਕਾਰਨ ਹੈ?' ਕੋਲ ਖੜੇ ਗਿ: ਜੋਗਿੰਦਰ ਸਿੰਘ ਨੇ ਕਿਹਾ ਕਿ ਭਾਈ ਗੁਰਮੁਖ ਸਿੰਘ ਉੜੀਸਾ ਚਿਖ਼ਾ ਵਿੱਚ ਛਾਲ ਮਾਰ ਗਿਆ ਹੈ।' ਜਦੋਂ ਦਾਸ ਕੁਝ ਹੋਰ ਗੁਰਮੁਖਾਂ ਨਾਲੋਂ ਭੱਜਕੇ ਉੱਥੇ ਪੁੱਜਾ ਤਾਂ ਉਸ ਵੇਲੇ ਅੰਗੀਠੇ ਉੱਪਰ ਪਏ ਭਾਈ ਗੁਰਮੁਖ ਸਿੰਘ 'ਉੜੀਸਾ' ਦੀ ਦਸਤਾਰ ਨੂੰ ਅਗਨੀ ਸਾੜ ਰਹੀ ਸੀ ਹੋਰ ਬਸਤ੍ਰ ਤੇ ਦਾੜ੍ਹਾ ਸੜ ਚੁੱਕੇ ਸਨ। ਸਿਰ ਉੱਚਾ ਚੁੱਕਿਆ ਹੋਇਆ ਸੀ। ਪਰ ਗੁਰੂ ਕੇ ਪਿਆਰੇ ਦਾ ਐਸਾ ਪ੍ਰੇਮ ਸੀ, ਨਾ ਤੜਪਿਆ, ਨਾ ਹਾਏ ਕੀਤੀ, ਨਾ 'ਸੀ' ਕੀਤੀ। ਦਾਸ ਨੇ ਜੈਕਾਰਾ ਬੁਲਾ ਕੇ ਕਿਹਾ, 'ਇਸ ਨੂੰ ਕੱਢਣ ਦਾ ਯਤਨ ਹੁਣ ਸਫ਼ਲ ਨਹੀਂ ਹੋਣਾ। ਇਹ ਗੜਵਈ ਬਣ ਕੇ 'ਖਾਲਸਾ' ਜੀ ਦੇ ਨਾਲ ਸੱਚਖੰਡ ਨੂੰ ਚਲਾ ਗਿਆ ਤੇ ਅਸੀਂ ਨਿਕੰਮੇ ਪਿੱਛੇ ਰਹਿ ਗਏ ਹਾਂ।' ਪਰ ਦਿਲ ਵਿਚ ਇਹ ਵੀ ਆ ਗਿਆ ਸੀ ਕਿ ਅੱਗੇ ਵਾਸਤੇ ਜੋ ਉਨ੍ਹਾਂ ਨੇ ਟਕਸਾਲ ਦੀ ਸੇਵਾ ਬਖ਼ਸ਼ੀ ਹੈ, ਇਸ ਹੁਕਮ ਨੂੰ ਮੰਨ ਲੈਣਾ ਹੀ ਉਹਨਾਂ ਦੀ ਅਸਲੀ ਪ੍ਰਸੰਨਤਾ ਹੈ। ਹਰ ਪਾਸੇ ਤੋਂ ਸੰਗਤਾਂ ਦੇ ਡਲ੍ਹਕਦੇ ਹੰਝੂਆਂ

ਨਾਲ ਆਵਾਜ਼ ਆ ਰਹੀ ਸੀ, ਧੰਨ ਗੁਰੂ ਜੀ, ਧੰਨ 'ਖ਼ਾਲਸਾ' ਜੀ, ਧੰਨ ਉਹਨਾਂ ਦੇ ਨਾਲ ਦੇ ਸਿੰਘ।

ਮਹਿਤੇ ਵਿਖੇ 'ਖ਼ਾਲਸਾ' ਜੀ ਦੇ ਸੱਚਖੰਡ ਜਾਣ ਉਪਰੰਤ ਭਾਈ ਗੁਰਮੁਖ ਸਿੰਘ ਨੇ ਚੁੱਪ ਧਾਰ ਕੇ ਬਿਰਤੀ ਸਿਮਰਨ ਵਿੱਚ ਜੋੜ ਲਈ ਸੀ ਤੇ ਹੋਰ ਕਿਸੇ ਨੂੰ ਭੇਦ ਨਹੀਂ ਸੀ ਦਿੱਤਾ। ਚੁੱਪ ਧਾਰ ਕੇ ਉਸ ਨੇ ਪਤਾਲਪੁਰੀ ਵਿੱਚ ਇਸ਼ਨਾਨ ਕੀਤਾ ਤੇ 'ਖ਼ਾਲਸਾ' ਜੀ ਦੇ ਸੀਸ ਵਾਲੀ ਦਸਤਾਰ ਦਾਸ ਕੋਲੋਂ ਲੈ ਕੇ ਆਪਣੇ ਸਿਰ ਤੇ ਸਜਾ ਕੇ ਇਸ਼ਨਾਨ ਉਪਰੰਤ ਸੋਹਿਲੇ ਦਾ ਪਾਠ ਕਰਕੇ, ਅੰਗੀਠੇ ਦੀਆਂ ਪ੍ਰਕਰਮਾਂ ਕੀਤੀਆਂ ਤੇ ਅੰਗੀਠੇ ਵਿੱਚ ਛਾਲ ਮਾਰ ਕੇ ਸੱਚਖੰਡ ਚਲਾ ਗਿਆ। ਭਾਈ ਗੁਰਮੁਖ ਸਿੰਘ, 'ਖ਼ਾਲਸਾ' ਜੀ ਦਾ ਸਰੀਰ ਬਿਰਧ ਹੋਣ ਕਰਕੇ ਪੱਖੇ ਅਤੇ ਮੁੱਠੀ ਚਾਪੀ ਕਰਨ ਦੀ ਸੇਵਾ ਕਰਿਆ ਕਰਦਾ। ਇਕ ਦਿਨ ਪ੍ਰਸੰਨ ਹੋ ਕੇ 'ਖ਼ਾਲਸਾ' ਜੀ ਨੇ ਭਾਈ ਗੁਰਮੁਖ ਸਿੰਘ ਨੂੰ ਕਿਹਾ, 'ਆ ਬਈ ਉੜੀਸਿਆ ! ਤੇਰੇ ਦਿਲ ਕੀ ਸੰਕਲਪ ਹੈ?' ਤਾਂ ਅੱਗੋਂ ਹੱਥ ਜੋੜ ਕੇ ਪ੍ਰੇਮ ਸਹਿਤ ਬੇਨਤੀ ਕੀਤੀ, 'ਹੋਰ ਤਾਂ ਕੋਈ ਇੱਛਾ ਨਹੀਂ, ਇਕ ਜ਼ਰੂਰ ਹੈ ਜੀ, ਮੇਰੀ ਤੁਹਾਡੇ ਨਾਲ ਤੋੜ ਨਿਭ ਜਾਵੇ।' ਨਾਲ ਪੰਗਤੀ ਪੜ੍ਹੀ :-

'ਤੁਮ ਹਰਿ ਸੇਤੀ ਰਾਤੇ ਸੰਤਹੁ ॥ ਨਿਬਾਹਿ ਲੇਹੁ
ਮੋਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥' [੨੦੯]

ਤਾਂ ਆਪ ਜੀ ਨੇ ਗੰਭੀਰ ਹੋ ਕੇ ਕਿਹਾ, 'ਕਲਗੀਧਰ ਜੀ ਨੂੰ ਭਾਇਆ ਤਾਂ ਨਿਭ ਜਾਵੇਗੀ।' ਉਹ ਨਿਭ ਹੀ ਗਈ।

ਪੁਲੀਸ ਜੇ ਮੌਕੇ ਤੇ ਕਾਬੂ ਨਾ ਪਾਉਂਦੀ ਤਾਂ ਸ਼ਾਇਦ ਅਜਿਹਾ ਕੋਈ ਹੋਰ ਵੀ ਭਾਣਾ ਵਰਤ ਜਾਂਦਾ ਕਿਉਂਕਿ 'ਖ਼ਾਲਸਾ' ਜੀ ਦਾ ਵਿਛੋੜਾ, ਨਾ ਸਹਾਰਿਆ ਜਾਣ ਵਾਲਾ ਸੀ।

'ਇਹੁ ਵੇਛੋੜਾ ਸਹਿਆ ਨਾ ਜਾਇ ॥ [੧੨੬੨]

ਬਾਬਾ ਠਾਕਰ ਸਿੰਘ ਜੀ ਗੜਵਈ ਉੱਤੇ ਦਾਸ ਨੇ ਸਿੰਘਾਂ ਦਾ ਪਹਿਰਾ ਪਹਿਲਾਂ ਹੀ ਲਾ ਦਿੱਤਾ ਸੀ ਕਿ ਇਹ ਵਿਛੋੜੇ ਵਿਚ ਕੋਈ ਕਉਤਕ ਨਾ ਕਰ ਦੇਣ। ਭਗਤ ਉਜਾਗਰ ਸਿੰਘ ਜੀ ਨੂੰ ਭਾਵੇਂ ਸੁਨੇਹਾ ਤੁਰੰਤ ਭੇਜ ਦਿੱਤਾ ਸੀ ਪਰ ਉਹ ਆਪਣੇ ਪਿੰਡੋਂ

ਬਾਹਰ ਗਏ ਹੋਏ ਸਨ ਇਸ ਕਰ ਕੇ ਭਾਈ ਗੁਰਮੁਖ ਸਿੰਘ ਜੀ ਦੇ ਸ਼ਹੀਦ ਹੋਣ ਤੋਂ ਵੀ ਮਗਰੋਂ ਪਤਾਲਪੁਰੀ ਪੁੱਜੇ। ਅੰਗੀਠੇ ਦੇ ਪਾਸ ਪੁਲੀਸ ਕਰਮਚਾਰੀ ਕੰਟਰੋਲ ਵਾਸਤੇ ਦੋ ਦਿਨ ਰਹੇ। ਜੋ ਕੋਈ ਪ੍ਰੇਮੀ ਆਉਂਦੇ ਦਰਸ਼ਨ ਕਰਦਾ, ਅੱਖਾਂ ਭਰ ਕੇ ਪਰਤ ਜਾਂਦਾ।

ਸਾਰਾ ਸਿੱਖ ਜਗਤ, ਗੁਰੂ ਨਾਨਕ ਨਾਮ ਲੇਵਾ, ਇਸ ਸਤਿਕਾਰ ਯੋਗ ਹਸਤੀ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਦੇ ਰਿਣੀ ਰਹਿਨਗੇ, ਜਿਨ੍ਹਾਂ ਨੇ ਸਰੀਰਕ ਤੌਰ ਤੇ ੬੭ ਸਾਲ ੪ ਮਹੀਨੇ ੧੪ ਦਿਨ ਇਸ ਸੰਸਾਰ ਵਿਚ ਰਹਿ ਕੇ ਮਨੁੱਖਤਾ ਦੇ ਭਲੇ ਲਈ ਚਹੁੰ ਕੁੰਟਾਂ ਵਿਚ ਵਿਚਰ ਕੇ ਨਿਰੋਲ ਗੁਰਮਤਿ ਦਾ ਤਕਰੀਬਨ ੪੦ ਸਾਲ ਪ੍ਰਚਾਰ ਕਰ ਕੇ ਹਜ਼ਾਰਾਂ ਪ੍ਰਾਣੀਆਂ ਨੂੰ ਜੀਅ ਦਾਨ ਦਿੱਤਾ। ਯਥਾ :—

'ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥
ਤਿਸੁ ਲਗਿ ਮੁਕਤੁ ਭਏ ਘਣੇਰੇ ॥
ਨਾਮੁ ਨਿਧਾਨਾ ਗੁਰਮੁਖਿ ਪਾਈਐ
ਕਹੁ ਨਾਨਕ ਵਿਰਲੀ ਡੀਨਾ ਜੀਉ ॥੪॥੧੫॥੨੨॥' [੧੦੧]

ਮਿਤੀ ੧-੭-੬੯ ਈ: ਦਿਨ ਮੰਗਲਵਾਰ ਨੂੰ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਤੋਂ ਭਾਈ ਕਰਤਾਰ ਸਿੰਘ ਜੀ, ਭਾਈ ਭਗਵਾਨ ਸਿੰਘ ਜੀ ('ਖਾਲਸਾ' ਜੀ ਦੇ ਸਪੁੱਤਰ), ਭਗਤ ਉਜਾਗਰ ਸਿੰਘ ਜੀ ਅਤੇ ਦਾਸ ਨੇ ਦੁਪਹਿਰ ਵੇਲੇ ਕੁਝ ਹੋਰ ਪ੍ਰੇਮੀਆਂ ਸਮੇਤ ਪਤਾਲਪੁਰੀ ਪਹੁੰਚ ਕੇ ਪਵਿੱਤਰ ਅੰਗੀਠੇ ਪਾਸ ਪੰਜਾਂ ਬਾਣੀਆਂ ਦਾ ਪਾਠ ਕਰਕੇ ਸਾਰਾ ਅੰਗੀਠਾ ਜਲ ਪ੍ਰਵਾਹ ਕੀਤਾ। ਪਵਿੱਤਰ ਵਹਿਦੇ ਜਲ ਨੇ ਆਪਣੇ ਪਿਆਰਿਆਂ ਦੀਆਂ ਪਵਿੱਤਰ ਅਸਥੀਆਂ ਤੇ ਬਿਭੂਤੀ ਨੂੰ ਆਪਣੀ ਜਾਨ ਨਾਲ ਇਕ-ਮਿਕ ਕਰ ਲਿਆ ਸੀ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਕਾਦਰ ਦੇ ਪਿਆਰਿਆਂ ਦਾ ਕਾਦਰ ਦੀ ਗੋਦ ਵਿਚ ਸਦਾ ਲਈ ਨਿਵਾਸ ਹੋ ਗਿਆ।

*ਦਾਸਨਿ ਦਾਸ—ਕਰਤਾਰ ਸਿੰਘ 'ਖਾਲਸਾ'*
*ਜੱਥਾ ਭਿੰਡਰਾਂ (ਮਹਿਤਾ)*

# 'ਖਾਲਸਾ' ਜੀ ਸੰਗਤ ਦੀ ਨਜ਼ਰ ਵਿੱਚ

'ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ ।।' [੬੪੭]

*੧. ਸੰਤ ਗਿ: ਕ੍ਰਿਪਾਲ ਸਿੰਘ ਜੀ ਸੱਤੋ ਵਾਲੀ ਗਲੀ ਸ੍ਰੀ ਅੰਮ੍ਰਿਤਸਰ :–*

ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ, ੧੦੮ ਪਰਮ ਪੂਜਯ ਸਤਿਕਾਰਯੋਗ, ਨਾਮ ਰਸੀਏ, ਗੁਰਬਾਣੀ ਦੇ ਪੂਰਨ ਪ੍ਰੇਮੀ, ਦ੍ਰਿੜ੍ਹ ਵਿਸ਼ਵਾਸੀ, ਨਿੱਤਨੇਮ ਦੇ ਅਭਿਆਸੀ, ਰਹਿਣੀ ਕਹਿਣੀ ਤੇ ਬਹਿਣੀ ਸਹਿਣੀ ਦੇ ਪੂਰਨ ਧਨੀ, ਸ਼ਾਂਤਾਦਿ ਸ਼ੁਭ ਗੁਣ ਅਲੰਕ੍ਰਿਤ ਅਤੇ ਸ੍ਰੀ ਦਸਮੇਸ਼ ਪਿਤਾ ਕਲਗੀਧਰ ਦੀ ਚਲਾਈ ਹੋਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸੰਪ੍ਰਦਾਈ ਅਰਥਾਂ ਦੀ ਟਕਸਾਲ ਦੇ ਹੋਣਹਾਰ, ਵਿੱਦਿਆ ਦੇ ਭੰਡਾਰ, ਮਹਾਨ ਪਵਿੱਤਰ ਵਿਅਕਤੀ ਸਨ।'

*੨. ਗਿ: ਮਹਾਂ ਸਿੰਘ ਜੀ 'ਖਾਲਸਾ ਸਮਾਚਾਰ' ਸ੍ਰੀ ਅੰਮ੍ਰਿਤਸਰ:–*

'ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਸੰਪ੍ਰਦਾਈ ਗਿਆਨੀ ਤੇ ਪੰਥ ਦੇ ਵਿਚ ਮੰਨੀ-ਪ੍ਰਮੰਨੀ ਸੰਤ ਵਿਅਕਤੀ ਸਨ।

*੩. ਸੰਤ ਰਣ ਸਿੰਘ ਜੀ ਸ੍ਰੀ ਅੰਮ੍ਰਿਤਸਰ:-*

ਗੁਰਮੁਖ ਪਿਆਰੇ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਦੀ ਮਹਾਨ ਘਾਲਣਾ ਦਾ ਵਰਨਣ ਸ਼ਬਦਾਂ ਦੁਆਰਾ ਕਰਨਾ ਕਠਿਨ ਸਮੱਸਿਆ ਹੈ।'

*੪. ਬੀਬੀ ਨਿਰਮਲ ਕੌਰ ਜੀ ਸ੍ਰੀ ਅਮ੍ਰਿਤਸਰ :-*

ਸ੍ਰੀ ਮਾਨ ੧੦੮ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਵਿਚ 'ਹਾਰਿ ਚਲੇ ਗੁਰਮੁਖਿ ਜਗ ਜੀਤਾ ।। ੧ ।।'(ਵਾਰ ੧੦) ਦਾ ਗੁਣ ਕੁੱਟ ਕੁੱਟ ਕੇ ਭਰਿਆ ਪਿਆ ਸੀ।'

*੫. ਸਿੰਘ ਸਾਹਿਬ ਗਿ: ਚੇਤ ਸਿੰਘ ਹੈਂਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ :–*

'ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ'

'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ।।' [੯੪੧]

ਦੇ ਪਵਿੱਤਰ ਗੁਰਵਾਕ ਅਨੁਸਾਰ ਸਦਾ ਚਲਦਿਆਂ ਫਿਰਦਿਆਂ ਬਹਿੰਦਿਆਂ ਉਠਦਿਆਂ ਸੌਂਦਿਆਂ ਜਾਗਦਿਆਂ ਗੁਰਬਾਣੀ ਪੜ੍ਹਦੇ ਸਨ।'

*੬. ਸਿੰਘ ਸਾਹਿਬ ਅੱਛਰ ਸਿੰਘ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ*

ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ ਨੇ ਬੜਾ ਭਾਰੀ ਪਰਉਪਕਾਰ ਦਾ ਕੰਮ ਕੀਤਾ ਹੈ।'

*੭. ਸਿੰਘ ਸਾਹਿਬ 'ਸਾਧੂ ਸਿੰਘ ਜੀ ਭੌਰਾ' ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ*

ਸ੍ਰੀਮਾਨ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ

'ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ।।' [੧੧੨੩]

ਵਾਲੇ ਪਵਿੱਤ੍ਰ ਗੁਰਵਾਕ ਨੂੰ ਆਪਣੇ ਜੀਵਨ ਵਿਚ ਨਿਬਾਹਿਆ। ਇਕ ਪਿਆਰੇ ਗੁਰਸਿੱਖ (ਭਾਈ ਗੁਰਮੁਖ ਸਿੰਘ 'ਉੜੀਸਾ') ਦਾ ਜਲਦੀ ਸ਼ਮ੍ਹਾਂ ਵਿਚ ਜਲਣਾ ਕਿੰਨੀ ਵਚਿੱਤਰ ਘਟਨਾ ਹੈ।'

*੮. ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ :*

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਮਹਾਂਪੁਰਖਾਂ ਦਾ ਜੀਵਨ ਉਹ ਚਾਨਣ-ਮੁਨਾਰਾ ਹੈ, ਜੋ ਜ਼ਿੰਦਗੀ ਦੇ ਜਹਾਜ਼ਾਂ ਨੂੰ ਠੀਕ ਰਾਹ ਵਿਖਾਉਣ ਲਈ ਰੋਸ਼ਨੀ ਕਰਦਾ ਹੈ, ਆਪ ਜੀ ਜ਼ਿੰਦਗੀ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਜਿਊਂਦੇ ਰਹੇ।'

*੯. ਸੰਤ ਫਤਹ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਸ੍ਰੀ ਅੰਮ੍ਰਿਤਸਰ :*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਵਰਗੇ ਮਹਾਨ ਵਿਅਕਤੀ, ਜੋ ਸਦਾ ਗੁਰਬਾਣੀ ਵਿਚ ਗਲਤਾਨ ਰਹਿਣ ਵਾਲੇ, ਘਰ ਘਰ ਪੈਦਾ ਨਹੀਂ ਹੋਣੇ। ਉਹਨਾਂ ਦੀ ਪਵਿੱਤਰ ਰੂਹ ਸਦਾ ਗੁਰਬਾਣੀ ਵਿਚ ਗਲਤਾਨ ਰਹਿੰਦੀ ਸੀ, ਜਿਵੇਂ ਮੱਛੀ ਪਾਣੀ ਵਿਚ ਤੇ ਭੌਰਾ ਫੁੱਲਾਂ ਤੇ। ਸਾਰੀ ਉਮਰ ਉਹਨਾਂ ਨੇ ਜੀਵਨ ਜੋਤਾਂ ਜਗਾਈਆਂ ਤੇ 'ਖਾਲਸਾ ਰੂਪ' ਵਿਚ ਰਹਿ ਕੇ ਸੰਗਤ ਦੀ ਸੇਵਾ ਕੀਤੀ। ਉਹਨਾਂ ਦਾ ਬਚਨ ਅੱਟਲ ਸੀ। ਉਹਨਾਂ

ਦਾ ਸਰਬੱਤ ਨੂੰ ਹਿੱਤ ਹੈ। ਸਿੱਖ ਜਗਤ ਵਿਚ ਐਸੀ ਮਹਾਨ ਸਖ਼ਸ਼ੀਅਤ ਦਾ ਸਾਨੂੰ ਮਾਣ ਹੈ।'

*੧੦. ਸੰਤ ਚੰਨਣ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ :*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਜੀ ਦੀ ਸੇਵਾ ਸਫਲ ਹੈ। ਉਨ੍ਹਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਮਹਾਰਾਜ—ਜੋ ਕੌਮ ਦੀ ਬੁਨਿਆਦ ਹਨ—ਦੇ ਮੰਗਲਾਂ ਦੀ ਸੇਵਾ ਵਿਚ ਮਹਾਨ ਹਿੱਸਾ ਪਾਇਆ। ਸਿੱਖੀ ਦਾ ਨਿਰੋਲ ਪ੍ਰਚਾਰ ਤੇ ਅੰਮ੍ਰਿਤ ਸੰਚਾਰ ਅਜਿਹੇ ਮਹਾਂ ਪੁਰਖਾਂ ਦੇ ਹਿੱਸੇ ਹੀ ਆਇਆ ਹੈ।'

*੧੧. ਜਥੇਦਾਰ ਜੀਵਨ ਸਿੰਘ ਜੀ ਉਮਰਾਨੰਗਲ :—*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਇਕ ਰੂਹਾਨੀ ਸਾਧੂ ਸਨ, ਉਨ੍ਹਾਂ ਥਾਂ ਥਾਂ ਉੱਤੇ ਜਾ ਕੇ ਗੁਰਬਾਣੀ ਦੇ ਪਵਿੱਤਰ ਫੁੱਲਾਂ ਦੇ ਬਾਗ ਲਾਏ ਅਤੇ ਨਗਰਾਂ ਦੇ ਨਗਰਾਂ ਨੂੰ ਨਵਾਂ ਚਾਨਣ ਪ੍ਰਦਾਨ ਕੀਤਾ ਹੈ।'

*੧੨. ਗਿ: ਮੋਹਣ ਸਿੰਘ ਡੇਰਾ ਬਾਬਾ ਸ਼ਾਮ ਸਿੰਘ ਜੀ, ਸ੍ਰੀ ਅੰਮ੍ਰਿਤਸਰ:—*

'ਸ੍ਰੀ ਮਾਨ ਸਤਿਕਾਰ ਯੋਗ ਸਰਬ ਗੁਣਾਲੰਕ੍ਰਿਤ, ਧਰਮ ਮੂਰਤੀ, ਪਰਮ ਹਿਤਕਾਰੀ, ਕ੍ਰਿਪਾਲੂ, ਦਯਾਲੂ ਤੇ ਸ਼ਾਂਤੀ ਦੇ ਅਥਾਹ ਸਾਗਰ, ਪੂਜਯ ਵਿਅਕਤੀ, ਸ੍ਰੀ ਮਾਨ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਦੇ ਬਿਅੰਤ ਕ੍ਰਿਪਾਲਤਾ ਦੇ ਅਥਾਹ ਗੁਣਾਂ ਦਾ ਤੁੱਛ ਬੁੱਧੀ ਵਰਨਣ ਨਹੀਂ ਕਰ ਸਕਦੀ।'

*੧੩. ਗਿ: ਪ੍ਰਤਾਪ ਸਿੰਘ ਜੀ ਐਡੀਟਰ 'ਗਿਆਨ ਅੰਮ੍ਰਿਤ' ਸ੍ਰੀ ਅੰਮ੍ਰਿਤਸਰ:—*

'ਸ੍ਰੀ ਮਾਨ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਗੁਰੂ ਪਰਮੇਸਰ ਪਰ ਨਿਸ਼ਚਾ ਰੱਖਣ ਵਾਲੇ, ਸਿਦਕ ਦ੍ਰਿੜ੍ਹ, ਰਹਿਤ ਵਿਚ ਪ੍ਰਪੱਕ, ਜੀਵਨ ਦੇ ਉੱਚੇ ਸੁੱਚੇ ਪੁਰਸ਼ ਸਨ।'

*੧੪. ਸ੍ਰੀ ਮਾਨ ਸਤਿਕਾਰ ਯੋਗ ਗਿਆਨੀ ਮੋਹਣ ਸਿੰਘ ਜੀ :—*

'ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਮਹਾਨ

ਪਵਿੱਤ੍ਰ ਜੀਵਨ ਵਿਚ 'ਸਬਦ ਮਿਲਾਵਾ ਹੋਇ' ਦੇ ਪਾਵਨ ਮਹਾਂਵਾਕ ਦੀ ਪ੍ਰਪੱਕਤਾ ਸੀ।'

*੧੫. ਗਿਆਨੀ ਕੁੰਦਨ ਸਿੰਘ ਜੀ :–*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਅਜਿਹੇ ਮਹਾਂ ਪੁਰਖਾਂ ਵਿਚੋਂ ਸਨ ਜਿਨ੍ਹਾਂ ਦੀ ਦ੍ਰਿਸ਼ਟੀ ਨਾਲ ਨਕਸ਼ਾ ਬਦਲ ਗਿਆ ਹੈ।'

*੧੬. ਸੰਤ ਪ੍ਰੀਤਮ ਸਿੰਘ ਜੀ :–*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਨੇ
'ਰਹਿਣੀ ਰਹੈ ਸੋਈ ਸਿੱਖ ਮੇਰਾ।। ਉਹ ਸਾਹਿਬ ਮੈ ਉਸ ਕਾ ਚੇਰਾ।।'
ਦੇ ਹੁਕਮਨਾਮੇ ਨੂੰ ਆਪਣੇਂ ਜੀਵਨ ਵਿਚ ਕਮਾ ਕੇ, ਹੋਰ ਸੰਗਤਾਂ ਨੂੰ ਸਦਾ ਇਸ ਹੁਕਮਨਾਮੇ ਨੂੰ ਕਮਾਉਣ ਦੀ ਪ੍ਰਪੱਕਤਾ ਕੀਤੀ।'

*੧੭. ਸਰਦਾਰ ਹਰੀ ਸਿੰਘ ਜੀ, ਐਮ.ਐਲ.ਏ.:–*

ਸੰਤ ਗੁਰਬਚਨ ਸਿੰਘ ਜੀ ਦੀ ਕਥਾ ਸੁਣ ਕੇ ਹਰ ਮਨੁੱਖ ਚੁੰਬਕਾਇਆ ਜਾਂਦਾ ਸੀ।'

*੧੮. ਸਰਦਾਰ ਕਰਮ ਸਿੰਘ ਜੀ ਐਮ.ਐਲ.ਏ.:–*

'ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਠੀਕ ਗੁਰੂ ਨਾਨਕ ਨਾਮ–ਲੇਵਾ ਸੰਤ ਮਹਾਂਪੁਰਖ ਸਨ। ਉਨ੍ਹਾਂ ਠੀਕ ਗੁਰੂ ਸਾਹਿਬਾਨ ਦੀ ਦੱਸੀ ਜੀਵਨ–ਜਾਚ ਨੂੰ ਅਪਨਾਇਆ।'

*੧੯. ਸਰਦਾਰ ਪਿਆਰਾ ਸਿੰਘ ਜੀ 'ਨਿਰਛਲ' :–*

'ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਸਿੱਖ ਜਗਤ ਦੀ ਮਾਲਾ ਦਾ ਪੁੰਨਿਆਂ ਦੇ ਚਾਨਣ ਵਰਗਾ ਇਕ ਮਣਕਾ ਸੀ।'

*੨੦. ਪ੍ਰੋਫ਼ੈਸਰ ਤਨਜੀਤ ਸਿੰਘ ਜੀ ਪਟਿਆਲਾ :–*

'ਮੈਂ ਸੰਤਾਂ ਮਹਾਂਪੁਰਖਾਂ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਮਹਾਰਾਜ ਤੇ ਇਕ–ਰਸ ਚੌਰ ਕਰਦੇ ਵੇਖਿਆ ਹੈ। ਨਿੱਤਨੇਮ ਕਰਦੇ ਵੀ ਉਹ ਕਈ ਘੰਟੇ ਗੁਰੂ ਸਾਹਿਬ ਜੀ ਤੇ

ਚੌਰ ਕਰਦੇ ਰਹਿੰਦੇ। ਦਸਾਂ ਪਾਤਸ਼ਾਹੀਆਂ ਦੇ ਸਰੂਪ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਉੱਤੇ ਜਗਦੀ ਜੋਤਿ ਦਾ ਪੂਰਨ ਅੱਟਲ ਨਿਸਚਾ ਸੀ।'

*੨੧. ਭਾਈ ਹਰਪਾਲ ਸਿੰਘ ਜੀ 'ਲੱਖੀਆ' ਸ੍ਰੀ ਗੰਗਾ ਨਗਰ :—*

ਸੰਤ ਮਹਾਂਪੁਰਖਾਂ ਦੇ ਮਨੁੱਖਤਾ ਲਈ ਕੀਤੇ ਕੰਮ, ਪਰਉਪਕਾਰ ਤੇ ਚੰਗਿਆਈ ਨੂੰ ਦੁਨੀਆਂ ਹਮੇਸ਼ਾਂ ਯਾਦ ਰੱਖੇਗੀ। ਸਾਡੇ ਵਾਸਤੇ ਬੜੀ ਮਾਣ ਵਾਲੀ ਗੱਲ ਹੈ ਕਿ ਅਸੀਂ ਮਹਾਨ ਹਸਤੀ ਦੇ ਨੇੜੇ ਸੀ।'

*੨੨. ਗਿ: ਦਲੀਪ ਸਿੰਘ ਜੀ ਕਥਾ ਵਾਚਕ ਗੁ: ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ*

'ਮਹਾਨ ਪਰਉਪਕਾਰੀ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਇਕ ਪਵਿੱਤ੍ਰ ਆਤਮਾ ਸਨ। ਉਨ੍ਹਾਂ ਨੇ ਆਪਣੇ ਪਵਿੱਤ੍ਰ ਜੀਵਨ ਰਾਹੀਂ ਸਾਰੇ ਹਿੰਦੁਸਤਾਨ ਨੂੰ ਬਾਣੀ ਰਾਹੀਂ ਪ੍ਰਚਾਰ ਕਰਕੇ ਅਤੇ ਪੰਜਾਂ ਪਿਆਰਿਆਂ ਦੁਆਰਾ ਅੰਮ੍ਰਿਤ ਦੀ ਦਾਤ ਬਖਸ਼ ਕੇ ਕਲਗੀਧਰ ਪਿਤਾ ਜੀ ਦੇ ਲੜ ਲਾਇਆ।

# ਪਰਮ-ਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਜੀ ਦੇ ਅਮੋਲਕ ਬਚਨ

੧. ਤਰਸ ਤੇ ਇਨਸਾਫ ਦੀ ਸ਼ਕਤੀ ਤਲਵਾਰ ਨਾਲੋਂ ਉੱਤਮ ਹੈ। ਤਲਵਾਰ ਨਾਲ ਜ਼ੁਲਮ ਕਰਨੇ ਕਰਕੇ ਰਾਜ ਨਸ਼ਟ ਹੋ ਜਾਂਦੇ ਹਨ। ਤਰਸ ਨਿਆਂ ਕਰਨੇ ਰਾਜ, ਤੇਜ, ਜਸ ਵਧਦਾ ਹੈ।

੨. ਸੋਚ ਕੇ ਪੈਰ ਪੁੱਟਣਾ ਸਿਆਣਪ ਦੀ ਨਿਸ਼ਾਨੀ ਹੈ।

੩. ਵੀਚਾਰ ਕੇ ਮੂੰਹੋਂ ਗੱਲ ਕੱਢਣੀ ਚੰਗੀ ਹੁੰਦੀ ਹੈ।

੪. ਇਨਸਾਨ ਦੀ ਹਾਲਤ ਸਦਾ ਇਕੋ ਜਿਹੀ ਨਹੀਂ ਰਹਿੰਦੀ ਭਾਵ ਦੁੱਖ ਵਿਚ ਘਬਰਾਉਣਾ ਨਹੀਂ ਚਾਹੀਦਾ।

੫. ਵੈਰੀ ਨੂੰ ਮਿੱਤ੍ਰ ਬਣਾ ਕੇ ਜਿੱਤੀਦਾ ਹੈ ਭਾਵ ਜਿਹੜੇ ਵੈਰੀ ਨਾਲ ਵੈਰ ਕਮਾਉਂਦੇ ਹਨ, ਉਹ ਵੈਰ ਵਿਚ ਹੀ ਫਸੇ ਮਰ ਜਾਂਦੇ ਹਨ ਨਾਲੇ ਵੈਰ ਕਰਨ ਕਰਕੇ ਚੌਰਾਸੀ ਭੋਗਣੀ ਪੈਂਦੀ ਹੈ।

੬. ਜੇ ਧਨ ਗਿਆ ਤਾਂ ਸਮਝੋ ਨਹੀਂ ਗਿਆ, ਜੇ ਸਿਹਤ ਗਈ ਤਾਂ ਸਮਝੋ ਕੁਝ ਗਿਆ।

੭. ਜੇ ਚਾਲ-ਚਲਣ ਗਿਆ ਤਾਂ ਸਮਝੋ ਸਭ ਕੁਝ ਗਿਆ।

੮. ਨੌਕਰ ਨਾਲ ਇਨਸਾਨਾਂ ਵਾਲਾ ਸਲੂਕ ਰੱਖੋ।

੯. ਜੇ ਵਾਹਿਗੁਰੂ ਤੁਹਾਨੂੰ ਅਦਾਲਤ ਬਖਸ਼ੇ ਤਾਂ ਸਹੀ ਇਨਸਾਫ ਕਰੋ।

੧੦. ਦੁੱਖਾਂ ਤੋਂ ਛੁੱਟਣ ਲਈ ਸ਼ਰਾਬ, ਤਮਾਕੂ, ਚਾਹ ਆਦਿ ਨਸ਼ੇ ਅਤੇ ਫੈਸ਼ਨ ਪ੍ਰਸਤੀ, ਸੋਨੇ ਦਾ ਤਿਆਗ ਕਰੋ।

੧੧. ਸੁੱਖ ਇਸ ਵਿਚ ਹੈ ਕਿ ਤੁਹਾਡੇ ਘਰ ਦੇ ਸਾਰੇ ਜੀਅ ਗੁਰਬਾਣੀ ਦੇ ਨਿੱਤਨੇਮੀ ਪ੍ਰੇਮੀ ਅਤੇ ਨੇਕ ਹੋਣ।

੧੨. ਜ਼ਿੰਦਗੀ ਦਾ ਉਹੀ ਹਿੱਸਾ ਚੰਗਾ ਹੁੰਦਾ ਹੈ, ਜਿਸ ਵਿਚ ਨਾਮ ਧਨ, ਗੁਰੂ ਸੇਵਾ ਅਤੇ

ਨੇਕੀ ਪ੍ਰਾਪਤ ਹੋਵੇ।

੧੩. ਜਵਾਨੀ ਜਾ ਕੇ ਨਹੀਂ ਆਉਂਦੀ, ਬੁਢੇਪਾ ਆ ਕੇ ਨਹੀਂ ਜਾਂਦਾ। ਇਸ ਕਰਕੇ ਜੁਆਨੀ ਵਿੱਚ ਹੀ ਵਾਹਿਗੁਰੂ ਜੀ ਦੀ ਪ੍ਰਾਪਤੀ ਕਰੋ।

੧੪. ਦੂਜਿਆਂ ਦੇ ਦੁੱਖ ਨੂੰ ਨਾ ਦੇਖਣ ਵਾਲਾ ਪੱਥਰ ਤੋਂ ਵੀ ਭੈੜਾ ਹੈ। ਤਰਸ ਕਰਕੇ ਪੱਥਰ ਦਿਲੀ ਛੱਡੋ।

੧੫. ਖਾਲਸਾ ਜੀ ਹਰ ਵਕਤ ਵਾਹਿਗੁਰੂ ਜੀਉ ਦਾ ਜਾਪ ਕਰੋ ਅਤੇ ਯਾਦ ਰੱਖੋ।

੧੬. ਮਿੱਤ੍ਰ ਉਹ ਜੋ ਵੇਲੇ ਸਿਰ ਕੰਮ ਆਵੇ।

੧੭. ਵਾਹਿਗੁਰੂ ਜੀਓ ਦੀ ਪ੍ਰਾਪਤੀ ਜ਼ਿੰਦਗੀ ਦਾ ਸਹੀ ਨਿਸ਼ਾਨਾ ਹੈ।

੧੮. ਨਸ਼ਿਆਂ ਦੀ ਆਦਤ ਪਾਉਣੀ ਗੁਰੂ ਤੋਂ ਬੇਮੁਖ ਹੋ ਕੇ ਕਸ਼ਟ ਭੋਗਣਾ ਹੈ।

੧੯. ਭਲਾਈ ਕਰੋ, ਜੱਗ ਵਿੱਚ ਤੁਹਾਡਾ ਭਲਾ ਹੋਵੇਗਾ।

੨੦. ਹਰ ਇਕ ਗੱਲ ਵਿੱਚ ਸ਼ੰਕਾ ਕਰਨਾ ਚੰਗਾ ਨਹੀਂ ਹੁੰਦਾ।

੨੧. ਪੁਰਸ਼ ਸੂਰਤ ਤੋਂ ਨਹੀਂ ਕੰਮ ਤੋਂ ਪਛਾਣਿਆ ਜਾਂਦਾ ਹੈ।

੨੨. ਵਾਹਿਗੁਰੂ ਸਰਬ ਵਿਆਪਕ ਹੈ, ਲੁਕ ਕੇ ਐਬ ਨਾ ਕਰੋ।

੨੩. ਭਗਤ ਪੁਰਸ਼ ਸੰਸਾਰ ਦੇ ਸੁਹਾਵਨੇ ਫੁੱਲ ਹਨ। ਜਿਨ੍ਹਾਂ ਵਿੱਚ ਭਗਤੀ ਰੂਪੀ ਖੁਸ਼ਬੋ ਹੁੰਦੀ ਹੈ।

੨੪. ਤੇਰਾ ਸੁਭਾਅ ਚੰਗਾ ਹੈ ਤਾਂ ਮਿੱਤ੍ਰ ਢੂੰਢਣ ਦੀ ਖੇਚਲ ਨਾ ਕਰ।

੨੫. ਦੁਖ, ਸੁੱਖ ਵਿੱਚ ਲਾ-ਪ੍ਰਵਾਹੀ ਨਾ ਕਰ ਭਾਵ ਕਰਤਾਰ ਨੂੰ ਨਾ ਭੁੱਲ।

੨੬. ਜਿਥੋਂ ਤੱਕ ਹੋ ਸਕੇ ਆਪਣੇ ਆਪ ਤੇ ਕਾਬੂ ਰੱਖੋ।

੨੭. ਝੂਠ ਧਰਮ ਦਾ ਵੈਰੀ ਹੈ।

੨੮. ਮਹਾਂਪੁਰਖਾਂ ਦੇ ਇਹ ਸ਼ੁਭ ਲੱਖਣ ਹਨ ਜੋ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਵਾਹਿਗੁਰੂ ਜੀ ਦਾ (ਅਜੀਜ) ਪਿਆਰ ਬਣਾ ਕੇ ਰੱਖਦੇ ਹਨ।

੨੯. ਗੁੱਸੇ ਨੂੰ ਅਕਲ ਦਾ ਵੈਰੀ ਆਖਦੇ ਹਨ।

੩੦. ਆਪਣੇ ਨਸੀਬ ਤੋਂ ਵਧਕੇ ਇੱਛਾ ਕਰਨੀ ਬੁਰੀ ਹੈ।

੩੧. ਮਾਲਿਕ ਦੀ ਰਜ਼ਾ ਵਿੱਚ ਰਹਿਣਾ ਸਿਆਣਪ ਹੈ। ਯਥਾ: "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।।੧।।"

੩੨. ਮਿੱਤ੍ਰ ਨਾਲ ਨਿਮ੍ਰਤਾ ਤੇ ਵੈਰੀ ਨਾਲ ਭਲਾਈ ਚੰਗੀ ਹੁੰਦੀ ਹੈ।

੩੩. ਕਰੋਧ ਮਨ ਦੀ ਅੱਗ ਹੈ। ਯਥਾ: "ਕਾਮਿ ਕਰੋਧਿ ਜਲੈ ਸਭੁ ਕੋਈ ।।"

੩੪. ਮੌਤ ਅਤੇ ਰੱਬ ਦੇ ਉਪਕਾਰਾਂ ਨੂੰ ਚੇਤੇ ਰੱਖੋ।

੩੫. ਆਪਣੀ ਅੱਖ ਤੇ ਜ਼ਬਾਨ ਨੂੰ ਕਾਬੂ ਵਿੱਚ ਰੱਖੋ।

੩੬. ਅੱਜ ਦਾ ਕੰਮ ਕੱਲ੍ਹ ਤੇ ਨਾ ਛੱਡੋ।

੩੭. ਕਿਸੇ ਚੀਜ਼ ਦਾ ਲਾਲਚ ਨਾ ਕਰੋ। ਯਥਾ: "ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ।।"

੩੮. ਬਜ਼ੁਰਗਾਂ ਨਾਲ ਠੱਠਾ ਮਖੌਲ ਨਾ ਕਰੋ, ਸਗੋਂ ਸੇਵਾ ਕਰਕੇ ਅਸੀਸ, ਪ੍ਰਸੰਨਤਾ ਪ੍ਰਾਪਤ ਕਰੋ।

੩੯. ਘੋੜੇ ਦੀ ਪਛਾੜੀ ਅਤੇ ਹਾਕਮ ਦੀ ਅਗਾੜੀ ਦੇਖ ਕੇ ਲੰਘੋ।

੪੦. ਰੱਬ ਨੂੰ ਪਛਾਣੋ ਜਿਸ ਨੇ ਤੁਹਾਨੂੰ ਪੈਦਾ ਕੀਤਾ ਹੈ।

੪੧. ਹਰ ਗੱਲ ਦੀ ਤਹਿ ਤੱਕ ਪਹੁੰਚਣ ਦੀ ਆਦਤ ਚੰਗੀ ਹੁੰਦੀ ਹੈ।

੪੨. ਜਿੰਨੀ ਕੁ ਲਿਆਕਤ ਦਾ ਆਦਮੀ ਹੋਵੇ ਉਸਦੀ ਉਤਨੀ ਕੁ ਇੱਜ਼ਤ ਕਰੋ।

੪੩. ਕਮਲੇ ਆਦਮੀ ਨਾਲ ਸ਼ੋਭਤ ਨਾ ਕਰੋ।

੪੪. ਸਿਆਣੇ ਦੀ ਸੰਗਤ ਚੰਗੀ ਹੁੰਦੀ ਹੈ।

੪੫. ਆਪਣੀ ਗਲਤੀ ਨੂੰ ਨਾ ਭੁੱਲੋ। ਨੇਕੀ ਕਰਕੇ ਭੁੱਲ ਜਾਵੋ।

੪੬. ਜਵਾਨੀ ਵਿੱਚ ਨੇਕੀ ਕਰਨੀ ਬਹੁਤ ਵੱਡੀ ਬਹਾਦਰੀ ਹੈ।

੪੭. ਜੇਕਰ ਕਿਸੇ ਦਾ ਭਲਾ ਹੁੰਦਾ ਹੋਵੇ ਤਾਂ ਭਾਨੀ ਨਾ ਮਾਰੋ।

੪੮. ਵੈਰੀ ਦੀ ਭੀ ਬੁਰਿਆਈ ਨਾ ਕਰੋ।

੪੯. ਕਿਸੇ ਨਾਲ ਨੇਕੀ ਕਰਨਾ ਉਸ ਨੂੰ ਵੱਸ ਕਰਨਾ ਹੈ।

੫੦. ਕਿਸੇ ਦੀ ਭਲਾਈ ਕਰਕੇ ਉਸ ਨੂੰ ਜਨਾਉਣਾ ਮੂਰਖਤਾਈ ਹੈ।

੫੧. ਦੋ ਆਦਮੀਆਂ ਦੀ ਗੱਲ ਵਿੱਚ ਬੋਲਣਾ ਮੂਰਖਤਾ ਹੈ।

੫੨. ਬਿਨਾਂ ਬੁਲਾਏ ਬੋਲਣਾ ਮੂਰਖ ਦੀ ਨਿਸ਼ਾਨੀ ਹੈ।

੫੩. ਜਿਸ ਨੇ ਤੁਹਾਡੇ ਨਾਲ ਨੇਕੀ ਕੀਤੀ ਹੈ, ਉਸ ਨੂੰ ਭੁੱਲਣਾ ਨਹੀਂ ਚਾਹੀਦਾ।

੫੪. ਆਪਣੇ ਮਾਲ ਨੂੰ ਘਰਦਿਆਂ ਤੋਂ ਲੁਕਾ ਕੇ ਨਾ ਰੱਖੋ, ਭਾਵ ਵੱਖਰੀ-ਵੱਖਰੀ ਗੁਹਜ ਰੱਖਣ ਨਾਲ ਘਰ ਫੱਟ ਜਾਂਦਾ ਹੈ।

੫੫. ਹੰਕਾਰ ਕਰਨ ਵਾਲੇ ਨੂੰ ਕੋਈ ਚੰਗਾ ਨਹੀਂ ਸਮਝਦਾ।

੫੬. ਬਹੁਤਿਆਂ ਦੇ ਉਲਟ ਗੱਲ ਨਹੀਂ ਕਰਨੀ ਚਾਹੀਦੀ।

੫੭. ਭਲੀ ਆਦਤ ਚੰਗੀ ਹੁੰਦੀ ਹੈ।

੫੮. ਦਲਿੱਦਰ ਬੀਮਾਰੀਆਂ ਦੀ ਜੜ੍ਹ ਹੈ। ਇਸ ਨੂੰ ਗੁਰੂ ਸੇਵਾ ਸਿਮਰਨ ਭਗਤੀ ਕਰਕੇ ਤਿਆਗੋ।

੫੯. ਸਤਸੰਗਤ ਵਿੱਚ ਤਾਹਨੇ ਮਾਰਨੇ ਊਲ ਜਲੂਲ ਬੋਲਣਾ ਬੁਰਾ ਹੈ।

੬੦. ਕਿਸੇ ਆਦਮੀ ਨੂੰ ਗੈਰ ਸਾਹਮਣੇ ਸ਼ਰਮਿੰਦਾ ਨਾ ਕਰੋ। ਵੱਖਰਾ ਕਰਕੇ ਸਮਝਾਉ।

੬੧. ਔਰਤਾਂ ਨਾਲ ਇੱਜ਼ਤ ਨਾਲ ਵਰਤੋ।

੬੨. ਜਿੱਥੋਂ ਤੱਕ ਹੋ ਸਕੇ ਲੜਾਈ ਝਗੜੇ ਵਿੱਚ ਹਿੱਸਾ ਨਾ ਲਉ।

੬੩. ਧਰਮ ਕਰਨ ਲੱਗਿਆਂ ਦੇਰੀ ਨਾ ਕਰੋ। ਪਾਪ ਕਰਨ ਲੱਗਿਆਂ ਕਾਹਲੀ ਨਾ ਕਰੋ, ਪਾਪ ਤਿਆਗੋ।

੬੪. ਜਿਹੜਾ ਤੁਹਾਡੀ ਇੱਜ਼ਤ ਕਰੇ ਤੁਸੀਂ ਉਸ ਦੀ ਵੱਧ ਤੋਂ ਵੱਧ ਇੱਜ਼ਤ ਕਰੋ।

੬੫. ਗੁੱਸੇ ਵੇਲੇ ਜੋ ਗੱਲ ਕਰਨੀ ਹੋਵੇ ਸੋਚ ਕੇ ਕਰੋ। ਗੁੱਸੇ ਵਿੱਚ ਚੁੱਪ ਰਹਿਣ ਦਾ ਸੁਭਾਅ ਬਣਾਉ।

੬੬. ਮਹਿਮਾਨ ਦੇ ਸਾਹਮਣੇ ਕਿਸੇ ਨੂੰ ਨਾ ਝਿੜਕੋ।

੬੭. ਲੋਕਾਂ ਦੀਆਂ ਨਜ਼ਰਾਂ ਵਿੱਚ ਡਿੱਗ ਪੈਣ ਵਾਲੀਆਂ ਆਦਤਾਂ ਨਾ ਪਾਉ।

੬੮. ਕਿਸੇ ਦਾ ਫਜ਼ੂਲ ਝਗੜਾ ਆਪਣੇ ਜ਼ੁੰਮੇ ਨਾ ਲਉ।

੬੯. ਸਾਰੀ ਗੱਲ ਸੁਨਣ ਅਤੇ ਸੋਚਣ ਤੋਂ ਪਹਿਲਾਂ ਉਤਰ ਦੇਣ ਵਾਲਾ ਵੱਡਾ ਬੇਵਕੂਫ ਹੈ।

੭੦. ਛੋਟੀ ਖੁਸ਼ ਹੋ ਜਾਣ ਨਾਲ ਦਿਮਾਗ ਦੀ ਨਾੜੀ ਫਟ ਜਾਂਦੀ ਹੈ।

੭੧. ਧਨ ਸਿਆਣੇ ਦਾ ਨੌਕਰ ਅਤੇ ਕਮਲੇ ਦਾ ਮਾਲਕ ਹੁੰਦਾ ਹੈ।

੭੨. ਵਾਹਿਗੁਰੂ ਔਖੇ ਵੇਲੇ ਯਾਦ ਆਉਂਦਾ ਹੈ।

੭੩. ਫਕੀਰੀ ਕੀ? ਦਰ ਬ-ਦਰ ਮੰਗਣਾ ਕੀ? ਭਾਵ ਦਰ -ਦਰ ਮੰਗਣ ਵਾਲਾ ਫਕੀਰ ਨਹੀਂ ਹੁੰਦਾ।

੭੪. ਬੁਰੇ ਨਾਲ ਨਫ਼ਰਤ ਨਾ ਕਰੋ, ਉਸ ਦੀ ਬੁਰਾਈ ਨਾਲ ਨਫ਼ਰਤ ਕਰੋ।

੭੫. ਕੋਈ ਭੀ ਗੁਨਾਹ ਛੋਟਾ ਨਹੀਂ।

੭੬. ਗ਼ੈਰ ਔਰਤ ਨਾਲ ਸ਼ੋਭਤ ਕਰਨਾ ਵੱਡਾ ਗੁਨਾਹ ਹੈ।

੭੭. ਬਦਚਲਣ ਔਰਤ ਤੇ ਜ਼ਾਲਮ ਬਾਦਸ਼ਾਹ ਦਾ ਸਾਥ ਨਾ ਦਿਓ, ਇਹ ਨਾਸ ਦਾ ਕਾਰਨ ਹਨ।

੭੮. ਲੜਾਈ ਅਕਲ ਨੂੰ ਮਾਰ ਦਿੰਦੀ ਹੈ।

੭੯. ਬੀਮਾਰੀ, ਬੇਕਾਰੀ, ਬੁਢਾਪੇ, ਦਾਨ ਅਤੇ ਗੁਰੂ ਸੇਵਾ ਵਾਸਤੇ ਕੁਝ ਬਚਾਉਣਾ ਚਾਹੀਦਾ ਹੈ।

੮੦. ਝਗੜੇ ਵੇਲੇ ਚੁੱਪ ਹੋ ਜਾਣ ਨਾਲ ਝਗੜਾ ਮਿਟ ਜਾਂਦਾ ਹੈ।

੮੧. ਲੁਕਾਉਣ ਵਾਲੀ ਗੱਲ ਆਪਣੇ ਮਿੱਤ੍ਰ ਨੂੰ ਵੀ ਨਾ ਦੱਸੋ, ਕਿਉਂਕਿ ਅੱਗੇ ਭੀ ਉਸ ਦੇ ਮਿੱਤ੍ਰ ਹੁੰਦੇ ਹਨ।

੮੨. ਦਾਨ ਦੇ ਕੇ ਵਾਪਸ ਕਰ ਲੈਣਾ ਕੁੱਤੇ ਦਾ ਕੰਮ ਹੈ।

੮੩. ਈਰਖਾ, ਨੇਕੀ ਨੂੰ ਖਾ ਜਾਂਦੀ ਹੈ।

੮੪. "ਦੁਨੀਆਂ ਮਤਲਬ ਦੀ ਕੋਇ ਨ ਕਿਸੇ ਦਾ ਬੇਲੀ।।'

੮੫. ਦੁਨੀਆਂ ਇਕ ਚਲਦੀ ਸਰਾਂ ਹੈ, ਹਰ ਕੋਈ ਸਫਰ ਭੋਗ ਕੇ ਚਲਿਆ ਜਾਂਦਾ ਹੈ।

੮੬. ਛੋਟੀ ਉਮਰ ਵਿੱਚ ਬੱਚੇ, ਬੱਚੀ ਦੀ ਸ਼ਾਦੀ ਕਰਨੀ ਚੰਗੀ ਨਹੀਂ।

੮੭. ਗਰੀਬੀ ਵੇਲੇ ਸੁੰਦਰ ਔਰਤ ਮਿਲਣੀ ਦੁੱਖ ਦੀ ਨਿਸ਼ਾਨੀ ਹੈ।

੮੮. ਨਿੰਦਕ, ਚੋਰ, ਕੰਜਰੀ ਅਤੇ ਝੂਠ ਬੋਲਣ ਵਾਲੇ ਦੀ ਇੱਜ਼ਤ ਕਰਨ ਵਾਲੇ ਕਦੇ ਭੀ ਮਾਣ ਨਹੀਂ ਪਾਉਂਦੇ।

੮੯. ਇਕ ਝੂਠ ਨੂੰ ਸੱਚ ਸਾਬਤ ਕਰਨ ਲਈ ਸੌ ਝੂਠ ਬੋਲਣੇ ਪੈਂਦੇ ਹਨ, ਫੇਰ ਭੀ ਝੂਠ-ਝੂਠ ਹੀ ਰਹਿੰਦਾ ਹੈ।

੯੦. ਦਵਾ ਬਿਨਾ ਰੋਗ ਦੇ, ਰੋਟੀ ਬਿਨਾ ਭੁੱਖ ਦੇ ਨਹੀਂ ਖਾਣੀ ਚਾਹੀਦੀ ਹੈ।

੯੧. ਝੂਠਿਆਂ ਤੇ ਇਤਬਾਰ ਨਾ ਕਰੋ।

੯੨. ਇੱਜ਼ਤ ਦੀ ਮੌਤ ਬੇਇੱਜ਼ਤੀ ਦੇ ਜੀਵਨ ਨਾਲੋਂ ਕਿਤੇ ਚੰਗੀ ਹੈ।

੯੩. ਮਿਹਨਤ ਦੌਲਤ ਦਾ ਸੱਜਾ ਹੱਥ ਹੈ, "ਉਦੱਮ ਅੱਗੇ ਲੱਛਮੀ, ਪੱਖੇ ਅੱਗੇ ਪੌਣ।।"

੯੪. ਐਸੇ ਇਕਰਾਰ ਨਾ ਕਰੋ, ਜਿਹੜੇ ਤੁਸੀਂ ਪੂਰੇ ਨਹੀਂ ਕਰ ਸਕਦੇ।

੯੫. ਬੇ-ਹੌਂਸਲੇ ਦਾ ਕੋਈ ਸਾਥ ਨਹੀਂ ਦਿੰਦਾ, ਭਾਵ ਹੌਂਸਲਾਂ ਨਾ ਤਿਆਗੋ। "ਵਿਸਾਰੀਏ ਨਾ ਹਰਿ ਨਾਮੁ ਹਾਰੀਏ ਨਾ ਹਿੰਮਤ, ਜੈਸੀ ਬਿਧ ਰਾਮ ਰਾਖੇ ਤੈਸੀ ਬਿਧ ਰਹੀਏ।।"

੯੬. ਉਸ ਖੁਸ਼ੀ ਤੇ ਛੇਤੀ ਲੱਤ ਮਾਰੋ ਜਿਸਦਾ ਸਿੱਟਾ ਕੱਲ੍ਹ ਨੂੰ ਬੁਰਾ ਨਿਕਲੇਗਾ।

੯੭. ਅੱਧੀ ਛੱਡ ਸਾਰੀ ਨੂੰ ਜਾਏ, ਨਾ ਅੱਧੀ ਮਿਲੇ ਨਾ ਸਾਰੀ ਖਾਏ ਭਾਵ ਸੰਤੋਖ ਰੱਖੋ।

੯੮. ਝੂਠ ਇਕ ਨਾ ਇਕ ਦਿਨ ਪ੍ਰਗਟ ਹੋ ਜਾਂਦਾ ਹੈ।

੯੯. ਭੁੱਖ ਤੋਂ ਵੱਧ ਕੇ ਨਹੀਂ ਖਾਣਾ ਚਾਹੀਦਾ ਜੀ।

੧੦੦. ਮੌਤ ਕਿਹੜੀ? ਆਪਣੇ ਆਪ ਬੇਇਜ਼ਤੀ।

੧੦੧. ਗੁਰੂ ਕਿਹੜਾ? ਜਿਹੜਾ ਸੱਤ ਦਾ ਉਪਦੇਸ਼ ਦੇਵੇ ਭਾਵ ਜਗਤ ਗੁਰੂ ਨਾਨਕ ਦੇਵ ਸਾਹਿਬ ਜੀ।

੧੦੨. ਵੱਡਾ ਅੰਨਾ ਕਿਹੜਾ? ਜਿਹੜਾ ਮਾਇਕੀ ਧੰਧੇ ਵਿੱਚ ਫਸਿਆ ਹੈ।

੧੦੩. ਵੱਡਾ ਦੁੱਖ ਕਿਹੜਾ ਹੈ? ਵਾਹਿਗੁਰੂ ਜੀਓ ਦਾ ਵਿਛੋੜਾ, ਜੋ ਪ੍ਰੇਮਾ ਭਗਤੀ ਕਰਕੇ ਮਿਟਦਾ ਹੈ।

੧੦੪. ਦੁਨੀਆਂ ਵਿੱਚ ਪਸ਼ੂ ਕਿਹੜਾ ਹੈ? ਜੋ ਗਿਆਨ ਹੀਨ ਹੋਵੇ।

੧੦੫. ਜਗਤ ਕਿਸ ਨੇ ਜਿੱਤਿਆ? ਜਿਸ ਨੇ ਮਨ ਨੂੰ ਜਿੱਤ ਲਿਆ।

੧੦੬. ਸੰਸਾਰ ਵਿੱਚ ਕਿਹੜਾ ਧਨੀ ਹੈ? ਜਿਸ ਪਾਸ ਨਾਮ ਧਨ ਹੈ।

੧੦੭. ਆਪਣੀ ਵਡਿਆਈ ਆਪ ਕਰਨੀ ਹੋਛਿਆਂ ਦਾ ਕੰਮ ਹੈ।

੧੦੮. ਕੰਮ ਸ਼ੁਰੂ ਕਰਨ ਤੋਂ ਪਹਿਲਾਂ ਉਸ ਦੇ ਨਤੀਜੇ ਤੇ ਨਜ਼ਰ ਮਾਰੋ।

੧੦੯. ਸਭ ਤੋਂ ਵੱਡੀ ਇੱਜ਼ਤ ਗੁਰੂ ਸੇਵਾ ਕੁਰਬਾਨੀ ਅਤੇ ਪ੍ਰੇਮਾ ਭਗਤੀ ਕਰਕੇ ਮਿਲਦੀ ਹੈ।

੧੧੦. ਗੁਰੂ ਭਗਤੀ ਕਰਕੇ ਆਪਣਾ ਜੀਵਨ ਖੁਸ਼ੀ ਨਾਲ ਬਤੀਤ ਕਰੋ।

੧੧੧. ਜਿੰਨੀ ਚਾਦਰ ਹੋਵੇ ਓਨੇ ਪੈਰ ਪਸਾਰੋ।

੧੧੨. ਗੁਰੂ ਧਰਮ ਪਰ ਦ੍ਰਿੜ ਰਹੋ, ਗੁਰੂ ਤੁਹਾਡੀ ਰੱਖਿਆ ਕਰੇਗਾ।

੧੧੩. ਕੰਮ ਵਿੱਚ ਗੁਰ ਸ਼ਬਦ ਪੜ੍ਹ ਹਿੰਮਤ ਨਾ ਹਾਰ ਫਿਰ ਹੋਵੇ ਬੇੜਾ ਪਾਰ।

੧੧੪. ਚੀਜ਼ ਦੀ ਕਦਰ ਚਲੇ ਜਾਣ ਨਾਲ ਹੁੰਦੀ ਹੈ।

੧੧੫. ਸੱਚਾ ਪੁਰਸ਼ ਉਹ ਹੁੰਦਾ ਹੈ, ਜਿਹੜਾ ਇਕਰਾਰ ਤੇ ਕਾਇਮ ਰਹੇ।

੧੧੬. ਵਾਹਿਗੁਰੂ ਦੀ ਸ਼ਰਨ ਵਿੱਚ ਸੁਖ ਹੀ ਸੁੱਖ ਹੈ।

੧੧੭. ਸੱਚੀ ਗੱਲ ਹਰ ਇਕ ਨੂੰ ਕੌੜੀ ਲੱਗਦੀ ਹੈ।

੧੧੮. ਹੰਕਾਰੀ, ਧਨ ਪਾ ਕੇ ਆਪੇ ਤੋਂ ਬਾਹਰ ਹੋ ਜਾਂਦੇ ਹਨ।

੧੧੯. ਅੰਨੇ ਲੂਲ੍ਹੇ ਨੂੰ ਦਾਨ ਦੇਣਾ ਭਲਾ ਹੈ।

੧੨੦. ਸ਼ੁਸ਼ੀਲ ਸੁਭਾਅ ਬਦਸੂਰਤੀ ਦਾ ਸ਼ਿੰਗਾਰ ਹੈ। ਇਸ ਕਰਕੇ ਦਿਲ ਦੀ ਸਫਾਈ ਹੀ ਸੁੰਦਰਤਾਈ ਹੈ।

੧੨੧. ਆਪਣੀਆਂ ਵਾਸ਼ਨਾ ਤੇ ਕਾਬੂ ਪਾਉਣਾ ਸੁਖ ਦੀ ਨੀਂਦ ਸੌਣਾ ਹੈ।

੧੨੨. ਆਪਣੀ ਸ਼ਕਤੀ ਨੂੰ ਚੰਗੇ ਥਾਂ ਵਰਤੋ।

੧੨੩. ਲਾਲ ਗੋਦੜੀ ਵਿੱਚ ਭੀ ਪਛਾਣੇ ਜਾਂਦੇ ਹਨ।

੧੨੪. ਸਤਿਸੰਗ ਤੋਂ ਵਧ ਕੇ ਹੋਰ ਕੋਈ ਸੰਗ ਚੰਗਾ ਨਹੀਂ।

੧੨੫. ਧਨ, ਵਿਦਿਆ ਸਿਮਰਨ ਅਤੇ ਹਥਿਆਰ ਔਖੇ ਵੇਲੇ ਕੰਮ ਆਉਂਦੇ ਹਨ, ਪ੍ਰਾਪਤ ਕਰੋ।

੧੨੬. ਜੂਆ ਖੇਡਣਾ ਪਾਪ ਹੈ, ਸਹੁੰ ਖਾਣ ਦੀ ਆਦਤ ਨਾ ਪਾਉ।

੧੨੭. ਹੰਕਾਰ ਕਰਨਾ ਮਹਾਂ ਪਾਪ ਹੈ।

੧੨੮. ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਤੋਂ ਬਚੋ।

੧੨੯. ਬੁਧ ਹੀਨ ਮਨੁੱਖ ਪਸ਼ੂ ਤੋਂ ਵੀ ਭੈੜਾ ਹੈ।

੧੩੦. ਜੋ ਤੁਹਾਨੂੰ ਪਸੰਦ ਨਹੀਂ ਹੋਰਨਾ ਲਈ ਪਸੰਦ ਨਾ ਕਰੋ।

੧੩੧. ਔਖੇ ਵੇਲੇ ਦੂਜੇ ਦੀ ਸਲਾਹ ਲੈਣੀ ਸਿਆਣਪ ਦਾ ਕੰਮ ਹੈ।

੧੩੨. ਮਾਤਾ ਪਿਤਾ ਦੀ ਸੇਵਾ ਨੇਕ ਗੁਰਮੁਖਿ ਹੀ ਕਰਦੇ ਹਨ। ਹੋਵੇ ਸਰਵਣ ਵਿਰਲਾ ਕੋਈ।

੧੩੩. "ਵੇਲੇ ਦਾ ਕੰਮ ਕੁਵੇਲੇ ਦੀਆਂ ਟੱਕਰਾਂ।"

੧੩੪. ਧਰਮ ਤੇ ਮਾਰਗ ਤੇ ਚਲਣ ਵਾਲੇ ਚਰਨਾਂ ਨੂੰ ਪੂਜਣਾ ਚਾਹੀਦਾ ਹੈ।

੧੩੫. ਤੰਦਰੁਸਤੀ ਇਕ ਵੱਡੀ ਨਿਆਮਤ ਹੈ ਜੋ ਗੁਰੂ ਸੇਵਾ ਸਿਮਰਨ ਕਰਕੇ ਮਿਲਦੀ ਹੈ।

੧੩੫. ਦੁਨੀਆਂ ਵਿੱਚ ਗਰੀਬ ਬਣਕੇ ਰਹੋ। "ਕਰਿ ਕ੍ਰਿਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ।। ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ।।"

੧੩੭. ਰੱਬ ਤੋਂ ਡਰੋਂ ਭੈੜੇ ਕਰਮ ਨਾ ਕਰੋ, ਰੱਬ ਕੋਲੋਂ ਹਮੇਸ਼ਾ ਸੱਚੇ ਰਹੋ।

੧੩੮. ਜਿੱਥੇ ਪੈਸੇ ਨਾਲ ਕੰਮ ਨਿਕਲੇ ਉਥੇ ਜਾਨ ਖਤਰੇ ਵਿਚ ਨਾ ਪਾਉ।

੧੩੯. ਦੋਸਤ ਉਹ ਚੰਗਾ ਜਿਸ ਨਾਲ ਇੱਜ਼ਤ ਬਣੇ।

੧੪੦. ਮਿੱਤਰਾਂ ਨੂੰ ਧਰਮ ਦੀ ਸਿੱਖਿਆ ਦਿੰਦੇ ਰਹੋ।

੧੪੧. ਹਕੀਮ ਦੀ ਪਰਖ ਗੁੱਸੇ ਵਿੱਚ ਤੇ ਬਹਾਦਰੀ ਜੰਗ ਵਿੱਚ ਪਰਖੀ ਜਾਂਦੀ ਹੈ।

੧੪੨. ਦਾਨ ਇਸ ਤਰ੍ਹਾਂ ਕਰੋ ਕਿ ਸੱਜੇ ਹੱਥ ਦੀ ਖਬਰ ਖੱਬੇ ਨੂੰ ਨਾ ਹੋਵੇ।

੧੪੩. ਹੋਣੀ ਤੇ ਸਬਰ ਕਰੋ ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨੋ।

੧੪੪. ਰੋਮ-ਰੋਮ ਕਰਕੇ ਨਾਮ ਜਪਣ ਵਾਲਾ ਗੁਰਮੁਖਿ ਹੈ।

ਯਥਾ: ਗੁਰਮੁਖਿ ਰੋਮਿ-ਰੋਮਿ ਹਰਿ ਧਿਆਵੈ।।"

੧੪੫. ਸਿਆਣੇ ਨੂੰ ਸਨੈਤ ਤੇ ਬੇਵਕੂਫ ਨੂੰ ਘਸੁੰਨ ਦੀ ਲੋੜ ਹੈ।

੧੪੬. ਹੋ ਚੁੱਕੀ ਗੱਲ ਤੇ ਸੋਗ ਨਾ ਕਰੋ।

੧੪੭. ਬਹਾਦਰ ਉਹ ਹੈ ਜਿਹੜਾ ਔਖੇ ਵੇਲੇ ਧੀਰਜ, ਸਬਰ ਤੇ ਸੰਤੋਖ ਤੋਂ ਕੰਮ ਲਵੇ।

੧੪੮. ਆਦਮੀ ਉਹ ਚੰਗਾ ਹੈ, ਜਿਸ ਪਾਸੋਂ ਲੋਕਾਂ ਨੂੰ ਫਾਇਦਾ ਮਿਲੇ।

੧੪੯. ਰਾਤ ਨੂੰ ਜਲਦੀ ਸੌਣਾ ਤੇ ਅੰਮ੍ਰਿਤ ਵੇਲੇ ਸੁਵਖਤੇ ਉਠਣਾ ਸਿਹਤ ਲਈ ਚੰਗਾ ਹੈ।

੧੫੦. ਆਦਤ ਬੜੀ ਮੁਸ਼ਕਲ ਨਾਲ ਬਦਲਦੀ ਹੈ।

੧੫੧. ਕਾਹਲੀ ਕਰਨਾ ਨਿਰਾਸਤਾ ਦੇ ਮੂੰਹ ਦੀ ਖਾਈ ਹੈ।

੧੫੨. ਬਦੀ ਦਾ ਨਤੀਜਾ ਬਦੀ ਹੁੰਦਾ ਹੈ।

੧੫੩. ਇਮਾਨਦਾਰੀ ਬੜੀ (ਹਿਕਮਤ) ਦਾਨਾਈ ਹੈ। ਫੁਟ ਬਰਬਾਦੀ ਦੀ ਜੜ੍ਹ ਹੈ।

੧੫੪. ਨਾਲਾਇਕ ਆਦਮੀ ਦਾ ਕੋਈ ਮਿੱਤ੍ਰ ਨਹੀਂ ਹੁੰਦਾ।

੧੫੫. ਨਰਮੀ ਇਕ ਅਸਚਰਜ ਚੀਜ਼ ਹੈ।

੧੫੬. ਜੋ ਮੁਸੀਬਤ ਝੱਲਦੇ ਹਨ, ਉਹ ਅਰਾਮ ਪਾਉਂਦੇ ਹਨ।

੧੫੭. ਪੂਰੀ ਮੁਆਫੀ ਕਸੂਰ ਨੂੰ ਭੁਲਾ ਦਿੰਦੀ ਹੈ, ਇਸ ਕਰਕੇ ਜੇ ਭੁੱਲ ਹੋ ਜਾਵੇ ਤਾਂ ਦਿਲੋਂ ਮੁਆਫੀ ਮੰਗੋ।

੧੫੮. ਪ੍ਰਭੂ ਨਾਲ ਪ੍ਰੀਤ ਕਰਕੇ ਝੂਠੇ ਜਗ ਦੀ ਪ੍ਰੀਤੀ ਛੱਡੋ।

੧੫੯. ਜੈਸਾ ਕਰੋਗੇ ਵੈਸਾ ਭਰੋਗੇ। ਇੱਜ਼ਤ ਕਰੋਗੇ ਇਜ਼ਤ ਕਰਵਾਉਗੇ।

੧੬੦. ਜਿੱਥੇ ਜੋਰ ਨਹੀਂ ਕੰਮ ਕਰਦਾ ਉਥੇ ਅਕਲ ਕੰਮ ਕਰਦੀ ਹੈ।

੧੬੧. ਦੂਜੇ ਦੀ ਇਸਤਰੀ ਨੂੰ ਆਪਣੀ ਭੈਣ ਸਮਾਨ ਸਮਝਣ ਵਾਲਾ ਪੁਰਸ਼ ਗੁਰਸਿੱਖ ਹੈ।

੧੬੨. ਬੇਵਕੂਫ, ਬੇਯਕੀਨ, ਨਿੰਦਕ ਤੇ ਵੈਰ ਕਰਨ ਵਾਲਾ ਪੁਰਸ਼ ਤਬਾਹ ਹੋ ਜਾਂਦਾ ਹੈ।

੧੬੩. ਵਕਤ ਲੰਘ ਰਿਹਾ ਹੈ। ਪੁਰਸ਼ ਦੀ ਜ਼ਿੰਦਗੀ ਘਟ ਰਹੀ ਹੈ।

੧੬੪. ਗਿਆ ਹੋਇਆ ਵਕਤ ਮੁੜ ਕੇ ਹੱਥ ਨਹੀਂ ਆਉਂਦਾ, ਸੋਚ ਕੇ ਕੰਮ ਕਰੋ।

੧੬੫. ਬਦੀ ਤੋਂ ਦੂਰ ਰਹਿ ਕੇ ਨੇਕੀ ਕਰੋ।

੧੬੬. ਧਰਮ ਤੋਂ ਗਿਰ ਜਾਣ ਨਾਲੋਂ ਮਰ ਜਾਣਾ ਚੰਗਾ ਹੈ।

੧੬੭. ਸੂਰਮਾ ਉਹ ਹੈ ਜੋ ਧਰਮ ਦੀ ਖਾਤਰ ਜਾਨ ਤੱਕ ਵਾਰ ਦੇਵੇ।

੧੬੮. ਕਿਸੇ ਨੂੰ ਨਜਾਇਜ਼ ਦੁੱਖ ਦੇਣਾ ਮਹਾਂ ਚੰਡਾਲ ਕਰਮ ਹੈ।

੧੬੯. ਵਕਤ ਕਿਸੇ ਦੀ ਪ੍ਰਵਾਹ ਨਹੀਂ ਕਰਦਾ ਇਸ ਨੂੰ ਅਜਾਈਂ ਨਾ ਗਵਾਉ।

੧੭੦. ਜਦੋਂ ਕੰਮ ਸਭ ਹੀਲਿਆਂ ਤੋਂ ਲੰਘ ਜਾਵੇ ਤਾਂ ਤਲਵਾਰ ਚੁੱਕਣਾ ਆਦਮੀ ਦਾ ਧਰਮ ਹੈ।

੧੭੧. ਜੇਕਰ ਜ਼ਾਲਮ ਜ਼ਖਮ ਸਿਉਣ ਵਿੱਚ ਬੇਦਰਦ ਹੈ ਤਾਂ ਵਾਹਿਗੁਰੂ ਜ਼ਖਮ ਭਰਨ ਦੀ ਸਮਰੱਥਾ ਰੱਖਦਾ ਹੈ।

੧੭੨. ਧਨਵਾਨ ਹੋ ਕੇ ਅਭਿਮਾਨੀ ਨਾ ਬਣੋ।

੧੭੩. ਅਗਿਆਨ ਦੁੱਖਾਂ ਦਾ ਘਰ ਹੈ, ਇਸ ਕਰਕੇ ਗੁਰੂ ਨਾਨਕ ਸਾਹਿਬ ਜੀ ਦੇ ਚਰਨ ਦ੍ਰਿੜ ਕਰਕੇ ਪਕੜੋ।

੧੭੪. ਧਰਮਹੀਣ ਪਸ਼ੂਆਂ ਤੋਂ ਵੀ ਭੈੜਾ ਹੈ।

੧੭੫. ਨਿਰਧਨ ਕੰਗਾਲ ਨਹੀਂ ਬ੍ਰਹਮ-ਵਿੱਦਿਆ ਹੀਨ ਕੰਗਾਲ ਹੈ।

੧੭੬. ਮਤਲਬ ਦਾ ਅੰਨ੍ਹਾ ਭਾਵ ਖ਼ੁਦਗਰਜ਼ ਸਭ ਅੰਨ੍ਹਿਆਂ ਨਾਲੋਂ ਵੱਡਾ ਅੰਨ੍ਹਾਂ ਹੈ।

੧੭੭. ਆਪਣੇ ਪਿਆਰੇ ਵਾਹਿਗੁਰੂ ਦੀ ਹਰ ਚੀਜ਼ ਨਾਲ ਪਿਆਰ ਕਰੋ।

੧੭੮. ਆਪਣੇ ਬੱਚੇ ਨੂੰ ਬ੍ਰਹਮ ਵਿਦਿਆ ਪੜ੍ਹਾਉ।

੧੭੯. ਆਪਣੀ ਭੁੱਲ ਮੰਨ ਲੈਣੀ ਗੁਰਸਿੱਖ ਦਾ ਸ੍ਰੇਸ਼ਟ ਗੁਣ ਹੈ।

੧੮੦. ਪ੍ਰੇਮ ਨਾਲ ਹੀ ਸੰਸਾਰ ਵਸਦੀ ਹੈ, ਪ੍ਰੇਮ ਹੀ ਧਰਮ ਹੈ।

੧੮੧. ਕੇਵਲ ਆਪਣੇ ਐਬ ਵੇਖੋ ਦੂਜੇ ਦੇ ਐਬ ਨਾ ਦੇਖੋ। "ਧੰਨ ਬਾਬਾ ਘਨੱਈਆ ਸਾਹਿਬ ਜੀ"

੧੮੨. ਜਿਸ ਘਰ ਵਿੱਚ ਏਕਤਾ, ਗੁਰਸਿਖੀ, ਗੁਰੂ ਭਗਤੀ ਹੈ, ਉਹ ਸੁਰਗ ਦੀ ਨਿਆਈਂ ਹੈ।

੧੮੩. ਸਿਆਣਿਆਂ ਦਾ ਕਿਹਾ ਔਲੇ ਦਾ ਖਾਧਾ ਪਿਛੋਂ ਸੁਆਦ ਦਿੰਦਾ ਹੈ।

੧੮੪. ਲੋਭੀ ਕਿਸੇ ਦੇ ਪ੍ਰੇਮ ਦੇ ਵਸੀਕਾਰ ਨਹੀਂ ਹੁੰਦਾ। ਇਸ ਕਰਕੇ ਉਸ ਦਾ ਵਿਸਾਹ ਨਾ ਕਰੋ।

੧੮੫. ਬ੍ਰਹਮ ਵਿੱਦਿਆ ਉਹ ਹੈ, ਜਿਸ ਨੂੰ ਪ੍ਰਾਪਤ ਕਰਕੇ ਪਰਉਪਕਾਰ ਕਰੇ।

੧੮੬. ਗੁੱਸਾ ਅੱਗ ਦੇ ਸਮਾਨ ਹੈ। ਯਥਾ: "ਕਾਮੁ ਕ੍ਰੋਧੁ ਕਾਇਆ ਕਉ ਗਾਲੈ।।
ਜਿਉ ਕੰਚਨ ਸੋਹਾਗਾ ਢਾਲੈ।।"

੧੮੭. ਸੱਚਾ ਆਦਮੀ ਧਰਮਾਤਮਾ ਹੁੰਦਾ ਹੈ।

੧੮੮. ਵੱਡਿਆ ਦੀ ਇੱਜ਼ਤ ਕਰਨੀ ਚੰਗੀ ਹੁੰਦੀ ਹੈ।

੧੮੯. ਹਰ ਕੰਮ ਅਤੇ ਹਰ ਸੁਆਸ ਵਿੱਚ ਵਾਹਿਗੁਰੂ ਤੇ ਦ੍ਰਿੜ ਭਰੋਸਾ ਰੱਖੋ। ਮੇਹਨਤ ਅਤੇ ਧਰਮ ਕਿਰਤ ਕਰੋ।

੧੯੦. ਨਸ਼ੇ ਅਤਿਅੰਤ ਭੈੜੇ ਹੁੰਦੇ ਹਨ। ਇਸ ਕਰਕੇ ਇਨ੍ਹਾਂ ਤੋਂ ਦੂਰ-ਦੂਰ ਹੀ ਰਹੋ।

੧੯੧. ਮੌਤ ਨੂੰ ਭੁਲਾਉਣਾ ਵੱਡੀ ਬੇਅਕਲੀ ਹੈ।

੧੯੨. ਜੇ ਤੁਸੀਂ ਸਭ ਨੂੰ ਸੁਖ ਦੇਵੋ ਤਾਂ ਬੜੇ ਨੇਕ ਹੋ।

੧੯੩. ਚਿੰਤਾ ਉਮਰ ਘਟਾ ਦਿੰਦੀ ਹੈ, ਇਸ ਦੀ ਨਿਵਿਰਤੀ ਵਾਸਤੇ ਸਤਿਗੁਰਾਂ ਦੀ ਸੇਵਾ ਅਤੇ ਗੁਰਬਾਣੀ ਦਾ ਅਭਿਆਸ ਕਰੋ।" ਚਿੰਤਾ ਛਾਡਿ ਅਚਿੰਤੁ ਰਹੁ ਨਾਨਕ ਲਗਿ ਪਾਈ।।"

੧੯੪. ਕੰਜੂਸੀ ਰਿਜਕ ਨੂੰ ਘਟਾਉਂਦੀ ਹੈ।

੧੯੫. ਭਲੇ ਪੁਰਸ਼ ਕਿਸੇ ਦਾ ਹੱਕ ਨਹੀਂ ਰੱਖਦੇ। ਦਾਨ ਦੇਣਾ ਦੁਖ ਨੂੰ ਘਟਾਉਣਾ ਹੈ।

੧੯੬. ਭਜਨ ਕਰਦੇ ਸਮੇਂ ਨਜ਼ਰ ਸਤਿਗੁਰਾਂ ਦੇ ਸੱਚ ਚਰਨ ਕਮਲਾਂ ਵਿੱਚ ਰਖਣੀ ਚਾਹੀਦੀ ਹੈ।

੧੯੭. ਧਨਵਾਨ ਉਹ ਹੈ ਜੋ ਵਾਹਿਗੁਰੂ ਦੇ ਭਾਣੇ ਵਿੱਚ ਸੰਤੁਸ਼ਟ ਰਹੇ।

੧੯੮. ਆਪਣਾ ਬਸਤ੍ਰ, ਸਰੀਰ ਮਨ ਅਤੇ ਵਾਤਾਵਰਣ ਸਾਫ ਸੁਥਰਾ ਰੱਖੋ।

੧੯੯. ਧਨ ਉਹ ਜਿਹੜਾ ਕੋਲ ਹੋਵੇ। "ਨੌਂ ਨਕਦ ਨਾ ਤੇਰਾਂ ਉਧਾਰ"।

੨੦੦. ਲੋਕਾਂ ਨੂੰ ਖੁਸ਼ ਰੱਖਣ ਨਾਲ ਵਿਦਿਆ ਨਾਸ ਹੋ ਜਾਂਦੀ ਹੈ।

੨੦੧. ਭੈੜੇ ਖਿਆਲ ਤੋਂ ਵੱਧ ਪੁਰਸ਼ ਦਾ ਹੋਰ ਕੋਈ ਦੁਸ਼ਮਣ ਨਹੀਂ।

੨੦੨. ਹੱਥ ਤੇ ਹੱਥ ਰੱਖ ਕੇ ਬੈਠਣ ਵਾਲਿਆਂ ਦੀ ਆਦਤ ਬੁਰੀ ਹੈ।

੨੦੩. ਛੋਟੇ ਬੱਚੇ ਰੱਬ ਦਾ ਰੂਪ ਹੁੰਦੇ ਹਨ।

੨੦੪. ਵਿਦਿਆ ਅਨਮੋਲ ਧਨ ਹੈ ਜੋ ਚੁਰਾਇਆ ਨਹੀਂ ਜਾ ਸਕਦਾ।

੨੦੫. ਪਰਮਾਰਥ ਅਤੇ ਕਾਰਜ ਦੀ ਸਿੱਧੀ ਵਾਸਤੇ ਅਰਦਾਸ ਕਰਦੇ ਰਹੋ ਜੀ।

ਅਰਦਾਸ ਕਰਨ ਨਾਲ ਵਾਹਿਗੁਰੂ ਜੀ ਮਿਹਰ ਭਰਿਆ ਹੱਥ ਸਿਰ ਤੇ ਰੱਖਦੇ ਹਨ ਜੀ। ਮਹਾਤਮਾ ਜੀ ਦੀ ਸੰਗਤ ਕਰੋ ਅਤੇ ਅੰਮ੍ਰਿਤ ਬਚਨਾਂ ਦਾ ਮੰਨਣ ਕਰੋ ਜੀ।

੨੦੬. ਵੱਡਾ ਗਹਿਣਾ ਵਾਹਿਗੁਰੂ ਦਾ ਨਾਮ ਹੈ। ਇਸ ਕਰਕੇ ਸੋਨੇ ਆਦਿ ਗਹਿਣੇ ਪਹਿਨਣ ਤੋਂ ਸਤਿਗੁਰਾਂ ਨੇ ਮਨਾਹੀ ਕੀਤੀ ਹੈ। ਯਥਾ: ਕੂੜ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ ।।"

੨੦੭. ਕਈ ਆਦਮੀ ਜ਼ਮੀਨ ਆਦਿ ਲਾਲਚ ਵਾਸਤੇ ਕਤਲ ਆਦਿ ਮਹਾਂ ਪਾਪ ਕਰਕੇ ਜਮਾਂ ਦੇ ਵੱਸ ਪੈਂਦੇ ਹਨ।

੨੦੮. ਜਵਾਨੀ ਮਸਤਾਨੀ ਹੁੰਦੀ ਹੈ। ਕਾਬੂ ਵਿੱਚ ਰੱਖੋ।

੨੦੯. ਸਿਆਣੇ ਪੁਰਸ਼ ਬ੍ਰਹਮ ਵਿਦਿਆ ਅਤੇ ਧਨ ਪਾ ਕੇ ਝੁਕ ਜਾਂਦੇ ਹਨ।

੨੧੦. ਗੁਰਦੁਆਰੇ ਲਿਖ ਕੇ ਲਾਇਆ ਜਾਵੇ ਬੀਬੀਆਂ ਧਾਗੇ ਤਵੀਤਾਂ ਵਿੱਚ ਪੈ ਕੇ ਆਪਣੇ ਪਤੀਆਂ ਨੂੰ ਸੁਆਹ ਖੇਹ ਖੁਆ ਕੇ ਮਾਰ ਲੈਂਦੀਆਂ ਹਨ, ਬਾਅਦ ਵਿੱਚ ਰੰਡੀਆਂ ਹੋ ਕੇ ਪਛਤਾਉਂਦੀਆਂ ਹਨ।

੨੧੧. ਤਾਗੇ ਤਵੀਤ ਟੂਣੇ ਟਾਮਣ ਵਿੱਚ ਲੱਗ ਕੇ ਸਤਿਗੁਰਾਂ ਤੋਂ ਵੇਮੁਖ ਹੋ ਕੇ ਜਮਾਂ ਦੇ ਵੱਸ ਨਾ ਪਵੋ।

੨੧੨. ਪਤੀ-ਬ੍ਰਤਾ ਇਸਤਰੀ ਘਰ ਦਾ ਸ਼ਿੰਗਾਰ ਹੈ।

੨੧੩. ਦੂਜੇ ਦੇ ਔਗੁਣ ਦੇਖਦਾ ਹੈ ਆਪਣੇ ਔਗੁਣ ਦੇਖ।

੨੧੪. ਸੇਵਾ ਕਰਕੇ ਮੰਗੀਏ ਕੁਝ ਨਾ, ਪਰ ਮਿਲਦਾ ਸਭ ਕੁਝ ਹੈ।

੨੧੫. ਇਲਮ ਦਾ ਦੁਸ਼ਮਣ ਅਹੰਕਾਰ ਹੈ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਚਰਨੀਂ ਲੱਗ ਕੇ ਇਸ ਨੂੰ ਤਿਆਗੋ।

੨੧੬. ਜਿਸ ਨੇ ਤੁਹਾਡੇ ਨਾਲ ਨੇਕੀ ਕੀਤੀ ਹੈ, ਉਸ ਨੂੰ ਭੁਲਾਉਣਾ ਨਹੀਂ ਚਾਹੀਦਾ।

੨੧੭. ਦੁਖੀਆਂ ਦੇ ਜੋ ਦਰਦ ਵੰਡਾਏ ਸੁਖਾਂ ਦੀ ਉਹ ਮੰਜ਼ਲ ਪਾਏ।

੨੧੮. ਗੁਨਾਹ ਕਦੇ ਵੀ ਛੁਪਿਆ ਨਹੀਂ ਰਹਿੰਦਾ, ਮੁੱਖ ਉਪਰ ਲਿਖਿਆ ਜਾਂਦਾ ਹੈ।

੨੧੯. ਨਾਮ ਜਪੋ ਵੰਡ ਛਕੋ।

੨੨੦. ਜਿਥੇ ਏਕਤਾ ਹੈ, ਉਥੇ ਪ੍ਰੇਮ ਹੈ। ਜਿਥੇ ਪ੍ਰੇਮ ਹੈ ਉਥੇ ਪ੍ਰਮਾਤਮਾ ਹੈ।

"ਜਹ ਸੰਮਤ ਤਹ ਸੰਪਤ ਨਾਨਾ।। ਜਹ ਅਸੰਮਤ ਤਹ ਬਿਪਤ ਨਿਧਾਨਾ।।"

੨੨੧. ਹਰ ਇਕ ਪ੍ਰੇਮੀ ਦਸਾਂ ਪਾਤਸ਼ਾਹੀਆਂ ਦੇ ਨਾਮ ਚੇਤੇ ਕਰੇ।

੨੨੨. ਗੁਰੂ ਦਾ ਹੁਕਮ ਮੰਨ ਕੇ ਸਵੇਰੇ ਉਠ ਕੇ ਦਾਤਣ ਇਸ਼ਨਾਨ ਕਰੋ।

੨੨੩. ਗੁਰੂ ਨਾਨਕ ਸਾਹਿਬ ਜੀ ਦੇ ਨਾਮ ਤੇ ਦਸਵੰਧ ਦੇਵੋ।

੨੨੪. ਗੁਰੂ ਨਾਨਕ ਸਾਹਿਬ ਜੀ ਨੂੰ ਹਰ ਰੋਜ਼ ਢਾਈ ਘੰਟੇ ਸਿਮਰਨ ਅਰਪੋ।

੨੨੫. ਰੱਬ ਨੇ ਦੋ ਕੰਨ ਇਕ ਜ਼ਬਾਨ ਦਿੱਤੀ ਹੈ। ਇਸ ਕਰਕੇ ਘੱਟ ਬੋਲੋ ਜ਼ਿਆਦਾ ਸੁਣੋ।

# ਸੰਤ ਕਰਤਾਰ ਸਿੰਘ ਜੀ ਖਾਲਸਾ

ਸੰਤ ਕਰਤਾਰ ਸਿੰਘ ਜੀ ਖਾਲਸਾ ਦਾ ਜਨਮ ੧੯੩੨ ਈਸਵੀ ਮੁਤਾਬਿਕ ਸੰਮਤ ੧੯੮੯ ਬਿਕ੍ਰਮੀ ਅਸੂ ਸੁਦੀ ਪੰਚਮੀ ਵਾਲੇ ਦਿਨ ਮਾਤਾ ਲਾਭ ਕੌਰ ਜੀ ਦੀ ਕੁਖੋਂ, ਜਥੇਦਾਰ ਝੰਡਾ ਸਿੰਘ ਜੀ ਦੇ ਘਰ, ਪਿੰਡ ਪੁਰਾਣੇ ਭੂਰੇ ਤਸੀਲ ਕਸੂਰ ਜਿਲ੍ਹਾ ਲਾਹੌਰ ਵਿੱਚ ਹੋਇਆ। ਭੂਰੇ ਕੋਹਨੇ (ਪੁਰਾਣੇ ਭੂਰੇ) ਹੁਣ ਤਸੀਲ ਪੱਟੀ ਜਿਲ੍ਹਾ ਅੰਮ੍ਰਿਤਸਰ ਵਿੱਚ ਹਨ। ਜਥੇਦਾਰ ਝੰਡਾ ਸਿੰਘ ਜੀ ਅੰਮ੍ਰਿਤਧਾਰੀ ਰਹਿਤ ਵਿੱਚ ਪ੍ਰਪੱਕ ਗੁਰਬਾਣੀ ਦੇ ਨਿਤਨੇਮੀ ਉੱਚੇ ਸੁੱਚੇ ਜੀਵਨ ਵਾਲੇ ਗੁਰਸਿੱਖ ਸਨ। ਸੰਤ ਕਰਤਾਰ ਸਿੰਘ ਜੀ ਦੇ ਛੇ ਭਰਾ ਤੇ ਦੋ ਭੈਣਾ ਹਨ। ਭਾਈ ਬਹਾਲ ਸਿੰਘ ਜੀ, ਭਾਈ ਅਜਮੇਰ ਸਿੰਘ, ਸੰਤ ਕਰਤਾਰ ਸਿੰਘ ਜੀ, ਭਾਈ ਦੀਦਾਰ ਸਿੰਘ ਜੀ, ਭਾਈ ਬਲਕਾਰ ਸਿੰਘ ਜੀ, ਭਾਈ ਜਗਤਾਰ ਸਿੰਘ, ਬੀਬੀ ਗੁਰਦਿਆਲ ਕੌਰ ਅਤੇ ਤਾਰ ਕੌਰ ਜੀ।

ਮਹਾਂਪੁਰਸ਼ਾਂ ਨੇ ਮੁੱਢਲੀ ਵਿਦਿਆ ਸਰਕਾਰੀ ਮਿਡਲ ਸਕੂਲ ਖੇਮ ਕਰਨ, ਨੌਵੀਂ ਤੇ ਦਸਵੀਂ ਇਕੋ ਸਾਲ ਵਿੱਚ ਹੀ ਨੈਸ਼ਨਲ ਹਾਈ ਸਕੂਲ ਭਿੱਖੀਵਿੰਡ ਤੋਂ ਅਤੇ ਉਚੇਰੀ ਵਿਦਿਆ ਖਾਲਸਾ ਕਾਲਜ ਅੰਮ੍ਰਿਤਸਰ ਤੋਂ, ਜਿਥੋਂ ਉਨ੍ਹਾਂ ਨੇ ਐਫ਼. ਏ ਪਾਸ ਕੀਤੀ। ਸੰਸਾਰਕ ਵਿਦਿਆ ਦੇ ਨਾਲ-ਨਾਲ ਆਪਣੇ ਹੀ ਪਿੰਡ ਦੇ ਬਾਬਾ ਬੱਗਾ ਸਿੰਘ ਜੀ ਪਾਸੋਂ ਗੁਰਮਤਿ ਦੀ ਮੁਢਲੀ ਵਿਦਿਆ ਗ੍ਰਹਿਣ ਕੀਤੀ। ਗੁਰੂ ਮਹਾਰਾਜ ਸਾਹਿਬ ਦੀ ਕਿਰਪਾ ਨਾਲ ਇਨ੍ਹਾਂ ਨੇ ਜਲਦੀ ਹੀ ਅੰਮ੍ਰਿਤ ਵੇਲੇ ਦੀਆਂ ਪੰਜ ਬਾਣੀਆਂ, ਰਹਿਰਾਸ ਸਾਹਿਬ ਅਤੇ ਕੀਰਤਨ ਸੋਹਿਲਾ ਕੰਠ ਕਰ ਲਈਆਂ। ੧੯੪੮ ਈਸਵੀ ਵਿੱਚ ਜਦੋਂ ਸੰਤ ਅਜੇ ਵਿਦਿਆਰਥੀ ਹੀ ਸਨ। ਆਪ ਜੀ ਦੇ ਭੂਆ ਦੇ ਪੁੱਤਰ ਭਗਤ ਉਜਾਗਰ ਸਿੰਘ ਜੀ ਇਨ੍ਹਾਂ ਨੂੰ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਕੋਲ, ਪਿੰਡ ਭਿੰਡਰਾਂ ਵਿਖੇ ਲੈ ਆਏ ਜਿਥੇ ਇਨ੍ਹਾਂ ਨੇ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕੀਤਾ। ਅੰਮ੍ਰਿਤ

ਛਕਣ ਉਪਰੰਤ ਆਪ ਜੀ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਦੇ ਬਹੁਤ ਹੀ ਨਿਕਟਵਰਤੀ ਵਿਦਿਆਰਥੀ ਬਣ ਗਏ। ਇਸੇ ਨੇੜਤਾ ਦਾ ਸਦਕਾ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਨੇ ੧੩ ਵਾਰ ਪਿੰਡ ਭੂਰੇ ਕੋਹਨੇ ਜਾ ਕੇ ਗੁਰਮਤਿ ਦਾ ਭਾਰੀ ਪ੍ਰਚਾਰ ਕੀਤਾ।

ਖਾਲਸਾ ਕਾਲਿਜ ਵਿੱਚ ਪੜ੍ਹਾਈ ਦੇ ਦੌਰਾਨ ਵੀ ਆਪ ਜੀ ਸਿਮਰਨ-ਭਜਨ ਲਿਵਲੀਨ ਰਹਿੰਦੇ। ਪੰਜ ਬਾਣੀਆਂ, ਪੰਜ ਗ੍ਰੰਥੀ ਦੇ ਨਿਤਨੇਮ ਤੋਂ ਇਲਾਵਾ, ਜੈਤਸਰੀ ਦੀ ਵਾਰ, ਸੱਤੇ ਬਲਵੰਡੇ ਦੀ ਵਾਰ ੨੫ ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਦੋਵੇਂ ਬਾਰਹ ਮਾਂਹ, ਅਤੇ ਜਪੁਜੀ ਸਾਹਿਬ ਦੇ ਕਈ ਕਈ ਪਾਠ ਰੋਜ਼ਾਨਾ ਕਰਦੇ। ੧੯੫੬ ਈਸਵੀ ਵਿੱਚ ਸੰਤ ਬਾਬਾ ਗੁਰਬਚਨ ਸਿੰਘ ਖਾਲਸਾ ਜੀ ਦੀ ਸਿਹਤ ਕੁਝ ਢਿੱਲੀ ਹੋ ਗਈ ਜਥੇ ਦੇ ਸਿੰਘਾਂ ਭਾਈ ਗੁਰਬਚਨ ਸਿੰਘ ਜੀ ਅਤੇ ਭਾਈ ਬਚਿਤ੍ਰ ਸਿੰਘ ਜੀ ਰਾਗੀ ਨੇ ਮਹਾਂਪੁਰਸ਼ਾ ਪਾਸੋਂ ਪੁੱਛਿਆ ਕਿ ਆਪ ਜੀ ਤੋਂ ਬਾਦ ਕਥਾ ਕਿਸ ਤੋਂ ਸੁਣਿਆ ਕਰਾਂਗੇ। ਤਾਂ ਖਾਲਸਾ ਜੀ ਨੇ ਕਿਹਾ, "ਉਹ ਸਿੰਘ ਅਜੇ ਜੱਥੇ ਵਿੱਚ ਨਹੀਂ ਆਇਆ।" ਥੋੜੇ ਅਰਸੇ ਬਾਦ ਸਿੰਘਾਂ ਦੇ ਦੁਬਾਰਾ ਪੁੱਛਣ ਤੇ ਮਹਾਂਪੁਰਸ਼ਾਂ ਨੇ ਕਿਹਾ "ਉਹ ਸਿੰਘ ਹੁਣ ਜੱਥੇ ਵਿੱਚ ਆ ਗਿਆ ਹੈ।" ਸੰਤਾਂ ਦੇ ਪਹਿਲੇ ਬਚਨ ਸਮੇਂ ਸੰਤ ਕਰਤਾਰ ਸਿੰਘ ਜੀ ਖਾਲਸਾ ਕਾਲਜ ਵਿੱਚ ਪੜ੍ਹਦੇ ਸਨ। ਦੂਸਰੇ ਬਚਨ ਸਮੇਂ ਜਥੇ ਵਿੱਚ ਆ ਗਏ ਸਨ।

ਆਪ ਜੀ ਦਾ ਅਨੰਦ ਕਾਰਜ ੧੯੫੦ ਈਸਵੀ ਨੂੰ ੧੮ ਸਾਲ ਦੀ ਉਮਰ ਵਿੱਚ ਹੋਇਆ। ਸ਼ਹੀਦ ਭਾਈ ਅਮਰੀਕ ਸਿੰਘ ਜੀ ਅਤੇ ਭਾਈ ਮਨਜੀਤ ਸਿੰਘ ਜੀ, ਮਹਾਂਪੁਰਸ਼ਾਂ ਦੇ ਦੋ ਭੁਝੰਗੀ ਹੋਏ।

ਖਾਲਸਾ ਜੀ ਦੀ ਆਗਿਆ ਅਤੇ ਪਿਤਾ ਜਥੇਦਾਰ ਝੰਡਾ ਸਿੰਘ ਜੀ ਦੀ ਇੱਛਾ ਨਾਲ ਸ੍ਰੀ ਮੁਕਤਸਰ ਸਾਹਿਬ ਟੁੱਟੀ ਗੰਢੀ ਵਿਖੇ ਪੰਜ ਮਹੀਨੇ ਪਟਵਾਰੀ ਦੀ ਨੌਕਰੀ ਕੀਤੀ। ੧੯੫੭ ਈਸਵੀ ਵਿੱਚ ਪਟਵਾਰੀ ਦੀ ਨੌਕਰੀ ਤੋਂ ਅਸਤੀਫ਼ਾ ਦੇ ਕੇ ਜੱਥੇ ਵਿੱਚ ਪੱਕੇ ਤੌਰ ਤੇ ਸ਼ਾਮਲ ਹੋ ਗਏ। ਸੰਨ ੧੯੫੮ ਈ: ਤੋਂ ਲੈ ਕੇ ੧੯੬੯

ਈ: ਤੱਕ ਆਪ ਜੀ ਅਤੇ ਬਾਬਾ ਠਾਕੁਰ ਸਿੰਘ ਜੀ ਸੰਤਾਂ ਮਹਾਂਪੁਰਸ਼ਾਂ ਦੇ ਗੜਵੱਈ ਵਜੋਂ ਡਿਊਟੀ ਨਿਭਾਉਂਦੇ ਰਹੇ। ਆਪ ਜੀ ਖਾਲਸਾ ਜੀ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਦੀਆਂ ਪੰਜ ਬਾਣੀਆਂ, ਜੈਤਸਰੀ ਦੀ ਵਾਰ, ਸੱਤੇ ਬਲਵੰਡੇ ਦੀ ਵਾਰ, ੨੫ ਪੱਤਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਾਮ ਨੂੰ ਸਾਰੀ ਪੰਜ ਗ੍ਰੰਥੀ ਦਾ ਨਿਤਨੇਮ ਦੋਵੇਂ ਬਾਰਹ ਮਾਹਾ ਅਤੇ ਜਪੁਜੀ ਸਾਹਿਬ ਜੀ ਦੇ ਕਈ ਪਾਠ ਸੁਣਾਉਂਦੇ।

ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਜੀ ਦੀ ਅਗਵਾਈ ਵਿੱਚ ਹੋਏ ਸੰਤ ਸਮਾਜ ਦੀ ਮੀਟਿੰਗ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਮੰਗਲਾਂ ਦੀ ਕੀਤੀ ਗਈ ਅਦਲਾ-ਬਦਲੀ ਦਾ ਵਿਰੋਧ ਕੀਤਾ, ਤਾਂ ਗੁਰਦੁਆਰਾ ਕਮੇਟੀ ਨੇ ਸੰਤ ਸਮਾਜ ਨੂੰ ਬੇਨਤੀ ਕੀਤੀ ਕਿ ਸੰਤ ਸਮਾਜ ਆਪਣੀ ਨਿਗਰਾਨੀ ਨਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸਰੂਪਾਂ ਦੀ ਛਪਾਈ ਕਰਾਵੇ। ਸੰਤ ਸਮਾਜ ਨੇ ਇਹ ਜ਼ਿੰਮੇਵਾਰੀ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਨੂੰ ਨਿਭਾਉਣ ਲਈ ਕਿਹਾ। ਸੰਤਾਂ ਨੇ ਇਹ ਡਿਊਟੀ ਸੰਤ ਕਰਤਾਰ ਸਿੰਘ ਜੀ ਦੀ ਲਗਾਈ। ਇਹਨਾਂ ਦੇ ਨਾਲ ਸੰਤ ਜਰਨੈਲ ਸਿੰਘ ਦੀ ਵੀ ਡਿਊਟੀ ਲਾਈ ਗਈ ਕਿ ਇਹ ਉਨ੍ਹਾਂ ਦੇ ਲੰਗਰ ਪਾਣੀ ਦਾ ਖਿਆਲ ਰੱਖਣ। ਮੰਗਲਾਂ ਦੇ ਵਿਸ਼ੇ ਤੇ ਕਾਫ਼ੀ ਸਮਾਂ ਚਰਚਾ ਛਿੜੀ ਰਹੀ। ਸੰਤ ਕਰਤਾਰ ਸਿੰਘ ਜੀ ਦਮਦਮਾ ਸਾਹਿਬ ਵਾਲੇ ਸਰੂਪ ਅਨੁਸਾਰ ਛਪਵਾਈ ਅਰੰਭ ਨਾ ਕਰਵਾ ਸਕੇ ਤੇ ਆਪ ਜੀ ਖਾਲਸਾ ਜੀ ਨੂੰ ਮਿਲਣ ਵਾਸਤੇ ਗਏ ਤਾਂ ਖਾਲਸਾ ਜੀ ਆਪ ਜੀ ਨਾਲ ਕੰਮ ਪੂਰਾ ਨਾ ਕਰ ਸਕਣ ਕਰਕੇ ਕਾਫ਼ੀ ਨਾਰਾਜ ਹੋਏ। ਖਾਲਸਾ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ ਕਿਹਾ ਕਿ ਉਹ ਭਾਈ ਬਿਧੀ ਚੰਦ ਜੀ ਨੂੰ ਯਾਦ ਕਰਕੇ ਚੌਪਈ ਸਾਹਿਬ ਦੇ ਪਾਠ ਕਰਦੇ ਹੋਏ ਪ੍ਰੈਸ ਵਿੱਚੋਂ ਬਲਾਕ ਚੁੱਕ ਲਿਆਉਣ। ਸੰਤ ਕਰਤਾਰ ਸਿੰਘ ਜੀ ਨੇ ਅੰਮ੍ਰਿਤਸਰ ਆ ਕੇ ਪ੍ਰੈਸ ਵਿਚੋਂ ਦੁਪਹਿਰ ਵੇਲੇ ਬਲਾਕ ਚੁੱਕ ਕੇ ਲਿਆਉਣ ਦਾ ਕੰਮ ਸ਼ੁਰੂ ਕਰ ਦਿੱਤਾ। ਇਹ ਬਲਾਕ ਮਹਾਰਾਜ ਸਾਹਿਬ ਜੀ ਵੱਲੋਂ ਚਲਾਈ ਟਕਸਾਲ ਨਾਲ ਪ੍ਰੇਮ ਰੱਖਣ ਵਾਲੀ 'ਮਾਈ ਝਾਈ' ਦੇ ਚੁਬਾਰੇ ਵਿੱਚ ਰੱਖਣੇ ਅਰੰਭ ਕਰ ਦਿੱਤੇ। ਜਦੋਂ ਮਾਈ ਝਾਈ ਦਾ ਚੁਬਾਰਾ ਬਲਾਕਾਂ ਦੇ ਭਾਰ ਨਾਲ ਹੇਠਾਂ ਬੈਠਣਾ

ਸ਼ੁਰੂ ਹੋ ਗਿਆ ਤਾਂ ਬਲਾਕ ਕੌਲਸਰ ਦੇ ਸਰੋਵਰ ਵਿੱਚ ਰੱਖਣੇ ਅਰੰਭ ਕਰ ਦਿੱਤੇ। ਇਸ ਤਰ੍ਹਾਂ ਸਾਰੇ ਬਲਾਕ 'ਕੌਲਸਰ' ਸਰੋਵਰ ਵਿੱਚ ਰੱਖ ਦਿੱਤੇ। ਉਸ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰੈਸ ਇਨਚਾਰਜ ਸਰਦਾਰ ਬਲਵੰਤ ਸਿੰਘ ਸਨ। ਜਦੋਂ ਇਨ੍ਹਾਂ ਨੂੰ ਕਿਸੇ ਬਲਾਕ ਦੀ ਲੋੜ ਪਈ ਕਮਰਾ ਖੋਲ ਕੇ ਦੇਖਿਆ, ਸਾਰੇ ਬਲਾਕ ਗੁੰਮ ਸਨ। ਕਮੇਟੀ ਦੇ ਪ੍ਰਬੰਧਕਾਂ ਨੇ ਸੰਤ ਕਰਤਾਰ ਸਿੰਘ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਜੇ ਕਰ ਆਪ ਜੀ ਨੂੰ ਬਲਾਕਾਂ ਬਾਰੇ ਪਤਾ ਹੈ। ਤਾਂ ਕਿਰਪਾ ਕਰਕੇ ਸਾਨੂੰ ਬਲਾਕ ਲਿਆ ਦਿਉ। ਸੰਤਾਂ ਨੇ ਕਮੇਟੀ ਵਾਲਿਆਂ ਤੋਂ ਵਾਅਦਾ ਲਿਆ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ 'ਸਰੂਪਾਂ' ਦੀ ਛਪਾਈ, ਦਮਦਮਾ ਸਾਹਿਬ ਜੀ ਵਾਲੇ 'ਸਰੂਪ' ਅਨੁਸਾਰ ਜਲਦੀ ਹੀ ਅਰੰਭ ਕਰਵਾ ਦਿੱਤੀ ਜਾਵੇਗੀ ਤਾਂ ਜਿਸ ਬਲਾਕ ਦੀ ਕਮੇਟੀ ਵਾਲਿਆਂ ਨੂੰ ਜਰੂਰਤ ਸੀ ਉਹ ਕੌਲਸਰ ਸਰੋਵਰ ਵਿਚੋਂ ਕੱਢ ਕੇ ਲਿਆ ਦਿੱਤਾ। ਛਪਾਈ ਅਰੰਭ ਹੋਣ ਉਪਰੰਤ ਜਿਨੇ ਬਲਾਕਾਂ ਦੀ ਲੋੜ ਪੈਂਦੀ ਆਪ ਜੀ ਉਹ ਲਿਆ ਦਿੰਦੇ। ਛਪਾਈ ਪੂਰੀ ਹੋਣ ਉਪਰੰਤ ਹੀ ਭਿੰਡਰ ਕਲਾਂ ਪਹੁੰਚੇ। ਖਾਲਸਾ ਜੀ ਇਹ ਕਾਰਜ ਪੂਰਾ ਹੋਣ ਤੇ ਏਨੇ ਖੁਸ਼ ਹੋਏ ਕਿ ਅੱਗੋਂ ਤੋਂ ਦਮਦਮੀ ਟਕਸਾਲ ਦੀ ਸੇਵਾ ਸੰਤ ਕਰਤਾਰ ਸਿੰਘ ਜੀ ਨੂੰ ਦੇ ਦਿੱਤੀ ਅਤੇ ਕਿਹਾ "ਅਗੇ ਵਾਸਤੇ ਟਕਸਾਲ ਦੀ ਸੇਵਾ ਲਈ ਤੇਰੀ ਡਿਊਟੀ ਲਾਉਣੀ ਹੈ।" ਇਹ ਗੱਲ ੨੬ ਭਾਦਰੋਂ ਸੰਮਤ ੨੦੨੩ ਬਿਕ੍ਰਮੀ ਮੁਤਾਬਿਕ ੧੯੬੬ ਈਸਵੀ ਨੂੰ ਸੰਤਾਂ ਨੇ ਇਸ਼ਨਾਨ ਕਰਦਿਆਂ ਹੋਇਆਂ ਸ਼ਾਮ ਦੇ ਚਾਰ ਵਜੇ ਕਹੀ। ਖਾਲਸਾ ਜੀ ਨੇ ਤਿੰਨ ਵਾਰ ਆਪ ਜੀ ਨੂੰ ਟਕਸਾਲ ਦੀ ਸੇਵਾ ਸੌਂਪਣ ਬਾਰੇ ਕਿਹਾ। ਪਹਿਲੀ ਵੇਰ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਉਪਰਲੀ ਛੱਤ ਉਪਰ ਜਦੋਂ ਆਪ ਜੀ, ਖਾਲਸਾ ਜੀ ਨੂੰ 'ਸੁਖਮਨੀ ਸਾਹਿਬ ਜੀ' ਦਾ ਪਾਠ ਸੁਣਾ ਰਹੇ ਸਨ, ਤਾਂ ਖਾਲਸਾ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ ਕਿਹਾ, 'ਅਗੋਂ ਤੋਂ ਟਕਸਾਲ ਦੀ ਸੇਵਾ ਤੈਨੂੰ ਸੌਂਪਣੀ ਹੈ। ਅੱਗੇ ਵਾਸਤੇ 'ਜਤੁ ਪਾਹਾਰਾ ਧੀਰਜੁ ਸੁਨਿਆਰ' ਪੂਰਨ ਜਤੀ ਸਤੀ ਰਹਿਣਾ ਤੇ ਸਾਵਧਾਨ ਹੋ ਜਾ।" ਇਹ ਗੱਲ ਵੈਸਾਖੀ ਵਾਲੇ ਦਿਨ ੧੩ ਅਪ੍ਰੈਲ ੧੯੬੪ ਈਸਵੀ ਦੀ ਹੈ। ਤੀਸਰੀ ਵੇਰ ਜਦੋਂ ਜਥਾ ਸੁਲਤਾਨਪੁਰ ਲੋਧੀ ਵਿਖੇ ਸੀ। ਕਥਾ

ਉਪਰੰਤ ਆਪ ਜੀ ਖਾਲਸਾ ਜੀ ਨੂੰ ਰੋਜ਼ਾਨਾ ਵਾਂਗੂੰ ੨੫ ਪੱਤਰੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪਾਠ ਦੇ ਪੜ ਕੇ ਸੁਣਾ ਰਹੇ ਸਨ ਤਾਂ ਖਾਲਸਾ ਜੀ ਨੇ ਖੁਸ਼ੀ ਵਿੱਚ ਆ ਕੇ ਕਿਹਾ, "ਭਾਈ ਕਰਤਾਰ ਸਿੰਘਾ, ਸਤਿਗੁਰਾਂ ਨੇ ਏਥੇ ਬਿਅੰਤ ਗਰੀਬਾਂ ਦੀਆਂ ਝੋਲੀਆਂ ਭਰੀਆਂ ਸਨ, ਚਲ ਤੇਰੀ ਝੋਲੀ ਵੀ ਸਤਿਗੁਰਾਂ ਤੋਂ ਭਰਵਾ ਕੇ ਜੱਥੇ ਦੀ ਸੇਵਾ ਬਖਸ਼ ਦੇਈਏ, ਨਾਲ ਹੀ ਖਾਲਸਾ ਜੀ ਨੇ ਆਪ ਜੀ ਨੂੰ ਜਥੇ ਦੀ ਸੇਵਾ ਪ੍ਰਤੀ ਕੁਝ ਖਾਸ ਬਚਨ ਦੱਸੇ ਜੋ ਆਪ ਨੇ ਕਾਗਜ ਤੇ ਨੋਟ ਕਰ ਲਏ ਖਾਲਸਾ ਜੀ ਨੇ ਕਿਹਾ, "ਕਿਸੇ ਪਵਿੱਤਰ ਦਿਹਾੜੇ ਤੇ ਸੰਗਤ ਵਿੱਚ ਇਹ ਬਚਨ ਕਰਾਂਗੇ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਜੀ ਦੇ ੩੦੦ ਸਾਲਾਂ ਅਵਤਾਰ ਪੁਰਬ ਮਨਾਉਣ ਦੇ ਸਬੰਧ ਵਿੱਚ ਜਥਾ ਪਟਨਾ ਸਾਹਿਬ ਵਿੱਚ ਪਹੁੰਚਿਆ, ਤਾਂ ਗੁਰਪੁਰਬ ਚੜ੍ਹਦੀ ਕਲਾ ਵਿੱਚ ਮਨਾਉਣ ਉਪਰੰਤ ਸ਼ੁਕਰਾਨੇ ਵਜੋਂ ਸਭ ਸੰਗਤਾਂ ਨੇ ਸ੍ਰੀ ਅਖੰਡ ਪਾਠ ਸਾਹਿਬ ਕਰਕੇ ਸਭ ਸੇਵਾਦਾਰਾਂ ਨੂੰ ਸਿਰੋਪਾਉ ਦਿੱਤੇ ਪਹਿਲਾ ਸਿਰਪਾਉ ਤਖ਼ਤ ਪਟਨਾ ਸਾਹਿਬ ਜੀ ਦੇ ਹੈਡ ਗ੍ਰੰਥੀ ਜਥੇਦਾਰ ਮਾਨ ਸਿੰਘ ਜੀ ਨੂੰ, ਦੂਸਰਾ ਸਿਰੋਪਾਉ ਖਾਲਸਾ ਜੀ ਨੂੰ ਮਿਲਿਆ। ਪਰਚਾਰ ਕਰਦਿਆਂ ਖਾਲਸਾ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ ਕਿਹਾ, "ਇਹ ਸਿਰੋਪਾਉ ਚੁੱਕ ਕੇ ਗੱਲ ਵਿੱਚ ਪਾ ਲੈ।' ਤਾਂ ਸੰਤ ਕਰਤਾਰ ਸਿੰਘ ਜੀ ਨੇ ਕਿਹਾ, ਆਪ ਹੀ ਆਪਣੇ ਹੱਥਾਂ ਨਾਲ ਦਾਸ ਦੇ ਸਿਰ ਤੇ ਰੱਖੋ ਜੀ। ਜਦੋਂ ਖਾਲਸਾ ਜੀ ਸਿਰੋਪਾਉ ਸੰਤਾਂ ਨੂੰ ਦੇਣ ਲੱਗੇ ਤਾਂ ਆਪ ਨੇ ਬੇਨਤੀ ਕੀਤੀ, "ਮਹਾਂਪੁਰਸ਼ੋ ! ਇਹ ਜੋ ਆਪ ਸਿਰੋਪਾਉ ਬਖਸ਼ਣ ਲੱਗੇ ਹੋ ਕ੍ਰਿਪਾ ਕਰਕੇ ਸੇਵਾ ਕਰਨ ਦਾ ਬਲ ਵੀ ਨਾਲ ਹੀ ਬਖਸ਼ੋ। ਸੇਵਾ ਬਹੁਤ ਵੱਡੀ ਹੈ। ਮੈਂ ਅਲਪੱਗ ਹਾਂ।" ਤਾਂ ਖਾਲਸਾ ਜੀ ਨੇ ਸਿਰੋਪਾਉ ਸੰਤਾਂ ਦੇ ਸਿਰ ਉਤੇ ਰੱਖਦੇ ਹੋਏ ਕਿਹਾ, "ਜਿਹੜਾ ਕੰਮ ਸਾਥੋਂ ਨਾ ਹੋ ਸਕੇ ਉਹ ਅਸੀਂ ਸਤਿਗੁਰਾਂ ਦੇ ਜਿੰਮੇਂ ਪਾ ਦਿੰਦੇ ਹਾਂ, ਇਸ ਵਾਸਤੇ ਇਹ ਵੀ ਕਾਰਜ ਸਤਿਗੁਰਾਂ ਦਾ ਆਪਣਾ ਹੈ। ਤੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲੜ ਲਾਉਂਦੇ ਹਾਂ। ਉਹ ਆਪਣੀ ਲਾਜ ਆਪ ਰੱਖਣਗੇ। ਸਦਾ ਚੜ੍ਹਦੀ ਕਲਾ ਰਹੇਗੀ।" ਬਖਸ਼ਿਸ਼ ਭਰੇ ਬਚਨ ਕਰਨ ਉਪਰੰਤ ਖਾਲਸਾ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ 'ਦਮਦਮੀ ਟਕਸਾਲ' ਦੀ ਸੇਵਾ ਸੌਂਪਣ ਦੀ, ਪ੍ਰੇਮ

ਅਤੇ ਇਕਾਗਰਤਾ ਸਹਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਚਰਨਾਂ ਵਿੱਚ ਅਰਦਾਸ ਬੇਨਤੀ ਕੀਤੀ। ਉਪਰੰਤ ਖਾਲਸਾ ਜੀ ਨੇ ਸੰਤਾਂ ਦੀ ਬਾਂਹ ਫੜ ਕੇ ਤਖਤ ਸਾਹਿਬ ਦੇ ਅੰਦਰ ਦੀਆਂ ਪੰਜ ਪ੍ਰਕਰਮਾ ਅਤੇ ਬਾਹਰਲੀਆਂ ਅੱਠ, ਸਾਰੀਆਂ ਤੇਰਾ ਪਰਕਰਮਾ ਕਰਾ ਕੇ ਮੱਥਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ ਟੇਕ ਕੇ 'ਹੁਕਮਨਾਮਾ' ਲਿਆ। 'ਮਹਾਰਾਜ ਸਾਹਿਬ' ਜੀ 'ਮੁਖਵਾਕ' ਆਇਆ :–

ਸੋਰਠਿ ਮਹਲਾ ੫।।

ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ।।
ਸੰਤ ਪ੍ਰਸਾਦਿ ਹਰਿ ਨਾਮ ਧਿਆਇਆ ਸਰਬ ਕੁਸਲ ਤਬ ਥੀਆ।। ੧।। (੬੧੦)

ਇਸ ਤੋਂ ਬਾਦ ਲੰਗਰ ਛਕ ਰਹੇ ਸਿੰਘਾਂ ਨੂੰ ਖਾਲਸਾ ਜੀ ਨੇ ਉੱਚਾ 'ਜੈਕਾਰਾ' ਗਜਾ ਕੇ ਸਭ ਸੰਗਤਾਂ ਨੂੰ ਸੁਣਾ ਦਿੱਤਾ ਕਿ ਅੱਗੇ ਵਾਸਤੇ ਵਾਹਿਗੁਰੂ ਦੀ ਪ੍ਰੇਰਨਾ ਨਾਲ ਸੇਵਾ ਕਰਤਾਰ ਸਿੰਘ ਨੂੰ ਸੌਂਪ ਦਿੱਤੀ ਹੈ। ਫਿਰ ਵਾਰੀ-ਵਾਰੀ ਸਾਰੇ ਸਿੰਘ 'ਸਿਰੋਪਾਉ' ਲਿਆਉਣ ਲੱਗੇ ਜਿਨ੍ਹਾਂ ਵਿੱਚ ਸ੍ਰੀ ਮਾਨ ਭਗਤ ਉਜਾਗਰ ਸਿੰਘ ਜੀ, ਬਾਬਾ ਠਾਕੁਰ ਸਿੰਘ ਜੀ, ਬਾਬਾ ਲਹੌਰਾ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਉੜੀਸਾ ਆਦਿ ਅਤੇ ਫਿਰ ਸਤਿਕਾਰ ਯੋਗ ਗਿਆਨੀ ਮੋਹਨ ਸਿੰਘ ਜੀ ਨੇ ਖਾਲਸਾ ਜੀ ਨੂੰ ਪੁੱਛ ਕੇ ਤਸੱਲੀ ਕੀਤੀ। ਖਾਲਸਾ ਜੀ ਨੇ ਗਿਆਨੀ ਜੀ ਨੂੰ ਉਤਰ ਦਿੰਦੇ ਹੋ ਕਿਹਾ, "ਹਾਂ ਅੱਗੋਂ ਵਾਸਤੇ ਸਾਥੋਂ ਮਗਰੋਂ ਇਹ ਸੇਵਾ ਨਿਭਾਵੇਗਾ।" ਤਾਂ ਗਿਆਨੀ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ ਕਿਹਾ, "ਵਧਾਈ ਹੋਵੇ ਚੰਗਾ ਹੋ ਗਿਆ ਘਰ ਦੀ ਘਰ ਰਹਿ ਗਈ।" ਸਤਿਕਾਰ ਯੋਗ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ ਵੀ ਇਸ ਸਮੇਂ ਆ ਗਏ। ਉਨ੍ਹਾਂ ਨੂੰ ਪਤਾ ਲੱਗਾ ਤਾਂ ਸਿਰੋਪਾਉ ਲੈ ਆਏ। ਖਾਲਸਾ ਜੀ ਨੇ ਕਿਹਾ, "ਬਾਬਾ ਜੀ, ਤੁਸੀਂ ਇਸ (ਸੰਤ ਕਰਤਾਰ ਸਿੰਘ) ਦੇ ਸਿਰ ਤੇ ਇਹ ਦਸਤਾਰਾ ਸਜਾਓ। ਛੇਵੇਂ ਪਾਤਸ਼ਾਹ ਜੀ ਦੀ ਆਪ ਉਪਰ, ਬ੍ਰਹਮ ਗਿਆਨੀ ਯੋਧੇ ਭਾਈ ਬਿਧੀ ਚੰਦ ਜੀ ਦੁਆਰਾ ਬੜੀ ਭਾਰੀ ਬਖਸ਼ਿਸ਼ ਹੈ।" ਤਾਂ ਉਨ੍ਹਾਂ ਨੇ ਚਿਟੀ ਦਸਤਾਰ ਆਪਣੇ ਹੱਥੀਂ ਸੰਤ ਕਰਤਾਰ ਸਿੰਘ ਜੀ ਦੇ ਸੀਸ ਤੇ ਸਜਾਈ।

੩੧ ਜਨਵਰੀ ੧੯੬੭ ਨੂੰ ਸੰਗਤ ਅਤੇ ਜਥੇ ਦੀ ਬੇਨਤੀ ਤੇ ਖਾਲਸਾ ਜੀ ਨੇ ਬਖਸ਼ਿਸ਼ ਭਰੇ ਬਚਨ ਤਖਤ ਸ੍ਰੀ ਪਟਨਾ ਸਾਹਿਬ ਵਿਖੇ ਕਹੇ, ਉਨ੍ਹਾਂ ਦਾ ਹੂ-ਬ-ਹੂ ਉਤਾਰਾ ਇਸ ਪਰਕਾਰ ਹੈ :–

ਵਾਹਿਗੁਰੂ ਜੀ ਕਾ ਖਾਲਸਾ।।
ਵਾਹਿਗੁਰੂ ਜੀ ਕੀ ਫਤਹ।।

'ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਸਾਜੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀ! ਅੱਜ ਤੋਂ ੩੦੦ਵੀਂ ਵਰ੍ਹੇ ਗੰਢ ਦਾ ਸਮਾਗਮ ਸੰਗਤਾਂ ਨੇ ਅਰੰਭ ਕੀਤਾ ਸੀ। ਸ੍ਰੀ ਅਖੰਡ ਪਾਠਾਂ ਦੇ ਸੰਪੂਰਨ ਹੋਣ ਤੋਂ ਬਾਦ ਸਭਨਾਂ ਸੇਵਾਦਾਰਾਂ ਨੂੰ ਅਤੇ ਪ੍ਰਬੰਧਕਾਂ, ਸਭਨਾਂ ਨੂੰ ਸਿਰੋਪਾਉ ਹੋਏ ਹਨ। ਇਹ ਸੰਗਤਾਂ ਦੇ ਅੰਦਰ ਬੜੀ ਭਾਰੀ ਖੁਸ਼ੀ ਹੈ। ਨਿਰਵਿਘਨਤਾ ਨਾਲ ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ੩੦੦ਵੀਂ, ਵਰ੍ਹੇ-ਗੰਢ ਆਪਣੇ ਸੇਵਾਦਾਰਾਂ ਤੋਂ ਚੜ੍ਹਦੀਆਂ ਕਲਾ ਵਿੱਚ ਸੇਵਾ ਲੈ ਕੇ ਸੰਪੂਰਨ ਕੀਤੀ ਹੈ।

ਸਾਧ ਸੰਗਤ ਜੀ! ਇਸ ਖੁਸ਼ੀ ਦੇ ਵਿੱਚ ਸੰਗਤਾਂ ਨੇ ਸ੍ਰੀ ਅਖੰਡ ਪਾਠ ਸਾਹਿਬ ਸੰਪੂਰਨ ਕਰ ਕੇ ਅੱਜ ਸਮਾਪਤੀ ਦਾ ਭੋਗ ਸ੍ਰਵਣ ਕੀਤਾ ਹੈ। ਉਸ ਤੋਂ ਬਾਅਦ ਅੰਮ੍ਰਿਤ ਵੇਲੇ ਕਥਾ ਨਹੀਂ ਹੋ ਸਕੀ, ਸਿਰੋਪਾਉ ਸੰਗਤਾਂ ਨੂੰ, ਬਹੁਤਿਆਂ ਨੂੰ ਦੇਣੇ ਸਨ, ਇਸ ਕਰਕੇ ਸੇਵਾ ਵਿੱਚ ਲੱਗੇ ਰਹੇ ਹਨ। ਦਾਸ ਦੇ ਅੰਦਰ ਸਾਧ ਸੰਗਤ ਜੀ! ਇਸ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਦੇ ੩੦੦ ਸਾਲਾਂ ਵਰ੍ਹੇ ਗੰਢ ਦੀ ਖੁਸ਼ੀ ਅੰਦਰ ਇਹ ਉਤਸ਼ਾਹ ਆਇਆ ਹੈ, ਤੁਸੀਂ ਸਾਰੇ ਭਰਾ ਜਿਨੇ ਹੋ, ਵੱਡੇ ਹੋ ਗੁਣਾਂ ਕਰਕੇ ਅਤੇ ਬੜੇ ਚਿਰ ਦੇ, ਨਾਲ ਦਰਸ਼ਨ ਦਿੰਦੇ ਹੋ, ਵੱਡੇ ਮਹਾਂਪੁਰਖਾਂ ਦੇ ਨਾਲ ਭੀ ਕਈ ਸਰੀਰ ਰਹੇ ਹੋ। ਸਭਨਾਂ ਦੇ ਚਰਨ ਵਿੱਚ ਬੇਨਤੀ ਹੈ 'ਭਾਈ ਕਰਤਾਰ ਸਿੰਘ ਜੀ' ਸਾਰਿਆਂ ਤੋਂ ਛੋਟਾ ਵਿਦਿਆਰਥੀ ਹੈ। ਇਸ ਦੇ ਤਾਈ ਅੱਜ ਗੁਰੂ ਕਲਗੀਧਰ ਜੀ ਦੇ ਚਰਨੀ, ਅੱਜ ਦਾਸ ਨੇ ਲਾਇਆ ਹੈ ਕਿ ਇਹ ਦਾਸ ਦੀ ਸੇਵਾ ਜੋ ਸੰਤ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪੜ੍ਹਾਈ ਦੀ

ਜ਼ਿੰਮੇਵਾਰੀ ਲਾਈ ਸੀ ਕਿ ਜਿਨ੍ਹਾਂ ਚਿਰ ਤੂੰ ਜਿਊਣਾ ਹੈ ਇਹ ਸੇਵਾ ਕਰਦਾ ਰਹੀਂ– ਉਹ ਸੇਵਾ ਗੁਰੂ ਸਾਹਿਬ ਜੀ ਦੀ ਕ੍ਰਿਪਾ ਨਾਲ ਜਿਨਾ ਚਿਰ ਸੁਆਸ ਹਨ, ਨਿਭਦੀ ਰਹੇ, ਪਰ ਇਹ ਸੇਵਾ ਦੀ ਡਿਊਟੀ, ਸਾਧ ਸੰਗਤ ਜੀ! ਦਾਸ ਦੇ ਅੰਦਰ ਚਾਉ ਆਇਆ। ਅੱਜ ਵਰ੍ਹੇ-ਗੰਢ ਤੇ ਸਾਰੀਆਂ ਸੰਗਤਾਂ ਨੂੰ ਸਿਰੋਪਾਉ ਮਿਲੇ ਹਨ ਤੇ ਮੈਨੂੰ ਜਿਹੜਾ ਸਿਰੋਪਾਉ ਸੰਗਤ ਨੇ ਬਖਸ਼ਿਆ ਸੀ, ਉਹੋ ਸਿਰਪਾਉ 'ਭਾਈ ਕਰਤਾਰ ਸਿੰਘ ਜੀ' ਨੂੰ ਮੈਂ ਗੁਰੂ ਕਲਗੀਧਰ ਜੀ ਦੇ ਚਰਨੀ ਪਾ ਕੇ ਇਨ੍ਹਾਂ ਦੇ ਸਿਰ ਤੇ ਪਾ ਦਿੱਤਾ ਹੈ, ਇਹ ਸੇਵਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਜੋ 'ਗੁਰੂ ਗੋਬਿੰਦ ਸਿੰਘ ਸਾਹਿਬ' ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿੱਚ ਬਖਸ਼ਿਸ਼ ਕੀਤੀ ਸੀ। ੪੮ ਸਿੰਘ ਅਰਥਾਂ ਦੇ ਨਾਲ ਪੜੇ ਸਨ। ਬਾਬਾ ਦੀਪ ਸਿੰਘ ਸਾਹਿਬ ਜੀ ਅਤੇ ਬਾਬਾ ਮਨੀ ਸਿੰਘ ਸਾਹਿਬ ਜੀ ਆਦਿਕ ਬ੍ਰਹਮ ਗਿਆਨੀ ਉਨ੍ਹਾਂ ਤੋਂ ਜੋ ਅੱਜ ਚਲੀ ਆਉਂਦੀ 'ਟਕਸਾਲ' ਹੈ। ਗੁਰੂ ਕਲਗੀਧਰ ਜੀ, ਉਹ ਸੰਤ ਮਹਾਰਾਜ ਸੰਤ ਸੁੰਦਰ ਸਿੰਘ ਸਿੰਘ ਸਾਹਿਬ ਜੀ ਭਿੰਡਰਾਂ ਵਾਲਿਆਂ ਨੇ ਦਾਸ ਨੂੰ ਡਿਊਟੀ ਲਾਈ ਸੀ ਉਹ ਸੇਵਾ ਸਤਿਗੁਰੂ ਸਾਹਿਬ ਜੀ ਸਿਰਤੋੜ ਨਿਭਾਉਣ ਜਿਨਾ ਚਿਰ ਸਰੀਰ ਬਣਿਆ ਹੋਇਆ ਇਹ ਸੇਵਾ ਸੰਗਤ ਜੀ ! ਸੰਗਤਾਂ ਦੇ ਪੜ੍ਹਾਉਣ ਦੀ, ਇਸਦੇ ਤਾਂਈ ਦਾਸ ਨੇ ਗੁਰੂ ਕਲਗੀਧਰ ਦੇ ਚਰਨੀ ਪਾ ਕੇ, 'ਮਹਾਰਾਜ' ਲਾਜ ਰੱਖਣ ਆਪਣਾ ਜਾਣ ਕੇ, ਇਹ ਸੇਵਾ ਅੱਜ ਤੋਂ ਸਾਧ ਸੰਗਤ ਜੀ ! ਸਿਰੋਪਾਉ ਇਹਨੂੰ ਗੁਰੂ ਕਲਗੀਧਰ ਜੀ ਦੇ ਦਰ ਵਿਚੋਂ ਪ੍ਰਾਪਤ ਹੋਇਆ ਹੈ, ਸਾਧ ਸੰਗਤ ਜੀ !

ਬੋਲੇ ਸੋ ਨਿਹਾਲ।।
ਸਤਿ ਸ੍ਰੀ ਅਕਾਲ।।

ਅੱਜ ਇਹ ਸਤਿਗੁਰੂ ਦੀ ਕ੍ਰਿਪਾ ਦੇ ਨਾਲ ਸਾਧ ਸੰਗਤ ਜੀ! ਇਹ ਸਿੰਘ ਗੁਰੂ ਸਾਹਿਬ ਜੀ ਦੀ ਕਿਰਪਾ ਦੇ ਨਾਲ ਇਹ ਸਿੰਘ ਇਹ ਸੇਵਾ ਨੂੰ ਗੁਰੂ ਕਲਗੀਧਰ ਜੀ ਦੇ ਅਰਥ ਆਪ ਪੜ੍ਹਾਏ ਸਨ ਇਹ ਆਪ ਦਾ ਜਾਣ ਕੇ ਬਿਰਦ ਜਾਣ ਕੇ ਸੇਵਾਦਾਰ ਤੋਂ ਸੇਵਾ ਲੈਂਦੇ ਰਹਿਣ। ਹੋਰ ਬੜੇ ਬਜ਼ੁਰਗ ਸਾਰੇ ਸਿਆਣੇ ਹੋ,

ਮਹਾਂਪੁਰਖ ਹੋ, ਤੁਸੀਂ ਸਾਰੇ ਵੱਡੇ ਹੋ, ਇਸ ਨੂੰ ਛੋਟਾ ਜਾਣ ਕੇ ਸਾਰੇ ਕਿਰਪਾ ਦ੍ਰਿਸ਼ਟੀ ਰੱਖਿਓ ਇਸ ਦੇ ਉਤੇ ਅਤੇ ਸਭਨਾਂ ਦੇ ਚਰਨਾ ਵਿੱਚ ਬੇਨਤੀ ਹੈ ਕਿ ਇਹ ਜਿਹੜੀ ਟੇਪ ਕਥਾ ਹੋ ਰਹੀ ਹੈ ਇਸਦੀ ਜ਼ਿੰਮੇਵਾਰੀ ਭੀ ਕਰਤਾਰ ਸਿੰਘ ਦੇ ਜ਼ੁੰਮੇ ਹੋਵੇਗੀ। ਇਹ ਕਥਾ ਜਿਸ ਨੇ ਸੁਨਣੀ ਹੋਵੇ, ਟੇਪ ਦਾ ਉਤਾਰਾ ਕਰਨਾ ਹੋਵੇ, ਇਸਦੇ ਪਾਸੋਂ ਕਰ ਲਿਆ ਕਰੇ। ਇਹ ਟੇਪ ਤੇ ਮਸ਼ੀਨ ਇਸਦੇ ਕਬਜ਼ੇ, ਮੈਂ ਅੱਜ ਤੋਂ ਅਰਦਾਸ ਕੀਤੀ ਹੈ ਅਤੇ ਦੂਜੀ ਸਾਧ ਸੰਗਤ ਜੀ! ਭਿੰਡਰਾਂ ਦੀ ਜਿਹੜੀ ਜ਼ੁੰਮੇਵਾਰੀ ਹੈ ਉਹ ਭਾਈ ਚੰਨਣ ਸਿੰਘ ਜੀ ਨੂੰ ਦਿੱਤੀ ਹੋਈ ਹੈ। ਜੇ ਉਹ ਭਾਈ ਚੰਨਣ ਸਿੰਘ ਜੀ ਸੇਵਾ ਕਰਨ ਵਿੱਚ ਕੁਝ ਆਲਸ ਕਰਨ, ਉਹ ਵੀ ਸੇਵਾ ਇਸ ਦੇ ਜ਼ਿੰਮੇ ਹੈ, ਭਿੰਡਰਾਂ ਦੇ ਪ੍ਰਬੰਧ ਚਲਾਉਣ, ਕਿਉਂਕਿ ਵਿਦਿਆਰਥੀਆਂ ਨੂੰ ਰੱਖ ਕੇ ਕੋਈ ਐਸਾ ਸਮਾਂ ਆਵੇ, ਉਥੇ ਲੰਗਰ ਦਾ ਪ੍ਰਬੰਧ ਹੋਵੇ ਤੇ ਪੜ੍ਹਾਉਂਦੇ ਰਹਿਣ, ਨਹੀਂ ਤਾਂ ਵਿਚਰ ਕੇ ਸੰਗਤਾਂ ਦੀ ਸੇਵਾ ਕਰਨ।

ਇਹ ਸੇਵਾ ਸਾਧ ਸੰਗਤ ਜੀ ! ਇਹ ਸੇਵਾ ਦਾਸ ਨੇ ਇਸਦੇ ਜ਼ੁੰਮੇ ਲਾਈ ਹੈ, ਤੁਸੀਂ ਹੋ ਸਾਰੇ ਵੱਡੇ, ਸਾਰਿਆਂ ਨੇ ਕਿਰਪਾ ਦ੍ਰਿਸ਼ਟੀ ਰੱਖਣੀ ਇਸਤੇ। ਸਭ ਨੇ ਪ੍ਰੇਮ ਕਰਨਾ ਛੋਟਾ ਜਾਣ ਕੇ। ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹ।। ਬੋਲੇ ਸੋ ਨਿਹਾਲ।। ਸਤਿ ਸ੍ਰੀ ਅਕਾਲ।।

ਸਤਿਗੁਰੂ ਕਲਗੀਧਰ ਸਾਹਿਬ ਜੀ ਦੇ ਵਰ੍ਹੇ ਗੰਢ ਦੀ ਖ਼ੁਸ਼ੀ ਅੰਦਰ 'ਤਖਤ ਤੋਂ' ਇਹ ਚਿਤ ਵਿੱਚ ਉਮਾਹ ਆਇਆ ਕਿ ਇਸਨੂੰ ਭੀ ਇਹ ਸੇਵਾ ਲਾ ਦੇਈਏ, ਇਸ ਕਰਕੇ ਸਾਧ ਸੰਗਤ ਜੀ ! ਇਹ ਉਤਸ਼ਾਹ ਨਾਲ ਗੁਰੂ ਕਲਗੀਧਰ ਸਾਹਿਬ ਜੀ ਦੇ ਇਹ ਚਰਨੀ ਲੱਗੇ ਹਨ। ਸਤਿਗੁਰਾਂ ਦਾ ਆਪ ਬਿਰਦ ਹੈ, ਉਨ੍ਹਾਂ ਦੇ ਚਰਨੀ ਲਾਇਆ ਹੈ, ਉਹ ਆਪ ਹੀ ਸਿਰ-ਤੋੜ ਨਿਭਾਉਣਗੇ ਸੱਚੇ ਪਾਤਸ਼ਾਹ ਜੀ ਇਹ ਸੇਵਾ ਨੂੰ।

ਸਾਧ ਸੰਗਤ ਜੀ! ਇਕ ਇਹਦੇ ਵਾਸਤੇ ਇਹ ਵੀ ਬੇਨਤੀ ਹੈ ਇਹ ਸਿੰਘ ਵਾਸਤੇ ਕਿ ਇਹ ਆਪਣੇ ਜੀਵਨ ਦੇ ਅੰਦਰ ਪਰਿਵਾਰ ਦਾ ਮੋਹ ਨਾ ਕਰੇ ਅਤੇ

ਜਿਹੜੀਆਂ ਸੰਗਤਾਂ ਮਾਇਆ ਦਿਆ ਕਰਨ ਸੇਵਾ ਵਾਸਤੇ, ਉਹ ਸੰਗਤਾਂ ਵਿੱਚ ਹੀ ਖਰਚ ਕਰਿਆ ਕਰੇ, ਇਸ ਪ੍ਰਕਾਰ ਦਾ ਜੀਵਨ ਇਸ ਦਾ ਹੋਵੇ, ਇਹ ਭੀ ਬੇਨਤੀ ਇਸਨੂੰ ਕੀਤੀ ਹੈ।"

ਇਸ ਪਿਛੋਂ ਜਦੋਂ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਪਿੰਡ ਮਾਹਲਪੁਰ ਜਿਲ੍ਹਾ ਹੁਸ਼ਿਆਰਪੁਰ ਗਏ ਤਾਂ ਉਥੇ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ, ਸਿੰਘ ਸਾਹਿਬ ਗਿਆਨੀ ਕਪੂਰ ਸਿੰਘ ਜੀ, ਚੌਂਕ ਬਾਬਾ ਸਾਹਿਬ (ਅੰਮ੍ਰਿਤਸਰ) ਨੇੜੇ ਬਾਬਾ ਖੜਕ ਸਿੰਘ ਜੀ ਦੇ ਡੇਰੇ ਦੇ ਮਹੰਤ ਗੁਰਬਚਨ ਸਿੰਘ ਜੀ ਨੇ ਸੰਤ ਕਰਤਾਰ ਸਿੰਘ ਜੀ ਨੂੰ ਸਿਰੋਪਾਉ ਬਖਸ਼ਿਸ਼ ਕੀਤੇ। ਇਸੇ ਸਾਲ ਹੀ ਜਦੋਂ ਜਥਾ ਸ੍ਰੀ ਗੰਗਾ ਨਗਰ ਰਾਜਸਥਾਨ ਵਿਖੇ ਗਿਆ ਉਥੇ ਖਾਲਸਾ ਜੀ ਨੇ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਰਧਾਨ ਸੰਤ ਚੰਨਣ ਸਿੰਘ ਜੀ ਨੂੰ ਉਚੇਚੇ ਤੌਰ ਤੇ ਕਿਹਾ, "ਅਸੀਂ ਅੱਗੇ ਤੋਂ ਸੇਵਾ ਭਾਈ ਕਰਤਾਰ ਸਿੰਘ ਜੀ ਨੂੰ ਬਖਸ਼ੀ ਹੈ। ਤੁਸੀਂ ਇਹਨਾਂ ਨਾਲ ਸਹਿਮਤ ਰਹਿਣਾ।"

੨੮ ਜੂਨ ੧੯੬੯ ਈਸਵੀ ਨੂੰ ਖਾਲਸਾ ਜੀ ਪਿੰਡ ਮਹਿਤਾ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸੱਚਖੰਡ ਗਮਨ ਕਰ ਗਏ। ਮਹਾਂਪੁਰਸ਼ਾਂ ਦੀ ਯਾਦ ਵਿੱਚ ਨਗਰ ਮਹਿਤਾ ਵਿਖੇ ੧੧੦ 'ਅਖੰਡ ਪਾਠ' ਸਾਹਿਬ ਕੀਤੇ। ਦੁਸਹਿਰਾ ਭਿੰਡਰ ਕਲਾਂ ਵਿਖੇ ਮਨਾਇਆ ਗਿਆ। ਗੁਰਦੁਆਰਾ 'ਅਖੰਡ ਪ੍ਰਕਾਸ਼' ਵਿਖੇ ਸੰਤ ਕ੍ਰਿਪਾਲ ਸਿੰਘ ਜੀ ਰੋਡੇ, ਸੰਤ ਉਤਮ ਸਿੰਘ ਜੀ ਖਡੂਰ ਸਾਹਿਬ, ਸੰਤ ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ, ਸੰਤ ਬਾਬਾ ਬਿਸ਼ਨ ਸਿੰਘ ਜੀ ਬਾਬੇ ਬਕਾਲੇ ਵਾਲੇ ਅਤੇ ਸੰਤ ਬਾਬਾ ਖੜਕ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਸੰਤ ਕਰਤਾਰ ਸਿੰਘ ਜੀ ਖਾਲਸਾ ਨੂੰ ਦਸਤਾਰ ਸਜਾ ਕੇ ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਦੀ ਇੱਛਾ ਅਨੁਸਾਰ 'ਦਮਦਮੀ ਟਕਸਾਲ' ਦੀ ਸੇਵਾ ਰਸਮੀ ਤੌਰ ਤੇ ਸੌਂਪ ਦਿੱਤੀ।

ਇਸ ਤੋਂ ਬਾਅਦ ਸੰਤ ਬਾਬਾ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਯਾਦ ਵਿੱਚ ਗਣੇਸਪੁਰ (ਹੁਸ਼ਿਆਰਪੁਰ) ਸੂਰੋ ਪੱਡਾ, ਸੁਰ ਸਿੰਘ ਨਾਭਾ ਸਾਹਿਬ

(ਚੰਡੀਗੜ੍ਹ ਪਾਸ), ਸ੍ਰੀ ਗੰਗਾ ਨਗਰ ਤੇ ਕਲਕੱਤੇ ਵਿਖੇ ਅਖੰਡ ਪਾਠਾਂ ਦੇ ਪਰਵਾਹ ਚਲਾਏ ਅਤੇ ਸੰਤਾਂ ਦੀ ਯਾਦ ਵਿੱਚ ਪਿੰਡ ਮਹਿਤਾ ਵਿਖੇ ਗੁਰਦੁਆਰਾ ਸਾਹਿਬ ਬਣਵਾਇਆ ਜਿਸ ਦਾ ਨਾਮ 'ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼' ਰੱਖਿਆ ਇਸਦੇ ਨਾਲ-ਨਾਲ ਪਿੰਡ ਸਦਰਵਾਲਾ (ਨੇੜੇ ਮੁਕਤਸਰ), ਪਿੰਡ ਕਾਹਲਵਾਂ, ਬਾਬਾ ਰਾਮ ਥੰਮਣ ਅਤੇ ਕਾਦੀਆਂ (ਜ਼ਿਲ੍ਹਾ ਗੁਰਦਾਸਪੁਰ)ਵਿੱਚ ਵੀ ਸੁੰਦਰ ਗੁਰਦੁਆਰਾ ਸਾਹਿਬ ਬਣਵਾਏ। ਸੰਤ ਕਰਤਾਰ ਸਿੰਘ ਜੀ ਨੇ ਸਿੱਖੀ ਦਾ ਪ੍ਰਚਾਰ ਕਰਨ ਲਈ ਆਧੁਨਿਕ ਢੰਗ ਵੀ ਅਪਣਾਏ। ਜੱਥੇ ਨੂੰ ਬੱਸਾਂ ਲੈ ਕੇ ਦਿੱਤੀਆਂ, ਸਿੰਘਾਂ ਨੇ ਹੈਲੀਕੈਪਟਰ ਲੈਣ ਦੀ ਵੀ ਸਲਾਹ ਦਿੱਤੀ ਤਾਂ ਜੋ ਵੱਧ ਤੋਂ ਵੱਧ ਕਥਾ-ਕੀਰਤਨ ਦੇ ਪ੍ਰੋਗਰਾਮ ਕੀਤੇ ਜਾਣ। ਆਪ ਜੀ ਨੇ ਥਾਂ-ਥਾਂ ਪੁੱਜ ਕੇ ਗੁਰਮਤਿ ਦਾ ਬਹੁਤ ਤੇਜੀ ਨਾਲ ਪ੍ਰਚਾਰ ਕੀਤਾ। ਲੱਖਾਂ ਹੀ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਹਜਾਰਾਂ ਹੀ ਪ੍ਰਾਣੀਆਂ ਨੂੰ ਸ਼ਰਾਬ ਛੱਡਣ ਦੇ ਪ੍ਰਣ ਕਰਵਾਏ ਦਾੜ੍ਹਾ ਕੇਸ ਰਖਵਾ ਕੇ ਗੁਰਮਤਿ ਵਾਲੇ ਪਾਸੇ ਲਾਇਆ।

ਆਪ ਨਾਮ ਬਾਣੀ ਦੇ ਰਸੀਏ, ਪ੍ਰਚਾਰ ਵਾਸਤੇ ਸਿਮਰਨ ਭਜਨ ਵਿੱਚ ਸਦਾ ਲਿਵਲੀਨ ਰਹਿੰਦੇ, ਹਰ ਸਮੇਂ ਸਿੱਖੀ ਦੇ ਪ੍ਰਚਾਰ ਪੰਥ ਤੇ ਕੌਮ ਦੀ ਚੜ੍ਹਦੀ ਕਲਾ ਵਾਸਤੇ ਸੋਚਦੇ ਤੇ ਵਿਚਾਰਾਂ ਕਰਦੇ ਰਹਿੰਦੇ ਕਿ ਸਾਡੀ ਕੌਮ ਗੁਰਸਿਖੀ ਤੋਂ ਕਿਉਂ ਪਾਸੇ ਜਾ ਰਹੀ ਹੈ? ਕੀ ਅੱਜ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਸਿੱਖ ਭੁੱਲ ਗਏ ਹਨ? ਕੀ ਗੁਰੂ ਸਾਹਿਬਾਂ ਵਲੋਂ ਕੀਤੇ ਪਰਉਪਕਾਰ ਅੱਖੋਂ ਓਹਲੇ ਕੀਤੇ ਗਏ ਹਨ? ਕੀ ਅੱਜ ਸਿੱਖ ਮੁਸਲਮਾਨਾਂ ਦੀ ਈਨ ਮੰਨਣ ਲਈ ਤਿਆਰ ਹੋ ਗਏ ਹਨ ਜੋ ਅੱਜ ਤੋਂ ੩੦੦ ਸਾਲ ਪਹਿਲਾਂ ਐਸੇ ਮੁਸੀਬਤਾਂ ਦੇ ਦਿਨਾਂ ਵਿੱਚ ਵੀ ਨਾ ਮੰਨੀ? ਆਪ ਜੀ ਸਿਆਣੇ ਸਿੰਘਾਂ ਨਾਲ ਰੋਜ਼ਾਨਾ ਵਿਚਾਰਾਂ ਕਰਦੇ ਕਿ ਗੁਰਸਿਖੀ ਦੇ ਪ੍ਰਚਾਰ ਨੂੰ ਕਿਵੇਂ ਘਰ-ਘਰ ਪਹੁੰਚਾਇਆ ਜਾਵੇ? ਰਾਤ ੧੨-੧ ਵਜੇ ਤੱਕ ਕੰਮ ਕਰਨਾ ਅਤੇ ਸਵੇਰੇ ਚਾਰ ਵਜੇ ਉਠਣਾ ਇਨ੍ਹਾਂ ਦਾ ਨਿਤਨੇਮ ਸੀ। ਆਪ ਜੀ ਨੇ ਕਹਿਣਾ, "ਸਿੰਘੋ ! ਰੱਬ ਨੇ ਸੋਹਣੇ ਸਰੀਰ ਦਿੱਤੇ, ਚੰਗਾ ਖਾਣ ਨੂੰ ਦਿੱਤਾ ਸਭ ਤੋਂ ਵੱਧ ਕੇ ਸਿੱਖਾਂ ਦੇ ਘਰ ਦਾ ਜਨਮ ਦਿੱਤਾ ਤੇ ਫੇਰ ਆਪਾਂ ਨੂੰ ਨੀਂਦ ਜਾ ਆਲਸ

ਆਵੇ ਤੇ ਇਕ ਇਕ ਪਲ ਸਿੱਖੀ ਪ੍ਰਚਾਰ ਵਾਸਤੇ ਨਾ ਲਾਈਏ ਤਾਂ ਆਪਾਂ ਨੂੰ ਜਿਉਣ ਦਾ ਹੱਕ ਨਹੀਂ ਹੈ।

ਆਪ ਦਿਨ ਵਿੱਚ ਜਿੰਨੀਆਂ ਜ਼ਿਆਦੀਆਂ ਕਥਾ ਕਰਦੇ ਤਾਂ ਬਹੁਤ ਖ਼ੁਸ਼ ਤੰਦਰੁਸਤ ਪ੍ਰਤੀਤ ਹੁੰਦੇ। ਸਫ਼ਰ ਕਰਦਿਆਂ ਹੀ ਸੀਟ ਤੇ ਲੰਮੇ ਪੈ ਕੇ ਆਪਣੀ ਨੀਂਦ ਪੂਰੀ ਕਰਦੇ ਸਨ। ਸਿਖੀ ਪ੍ਰਤੀ ਆਪ ਜੀ ਦੇ ਮਨ ਵਿੱਚ ਏਨੀ ਤਾਂਘ ਕਰਦੇ ਤੇ ਚਾਹੁੰਦੇ ਕਿ ਹਰੇਕ ਆਦਮੀ ਅੰਮ੍ਰਿਤ ਛਕ ਕੇ ਸਿੰਘ ਸੱਜ ਜਾਵੇ ਸਾਰੀ ਦੁਨੀਆਂ ਵਿੱਚ ਚਾਰੇ ਪਾਸੇ ਸਿੰਘ ਹੀ ਸਿੰਘ ਨਜਰ ਆਉਣ। ਆਪ ਜੀ ਦੇ ਪ੍ਰੋਗਰਾਮਾਂ ਦੀ ਬਹੁਤ ਜ਼ਿਆਦਾ ਮੰਗ ਸੀ। ਸੰਤ ਜੀ ਕਦੇ ਵੀ ਕਿਸੇ ਨੂੰ ਨਾਂਹ ਨਹੀਂ ਸਨ ਕਰਦੇ। ਗੁਰਦੁਆਰਾ ਨਾਭਾ ਸਾਹਿਬ ਵਿਖੇ ਸੰਤਾਂ ਦੀ ਸਿਹਤ ਬਹੁਤ ਢਿੱਲੀ ਹੋਣ ਕਾਰਨ ਸਿੰਘਾਂ ਨੇ ਫੜ ਕੇ ਪੌੜੀਆਂ ਚੜ੍ਹਾਇਆ ਪ੍ਰੰਤੂ ਰਾਤ ਦੇ ਦਸ ਵਜੇ ਚੰਡ੍ਹੀਗੜ੍ਹ ਦੀ ਸੰਗਤ ਨੇ ਆ ਕੇ ਕਿਹਾ ਕਿ ਮਹਾਂਪੁਰਸ਼ੋ ਦੀਵਾਨ ਸਜਿਆ ਹੈ ਆਪ ਜੀ ਜਰੂਰ ਚਲੋ ਭਾਵੇਂ ਦਸ ਮਿੰਟ ਹੀ ਬੋਲੋ, ਸਾਰੀ ਸੰਗਤ ਉਡੀਕ ਰਹੀ ਹੈ। ਸਿੰਘਾਂ ਦੇ ਰੋਕਣ ਤੇ ਵੀ ਆਪ ਜੀ ਨਾ ਰੁਕੇ ਤੇ ਚੰਡੀਗੜ੍ਹ ਸੈਕਟਰ ੧੯. ਡੀ ਵਿੱਚ ਗੱਜ-ਵੱਜ ਕੇ ਦੋ ਘੰਟ ਕਥਾ ਕੀਤੀ। ਕਈ ਵਾਰੀ ਇਕ ਇਕ ਦਿਨ ਵਿੱਚ ਅੱਠ-ਅੱਠ, ਨੌ-ਨੌ ਘੰਟੇ ਕਥਾ ਕਰਦੇ, ਨੀਂਦ ਦਾ ਨਾ ਵੀ ਨਾ ਲੈਣ ਦਿੰਦੇ। ਜਿਆਦਾ ਬੇਨਤੀਆਂ ਕਰਨ ਤੇ ਕਹਿੰਦੇ, "ਸਿੰਘੋ ! ਸਰੀਰਾਂ ਦਾ ਕੋਈ ਪਤਾ ਨਹੀਂ, ਰੱਜ-ਰੱਜ ਕੇ ਕੌਮ ਦੀ ਪ੍ਰਚਾਰ ਰਾਹੀਂ ਸੇਵਾ ਕਰਨੀ ਚਾਹੀਦੀ ਹੈ। ਦਸਵੇਂ ਪਾਤਸ਼ਾਹ ਦੀ ਕ੍ਰਿਪਾ ਨਾਲ ਸਿੰਘਾਂ ਦੇ ਘਰ ਜਨਮ ਹੋਵੇ ਤਾਂ ਆਪਾਂ ਸੌਂ ਕੇ ਰਾਤਾਂ ਲੰਘਾ ਦੀਏ ਆਪਣੇ ਵਾਸਤੇ ਲਾਹਨਤ ਹੈ। ਆਪ ਜੀ ਦਾ ਕਹਿਣਾ ਸੀ ਕਿ ਸਿੱਖੀ ਦੀ ਪ੍ਰਫੁੱਲਤਾ ਲਈ ਪ੍ਰਚਾਰਕਾਂ ਦਾ ਜੀਵਨ ਆਦਰਸ਼ਮਈ ਦੇ ਪੂਰਨ ਰਹਿਤਵਾਨ ਹੋਣਾ ਜਰੂਰੀ ਹੈ ਆਪ ਜੀ ਨੇ ਇਸ ਗੱਲ ਤੇ ਜੋਰ ਦਿੱਤਾ ਕਿ ਗੁਰੂ ਕੀ ਸਟੇਜ ਤੋਂ ਬੋਲਣਵਾਲਾ ਹਰ ਵਿਅਕਤੀ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਹੈ। ਤਖ਼ਤ ਸ੍ਰੀ ਪਟਨਾ ਸਾਹਿਬ ਜੀ ਦੇ ਪ੍ਰਬੰਧਕਾਂ ਨੂੰ ਪ੍ਰੇਰ ਕੇ ਇਸ ਸੰਬੰਧ ਵਿੱਚ ਇਕ ਹੁਕਮਨਾਮਾ ਵੀ ਜਾਰੀ ਕਰਵਾਇਆ। ਜਿਸ

ਨਾਲ ੩੬ ਢਾਡੀ ਜੱਥਿਆਂ ਅਤੇ ਕਈ ਪ੍ਰਚਾਰਕਾਂ ਨੇ ਅੰਮ੍ਰਿਤ-ਪਾਨ ਕੀਤਾ। ਆਪ ਜੀ ਨੇ ਪ੍ਰਸੰਨ ਹੋ ਕੇ ਉਪਰੋਕਤ ਜੱਥਿਆਂ ਨੂੰ ਸਿਰੋਪਾਉ ਦਿਤੇ। ੭ ਅਕਤੂਬਰ ੧੯੭੬ ਈਸਵੀ ਨੂੰ ਬੀੜ ਬਾਬਾ ਬੁੱਢਾ ਸਾਹਿਬ ਜੀ ਦੇ ਅਸਥਾਨ ਤੇ ਮਾਤਾ ਗੰਗਾ ਜੀ ਦੇ ਵਰ ਮੰਗਣ ਵਾਲੇ ਦਿਨ ਢਾਈ ਲੱਖ ਸੰਗਤ ਦੇ ਇਕੱਠ ਵਿੱਚ ਆਪ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸਿੱਖਾਂ ਦੀ ਸ਼ਹੀਦੀ ਦਾ ਇਤਿਹਾਸ ਸੁਣਾਇਆ। ਇਹ ਪ੍ਰਚਾਰ ਸੁਣ ਕੇ ਸੰਗਤਾਂ ਵਿਚੋਂ ਪੰਜ ਹਜਾਰ ਪ੍ਰਾਣੀਆਂ ਨੇ ਖੜੇ ਹੋ ਕੇ ਪ੍ਰਣ ਕੀਤਾ ਕਿ ਅਸੀਂ ਅੱਜ ਤੋਂ ਸ਼ਰਾਬ ਨਹੀਂ ਪੀਵਾਂਗੇ, ਕੇਸ ਦਾੜਾ ਨਹੀਂ ਮੁਨਾਵਾਂਗੇ। ਜਦੋਂ ਵੀ ਆਪ ਜੀ ਨੂੰ ਕੋਈ ਆਪਣੇ ਘਰ ਬੁਲਾਉਂਦਾ ਜੇਕਰ ਉਹ ਪਤਿਤ ਹੋਣ ਦਾੜੀ ਕੇਸ ਕਟਦੇ ਹੋਣ ਸ਼ਰਾਬ ਆਦਿ ਦੀ ਵਰਤੋਂ ਕਰਦੇ ਹੋਣ ਜਿਨਾਂ ਚਿਰ ਉਹ ਪ੍ਰਣ ਨਾ ਕਰਦੇ ਕਿ ਅਸੀਂ ਦਾੜਾ ਕੇਸ ਰੱਖਾਂਗੇ, ਸ਼ਰਾਬ ਛੱਡਾਂਗੇ ਤਦ ਤੱਕ ਉਨ੍ਹਾਂ ਦੇ ਘਰ ਨਾ ਜਾਂਦੇ ਨਾ ਹੀ ਘਰੋਂ ਕੋਈ ਚੀਜ ਵਸਤ ਛਕਦੇ। ਇਸੇ ਪ੍ਰਕਾਰ ਅਨੇਕਾਂ ਹੀ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸ਼ਰਾਬ ਛਡਾ ਕੇ ਦਾੜੇ-ਕੇਸ ਰਖਾ ਕੇ ਉਨ੍ਹਾਂ ਦੇ ਜੀਵਨ ਨੂੰ ਸਿੱਖੀ ਮਾਰਗ ਦੇ ਅਨੁਕੂਲ ਬਣਾਇਆ ਅਤੇ ਸਿੱਖ ਧਰਮ ਦੀ ਨੀਂਹ ਨੂੰ ਮਜਬੂਤ ਕੀਤਾ।

ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੩੦੦ ਸਾਲਾਂ ਸ਼ਹੀਦੀ ਦਿਵਸ ਦੇ ਸਬੰਧ ਵਿੱਚ ਕਈ ਸੰਸਥਾਵਾਂ ਨੇ ਕਾਲਜ, ਗੁਰਦੁਆਰੇ, ਹਸਪਤਾਲ, ਵੱਡੀਆਂ-ਵੱਡੀਆਂ ਇਮਾਰਤਾਂ ਬਣਾਈਆਂ ਪਰ ਸੰਤਾਂ ਨੇ ਕਿਹਾ ਕਿ ਸਿੱਖ ਧਰਮ ਵਿੱਚ ਪ੍ਰਚਾਰ ਦੀ ਬਹੁਤ ਘਾਟ ਹੈ। ਇਸ ਸੰਬੰਧ ਵਿੱਚ ਐਮਰਜੈਂਸੀ ਦੌਰਾਨ ਵੀ ੩੭ ਮਹਾਨ ਜਲੂਸ ਵੱਖ-ਵੱਖ ਥਾਵਾਂ ਤੋਂ ਕੱਢੇ ਜਿਨ੍ਹਾਂ ਵਿਚੋਂ ਰੋੜੇ, ਜਲਾਲਾਬਾਦ, ਕਾਦੀਆਂ, ਸਲਾਲਾ, ਨਾਰੰਗਵਾਲ, ਫਿਰੋਜ਼ਪੁਰ, ਧਰਮਕੋਟ, ਅਖਾੜਾ ਸੁਲਤਾਨਪੁਰ, ਖਡੂਰ ਸਾਹਿਬ, ਕਾਲੇਕੇ, ਪਾਨਾਗੜ੍ਹ, ਹੁਸ਼ਿਆਰਪੁਰ, ਬਲਾਚੌਰ, ਰਾਮਪੁਰ ਖੇੜਾ, ਗੁਰਦਾਸਪੁਰ ਤੇ ਫਰੀਦਕੋਟ। ੩੦੦ ਸਾਲਾਂ ਸ਼ਹੀਦੀ ਗੁਰਪੁਰਬ ਦੀ ਸਮਾਪਤੀ ਤੇ ਧੰਨਵਾਦੀ ਜਲੂਸ ਸੰਤ ਕਰਤਾਰ ਸਿੰਘ ਜੀ ਖਾਲਸਾ, ਸੰਤ ਸੇਵਾ ਸਿੰਘ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਲੋਕਲ ਕਮੇਟੀ ਬਾਬਾ ਬਕਾਲਾ, ਆਦਿ ਨੇ

ਮਿਲ ਕੇ ਗੁਰਦੁਆਰਾ ਬਾਬਾ ਬਕਾਲਾ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਤੱਕ (ਬਰਾਸਤਾ ਗੋਇੰਦਵਾਲ, ਤਰਨ ਤਾਰਨ) ਮਹਾਨ ਪਵਿਤ੍ਰ ਸ਼ਹੀਦੀ ਜਲੂਸ ਸ੍ਰੀ ਨਨਕਾਣਾ ਸਾਹਿਬ ਵਾਲੀ ਮਹਾਨ ਪਵਿੱਤਰ ਸ਼ਹੀਦੀ ਬੀੜ ਦੀ ਛਤਰ ਛਾਇਆ ਹੇਠ ਕੱਢਿਆ।

ਮਹਾਂਪੁਰਸ਼ਾਂ ਨੇ ਜੋ ੩੭ ਜਲੂਸ ਕੱਢੇ ਅਤੇ ਉਨ੍ਹਾਂ ਵਿੱਚ ਜੋ ਸਫਲਤਾ ਪ੍ਰਾਪਤ ਹੋਈ ਉਹ ਕਹਿਣ ਤੋਂ ਪਰੇ ਹੈ। ਇਕ-ਇਕ ਜਲੂਸ ਵਿੱਚ ਘੱਟ ਤੋਂ ਘੱਟ ੩੦੦ ਤੇ ਕਈਆਂ ਵਿੱਚ ੪੦੦ ਤੋਂ ਵੀ ਵੱਧ ਟਰੱਕ, ਬੱਸਾਂ, ਕਾਰਾਂ, ਜੀਪਾਂ, ਟਰੈਕਟਰ-ਟ੍ਰਾਲੀਆਂ ਸ਼ਾਮਲ ਹੁੰਦੇ ਸਨ। ਸਾਰੇ ਜਲੂਸਾਂ ਵਿੱਚ ਹਵਾਈ ਜਹਾਜ਼ ਫੁੱਲਾਂ ਦੀ ਵਰਖਾ ਕਰਦਾ ਸੀ। ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਸ਼ਾਮਲ ਹੁੰਦੀਆਂ ਸਨ ਹਰ ਜਲੂਸ ਤਕਰੀਬਨ ੧੦੦ ਕਿਲੋਮੀਟਰ ਲੰਮਾ ਹੁੰਦਾ ਸੀ। ੬੦-੭੦ ਪਿੰਡਾਂ ਵਿਚੋਂ ਦੀ ਜਲੂਸ ਲੰਘਦਾ ਸੀ। ਹਰ ਪਿੰਡ ਵਿੱਚ ਸਵਾਗਤੀ ਗੇਟ ਬਣਾ ਕੇ ਸੰਗਤਾਂ ਇਕੱਠੀਆਂ ਹੁੰਦੀਆਂ ਸਨ। ਖਾਲਸਾ ਜੀ ਹਰ ਪਿੰਡ ਵਿੱਚ ੧੫-੨੦ ਮਿੰਟ ਪ੍ਰਚਾਰ ਕਰਦੇ ਫਿਰ ਅੱਗੇ ਚਲਦੇ। ਸੰਗਤਾਂ ਪਾਸੋਂ ਬਾਹਵਾਂ ਖੜੀਆਂ ਕਰਵਾ ਕੇ ਇਹ ਪ੍ਰਣ ਕਰਵਾਇਆ ਜਾਂਦਾ ਕਿ ਅੱਜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਤੋਂ ਬਿਨਾਂ ਹੋਰ ਕਿਸੇ ਨੂੰ ਗੁਰੂ ਨਹੀਂ ਮੰਨਣਾ, ਦਾੜ੍ਹਾ ਕੇਸ ਨਹੀਂ ਮੁੰਨਣੇ। ਸ਼ਰਾਬ ਛੱਡਣ ਦੇ ਵੀ ਹਜਾਰਾਂ ਪ੍ਰਾਣੀਆਂ ਤੋਂ ਪ੍ਰਣ ਕਰਵਾਏ ਜਾਂਦੇ। ਖਾਲਸ ਜੀ ੧੫-੧੫ ਘੰਟੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਖੜ੍ਹੇ ਹੋ ਕੇ ਪ੍ਰਚਾਰ ਕਰਦੇ। ਹਰ ਪਿੰਡ ਦੀ ਸੰਗਤ ਪਾਸੋਂ ਇਹ ਨਾਹਰਾ ਲਵਾਇਆ ਜਾਂਦਾ :-

'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ'

ਜੋ ਕਿ ਸੰਗਤਾ ਗਜ ਵੱਜ ਕੇ ਬੜੀ ਚੜ੍ਹਦੀ ਕਲਾ ਵਿੱਚ ਪੜ੍ਹਦੀਆਂ। ੩੦੦ ਸਾਲਾਂ ਸ਼ਹੀਦੀ ਗੁਰਪੁਰਬ ਦੇ ਸੰਬੰਧ ਵਿੱਚ ਕੱਢੇ ਇਨ੍ਹਾਂ ਜਲੂਸਾਂ ਨੇ ਸਿੱਖ ਸੰਗਤਾਂ ਨੂੰ ਹਲੂਣ ਕੇ ਰੱਖ ਦਿੱਤਾ।

ਗੁਰਦਾਸਪੁਰ ਵਿਖੇ ਡੀ.ਸੀ. ਨਿਰੰਕਾਰੀ ਹੋਣ ਕਾਰਨ ਉਸ ਨੇ ਸਿੰਘਾਂ ਵਿੱਚ

ਕਾਫੀ ਦਹਿਸ਼ਤ ਫੈਲਾਈ। ਸੰਤਾਂ ਨੇ ਉਥੋਂ ਉਚੇਚਾ ਜਲੂਸ ਕੱਢਣ ਦਾ ਪ੍ਰੋਗਰਾਮ ਬਣਾਇਆ। ਜਲੂਸ ਤੋਂ ਪਹਿਲੀ ਰਾਤ ੧੦ ਵਜੇ ਇਕ ਪੁਲਿਸ ਅਫਸਰ ਸੰਤਾਂ ਪਾਸ ਇਕ ਸਰਕਾਰੀ ਖਤ ਲੈ ਕੇ ਆਇਆ ਕਿ ਸਵੇਰੇ ੯ ਵਜੇ ਵੱਡੀ ਸੜਕ ਵਿਹਲੀ ਹੋਣੀ ਚਾਹੀਦੀ ਹੈ। ਜਲੂਸ ਪਹਿਲਾਂ ਪਹਿਲਾਂ ਲੰਘਾ ਲਉ, ਕਿਉਂਕਿ ਕੇਂਦਰ ਅਤੇ ਪੰਜਾਬ ਸਰਕਾਰ ਦੇ ਮੰਤਰੀ ਆ ਰਹੇ ਹਨ ਤਾਂ ਮਹਾਂਪੁਰਸ਼ਾਂ ਨੇ ਉਤਰ ਦਿੱਤਾ ਕਿ ਦੋਹਾਂ ਮੰਤਰੀਆਂ ਨੂੰ ਕਹਿ ਦੇਵੋ ਕਿ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿੱਚ ਮਹਾਨ ਜਲੂਸ ਆ ਰਿਹਾ ਹੈ ਅਤੇ ਮੰਤਰੀ ਸੜਕ ਦੇ ਕਿਨਾਰੇ ਹੋ ਕੇ ਜੋੜਾ ਪਿਛਲੇ ਪਾਸੇ ਲਾਹ ਕੇ ਦੋਵੇਂ ਹੱਥ ਜੋੜ ਕੇ ਖਲੋ ਜਾਣ ਅਤੇ ਸੜਕ ਖਾਲੀ ਕਰ ਦੇਣ। ਇਹੋ ਜਿਹਾ ਢੁਕਵਾਂ ਉੱਤਰ ਐਮਰਜੈਂਸੀ ਵੇਲੇ ਸਰਕਾਰ ਨੂੰ ਦਿੱਤਾ ਸੀ।

'ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਚੈਰੀਟੇਬਲ ਹਸਪਤਾਲ' ਦਾ ਨੀਂਹ ਪੱਥਰ ਰੱਖਣ ਲਈ ਸੰਤਾਂ ਨੂੰ ਲੁਧਿਆਣੇ ਬੁਲਾਇਆ ਗਿਆ। ਮਹਾਂਪੁਰਸ਼ ਜਦ ਉਥੇ ਪਹੁੰਚੇ ਤਾਂ ੧੫-੨੦ ਪ੍ਰਬੰਧਕ ਸੱਜਣ ਦੀਵਾਨ ਵਿਚੋਂ ਉਠ ਕੇ ਸਿਹਰੇ ਲੈ ਕੇ ਸਵਾਗਤ ਕਰਨ ਲਈ ਆਏ ਤਾਂ ਮਹਾਂਪੁਰਸ਼ ਵਾਪਸ ਮੁੜ ਗਏ। ਮਗਰ ਜਾ ਕੇ ਪ੍ਰਬੰਧਕਾਂ ਨੇ ਜਦ ਕਾਰਨ ਪੁੱਛਿਆ ਤਾਂ ਸੰਤਾਂ ਨੇ ਉਤਰ ਦਿੱਤਾ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਾਜਰੀ ਵਿਚੋਂ ਉਠ ਕੇ ਕਿਸੇ ਇਕ ਵਿਅਕਤੀ ਦਾ ਸਤਿਕਾਰ ਕਰਨਾ ਸੱਚੇ ਪਾਤਸ਼ਾਹ ਜੀ ਦੇ ਸਤਿਕਾਰ ਵਿੱਚ ਬਹੁਤ ਵੱਡਾ ਫਰਕ ਪਾਉਣ ਵਾਲੀ ਗੱਲ ਹੈ ਤਾਂ ਸਾਰੇ ਪ੍ਰਬੰਧਕ ਸੱਜਣਾਂ ਨੇ ਮੁਆਫ਼ੀ ਮੰਗੀ ਅਤੇ ਮਹਾਂਪੁਰਸ਼ਾਂ ਨੇ ਉਹਨਾਂ ਸਾਰਿਆਂ ਨੂੰ ਦੀਵਾਨ ਵਿੱਚ ਵਾਪਸ ਭੇਜਿਆ। ਆਪ ਇੱਕਲੇ ਹੀ ਬਾਦ ਵਿੱਚ ਮੱਥਾ ਟੇਕਣ ਗਏ। ਆਪ ਜੀ ਨੇ ਦੀਵਾਨ ਵਿੱਚ ਸਾਰੀ ਸੰਗਤ ਨੂੰ ਦੱਸਿਆ ਕਿ ਅੱਗੇ ਵਾਸਤੇ ਭਾਵੇਂ ਕਿੱਡਾ ਵੀ ਵੱਡਾ ਕੋਈ ਮਹਾਤਮਾ ਜਾਂ ਲੀਡਰ ਕਿਉਂ ਨਾ ਆ ਜਾਵੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਹਜ਼ੂਰੀ ਵਿਚੋਂ ਉਠ ਕੇ ਉਸਦਾ ਸਤਿਕਾਰ ਨਹੀਂ ਕਰਨਾ। ਕਿਉਂਕਿ ਇਹ ਗੁਰਮਤਿ ਦੇ ਉਲਟ ਹੈ।

ਰਾਮ ਲੀਲਾ ਗਰਾਉਂਡ ਦਿੱਲੀ ਵਿਖੇ, 'ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ' ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਦੇ ਸਬੰਧ ਵਿੱਚ ੭ ਦਸੰਬਰ ੧੯੭੫ ਵਾਲੇ ਦਿਨ ਜਲੂਸ ਪੁੱਜਾ ਤਾਂ ੨੨ ਲੱਖ ਦੇ ਇਕੱਠ ਵਿੱਚ ਜਦੋਂ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਸਟੇਜ ਤੇ ਆਈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਸਭ ਨੇ ਸਟੇਜ ਤੋਂ ਉਠ ਕੇ ਸਵਾਗਤ ਕੀਤਾ। ਇਕੱਲੇ ਸੰਤ ਕਰਤਾਰ ਸਿੰਘ ਜੀ ਹੀ ਸਟੇਜ ਤੇ ਬੈਠੇ ਰਹੇ, ਸਟੇਜ ਤੇ ਹੀ ਇਸਦਾ ਜੋਰਦਾਰ ਸ਼ਬਦਾਂ ਵਿੱਚ ਖੰਡਨ ਕੀਤਾ। ਸਟੇਜ ਤੋਂ ਕੁਝ ਨੇਤਾਵਾਂ ਨੇ ਕਿਹਾ ਕਿ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਨੇ ਪੰਜਾਬ ਨਾਲ ਰਿਸ਼ਤੇਦਾਰੀ ਪਾਈ ਹੈ ਤਾਂ। ਇਸ ਤੋਂ ਬਾਅਦ ਪ੍ਰਧਾਨ ਮੰਤਰੀ ਦੇ ਬੋਲਦੇ ਹੋਏ ਕਿਹਾ, ਦਿੱਲੀ ਦੇ ਤਖ਼ਤ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੂੰ ਸ਼ਹੀਦ ਕੀਤਾ ਸੀ ਉਹ ਦਿੱਲੀ ਦਾ ਤਖ਼ਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਨਮਸਕਾਰ ਕਰ ਰਿਹਾ ਹੈ। ਜਿਸ ਦਿੱਲੀ ਦੇ ਤਖ਼ਤ ਤੋਂ ਸਿਖਾਂ ਵਿਰੁੱਧ ਫਤਵੇ ਦਿੱਤੇ ਜਾਂਦੇ ਸਨ ਉਹੋ ਤਖਤ ਅੱਜ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾ ਵਿੱਚ ਸੀਸ ਝੁਕ ਰਿਹਾ ਹੈ।

ਸੰਤਾਂ ਦੇ ਬੋਲਣ ਦਾ ਸਮਾਂ ਪ੍ਰਧਾਨ ਮੰਤ੍ਰੀ ਸ੍ਰੀ ਮਤੀ ਇੰਦਰਾ ਗਾਂਧੀ ਤੋਂ ਬਾਅਦ ਸੀ।

'ਸਿਰ ਜਾਵੇ ਤਾਂ ਜਾਵੇ ਮੇਰਾ ਸਿਖੀ ਸਿਦਕ ਨਾ ਜਾਵੇ'

ਇਸ ਨਾਹਰੇ ਤੇ ਪਰਚਾਰ ਸ਼ੁਰੂ ਕੀਤਾ। "ਪਹਿਲਾਂ ਰਾਜਪੂਤ ਰਾਜੇ ਧੀਆਂ ਦੇ ਕੇ ਨਿਆਜਾ ਪ੍ਰਾਪਤ ਕਰਦੇ ਸਨ ਅੱਜ ਸਾਨੂੰ ਸਿੱਖਾਂ ਨੂੰ ਲਾਹਨਤ ਹੈ ਜੇ ਅਸੀਂ ਉਹਨਾਂ ਦੀ ਰੀਸ ਕਰੀਏ। ਇਸ ਲਈ ਮੋਨੇ ਪਤਿਤ ਵੱਲ ਕਿਸੇ ਸਿੱਖ ਨੂੰ ਬੀਬੀ ਦਾ ਰਿਸ਼ਤਾ ਨਹੀਂ ਕਰਨਾ ਚਾਹੀਦਾ ਅਤੇ ਰਹਿਤਨਾਮੇ ਦੇ ਬਚਨ ਕਹੇ :

'ਕੰਨਿਆਂ ਦੇਵੇ ਸਿੱਖ ਕੋ ਲੇਵੇ ਨਹ ਕਿਛ ਦਾਮ।
ਸੋਈ ਮੇਰਾ ਸਿੰਘ ਹੈ ਪਹੁੰਚੇ ਮੇਰੇ ਧਾਮ।'

ਦੂਸਰੀ ਗੱਲ ਦਾ ਉਤਰ ਦਿੰਦੇ ਹੋਏ ਸੰਤਾਂ ਨੇ ਕਿਹਾ, "ਅਸੀਂ ਇੰਦਰਾ ਗਾਂਧੀ ਨੂੰ ਪੁੱਛਣਾ ਚਾਹੁੰਦੇ ਹਾਂ ਕਿ ਤੁਹਾਨੂੰ ਦਿੱਲੀ ਦਾ ਤਖ਼ਤ ਦੁਆਇਆ ਕਿਸ ਨੇ ਹੈ? ਜੇਕਰ ਤੁਸੀਂ ਗੁਰੂ ਤੇਗ ਬਹਾਦਰ ਜੀ ਨੂੰ ਸੀਸ ਨਿਵਾਉਣ ਆਏ ਹੋਏ ਹੋ ਤਾਂ ਤੁਸੀਂ ਕੋਈ ਅਹਿਸਾਨ ਨਹੀਂ ਕੀਤਾ। ਜੇਕਰ ਗੁਰੂ ਸਾਹਿਬ ਸ਼ਹਾਦਤ ਨਾ ਦਿੰਦੇ ਤਾਂ ਇਸ ਤਖ਼ਤ ਦਾ ਮਾਲਕ ਕੋਈ ਸੁੰਨਤ ਵਾਲਾ ਹੋਣਾ ਸੀ ਤਾਂ ਸਾਰੇ ਪਾਸੇ ਸਲਾਮਾਂ ਲੈਕਮ ਹੋਣੀ ਸੀ ਤੇ ਬੀਬੀ ਜੀ ਆਪ ਨੇ ਵੀ ਕਿਸੇ ਬੁਰਕੇ ਵਿੱਚ ਹੋਣਾ ਸੀ।"

"ਜਿਤਨੇ ਰੋਮ ਹਨ ਪ੍ਰਧਾਨ ਮੰਤਰੀ ਉਤਨੀ ਵਾਰੀ ਆਪਣਾ ਸਿਰ ਵੱਢ ਕੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਹਾਜਰ ਕਰਨ ਤਾਂ ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਦਾ ਕਰਜਾ ਨਹੀਂ ਉਤਾਰ ਸਕਦੇ। ਕਿੰਨਾ ਵੀ ਵੱਡਾ ਪ੍ਰਧਾਨ ਮੰਤਰੀ ਕਿਉਂ ਨਾ ਹੋਵੇ ਸਾਡੇ ਗੁਰੂ ਸਾਹਿਬ ਤੋਂ ਵੱਡਾ ਨਹੀਂ ਬਲਕਿ ਉਹ ਸਾਡੇ ਇਸਟ ਜਗਦੀ-ਜੋਤਿ ਦਸਾਂ ਪਾਤਸ਼ਾਹੀਆਂ ਦੇ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਸੀਸ ਨਿਵਾਵੇ, ਨਾ ਕਿ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿੱਚ ਆਪਾਂ ਉਠ ਕੇ ਉਸ ਦਾ ਸੁਆਗਤ ਕਰੀਏ।" ਸੰਤਾ ਦੇ ਇਹ ਬਚਨ ਸੁਣ ਕੇ ਸਾਰੇ ਪਾਸੇ ਜੈਕਾਰਿਆਂ ਦੀ ਗੂੰਜ ਉਠੀ।

ਸੰਤ ਕਰਤਾਰ ਸਿੰਘ ਜੀ ਖਾਲਸਾ ਵੱਲੋਂ ਬੋਲੇ ਗਏ ਸੱਚੇ ਬਚਨ ਹੀ ਅਸਲ ਵਿੱਚ ਦਮਦਮੀ ਟਕਸਾਲ ਜਥਾ ਭਿੰਡਰਾਂ ਅਤੇ ਸ੍ਰੀ ਮਤੀ ਇੰਦਰਾ ਗਾਂਧੀ ਵਿਚਕਾਰ ਝਗੜੇ ਦਾ ਮੁਢ ਬੰਨ ਗਏ। ਇਨ੍ਹਾਂ ਤੱਥਾਂ ਦੀ ਦ੍ਰਿਸ਼ਟੀ ਵਿੱਚ ਜੇਕਰ ਪ੍ਰਧਾਨ ਮੰਤਰੀ ਐਮਰਜੈਂਸੀ ਦੌਰਾਨ ਸੰਤ ਕਰਤਾਰ ਸਿੰਘ ਜੀ ਖਾਲਸਾ ਨੂੰ ਹੱਥ ਨਹੀਂ ਸੀ ਪਾ ਸਕੇ ਤਾਂ ਇਸ ਦਾ ਕਾਰਨ ਪੰਜਾਬ ਵਿੱਚ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਦਾ ਹੋਣਾ ਸੀ। ਸੰਜੇ ਗਾਂਧੀ ਨੇ ਗਿਆਨੀ ਜੈਲ ਸਿੰਘ ਨੂੰ ਕਿਹਾ ਕਿ ਇਸ ਸਾਧ ਨੂੰ ਫੜ ਕੇ ਅੰਦਰ ਕਰ। ਤਾਂ ਜ਼ੈਲ ਸਿੰਘ ਨੇ ਉਤਰ ਦਿੱਤਾ ਕਿ ਜੇਕਰ ਇਹਨਾਂ ਨੂੰ ਫੜਨਾ ਹੈ ਤਾਂ ਘੱਟੋ-ਘੱਟ ਡੇਢ-ਦੋ ਲੱਖ ਬੰਦੇ ਨੂੰ ਫੜਨ ਦਾ ਪ੍ਰਬੰਧ ਕਰਨਾ ਪਵੇਗਾ। ਗਿਆਨੀ ਜੈਲ ਸਿੰਘ ਸਮਝਦਾ ਸੀ ਕਿ ਜੱਥਾ ਭਿੰਡਰਾਂ ਕੋਈ ਸੌ-ਦੋ ਸੌ ਵਿਅਕਤੀਆਂ

ਦਾ ਟੋਲਾ ਨਹੀਂ ਸਗੋਂ ਇਹ ਸਮੁੱਚੇ ਸਿੱਖ ਪੰਥ ਦੀ ਚਲਦੀ-ਫਿਰਦੀ ਯੂਨੀਵਰਸਿਟੀ ਦਮਦਮੀ ਟਕਸਾਲ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਮਹਾਰਾਜ ਜੀ ਦੇ ਸਤਿਕਾਰ ਵਿਰੁੱਧ ਜੇ ਕੋਈ ਪ੍ਰਚਾਰ ਕਰਦਾ ਤਾਂ ਆਪ ਜੀ ਬਰਦਾਸ਼ਤ ਨਹੀਂ ਸਨ ਕਰਦੇ ਨਕਲੀ ਨਿਰੰਕਾਰੀਆਂ ਵਲੋਂ 'ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਾਸਤੇ ਕੁਝ ਕੋਝੇ ਲਫਜ ਵਰਤਣ ਤੇ ਉਨ੍ਹਾਂ ਦੇ ਦੰਭੀ-ਪਖੰਡੀ ਗੁਰੂ ਨੂੰ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਨਾ ਆਉਣ ਦਿੱਤਾ ਗਿਆ। ਜ਼ਿਲ੍ਹਾ ਹੁਸ਼ਿਆਰਪੁਰ ਦੇ ਜਲੂਸ ਵਿੱਚ ਇਕ ਮੰਤਰੀ ਜੋ ਆਪਣੀ ਕਾਰ ਅੱਗੇ ਲਾਉਣਾ ਚਾਹੁੰਦਾ ਸੀ ਆਪ ਜੀ ਨੇ ਉਸ ਨੂੰ ਜੋਰਦਾਰ ਸ਼ਬਦਾਂ ਵਿੱਚ ਤਾੜਨਾ ਕੀਤੀ ਅਤੇ ਕਿਹਾ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸਵਾਰੀ ਤੋਂ ਪਿਛੋਂ ਮਹਾਤਮਾਂ ਦੀਆਂ ਕਾਰੇਂ ਅਤੇ ਉਸ ਤੋਂ ਬਾਅਦ ਵਿੱਚ ਦੂਜੀਆਂ ਕਾਰਾਂ ਲੱਗਣਗੀਆਂ। ਆਪ ਜੀ ਵਿੱਚ ਇਤਨੀ ਨਿਡਰਤਾ ਤੇ ਨਿਰਭੈਤਾ ਸੀ। ਗਿਆਨੀ ਜ਼ੈਲ ਸਿੰਘ ਦੇ ਮੁੱਖ ਮੰਤਰੀ ਬਨਣ ਨਾਲ ਨਕਲੀ ਨਿਰੰਕਾਰੀਆਂ ਨੂੰ ਹੋਰ ਉਤਸ਼ਾਹ ਮਿਲਿਆ। ਇਸ ਨੇ ਹਰਦੇਵ ਸਿੰਘ ਛੀਨਾ ਨਕਲੀ ਨਿਰੰਕਾਰੀ ਨੂੰ ਮੁੱਖ ਸਕੱਤਰ ਬਣਾਇਆ। ਇਸਦੇ ਰਸੂਖ ਨਾਲ ਅਮਰੀਕ ਸਿੰਘ, ਮਲਕੀਤ ਸਿੰਘ ਕੈਲੇ, ਨਿਰੰਜਨ ਸਿੰਘ (ਸਾਰੇ ਆਈ.ਏ.ਐਸ) ਉਚੇ ਅਹੁਦੇ ਲੈਣ ਵਿੱਚ ਸਫ਼ਲ ਹੋ ਗਏ। ਜਿਸਦੇ ਇਵਜ ਵਜੋਂ ਰਵਾਇਤੀ 'ਸਰਕਾਰੀ ਝੋਲੀ ਚੁਕ' ਵਰਗ ਦੇ ਲੋਕ ਨਿਰੰਕਾਰੀਆਂ ਵੱਲ ਖਿੱਚੇ ਗਏ। ਇਹ ਥਾਂ-ਥਾਂ ਆਪਣੇ ਸਮਾਗਮ ਕਰਨ ਲੱਗੇ। ਇਸੇ ਤਰ੍ਹਾਂ ਦਾ ਇਕ ਸਮਾਗਮ ਪੱਟੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ੧੯੭੨ ਈਸਵੀ ਨੂੰ ਕੀਤਾ। ਜਿਥੇ ਪੱਟੀ ਦੇ ਨਿਰੰਕਾਰੀ ਮੰਡਲ ਦਾ ਮੁਖੀ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ' ਵਾਂਗ ਬਾਣਾ ਪਾ ਕੇ ਸਿਰ ਤੇ ਛਤਰ ਝੁਲਵਾ ਕੇ ਸੁਨਹਿਰੀ ਪਾਲਕੀ ਵਿੱਚ ਬੈਠਾ ਨਾਲ ਹੀ ਉਸ ਨੇ ਆਪਣੇ ਪੰਜ ਚੇਲਿਆਂ ਨੂੰ ਜੋ ਦਾੜੀ ਕੇਸਾਂ ਦੀ ਬੇ-ਅਦਬੀ ਕਰਦੇ ਸਨ ਪੰਜ ਪਿਆਰੇ ਕਹਿ ਕੇ ਸਨਮਾਨਿਆਂ। ਇਸ ਸਮੇਂ ਸੰਤ ਕਰਤਾਰ ਸਿੰਘ ਜੀ ਖਾਲਸਾ ਪੱਟੀ ਦੇ ਗੁਰਦੁਆਰਾ ਭੱਠ ਸਾਹਿਬ ਵਿੱਚ ਠਹਿਰੇ ਹੋਏ ਸਨ। ਸੰਤਾਂ ਨੂੰ

ਜਦ ਇਸ ਘਟਨਾ ਦਾ ਪਤਾ ਲੱਗਾ। ਤਾਂ ਆਪ ਨੇ ਜੱਥੇ ਦੇ ਸਿੰਘਾਂ ਨੂੰ ਕਿਹਾ ਕਿ ਉਸ ਪਾਖੰਡੀ ਨਰਕਧਾਰੀਏ ਨੂੰ ਚੁੱਕ ਲਿਆਉ। ਜਦੋਂ ਸਿੰਘਾਂ ਨੇ ਇਸ ਬਹੁਰੂਪੀਏ ਨੂੰ ਚੁੱਕ ਕੇ ਸੰਤਾਂ ਸਾਹਮਣੇ ਪੇਸ਼ ਕੀਤਾ ਤਾਂ ਉਸ ਨੇ ਮੰਨਿਆ ਕਿ ਮੈਨੂੰ ਨਕਲੀ ਨਿਰੰਕਾਰੀ ਮੰਡਲ ਦੇ ਮੁਖੀ ਗੁਰਬਚਨ ਸਿੰਘ ਨੇ ਇਹ ਸਮਾਗਮ ਕਰਨ ਲਈ ਪੰਜ ਹਜਾਰ ਰੁਪਏ ਦਿੱਤੇ ਸਨ ਅਤੇ ਇਤਨੇ ਹੀ ਪੈਸੇ ਹੋਰ ਦੇਣ ਲਈ ਵਾਅਦਾ ਕੀਤਾ ਸੀ। ਇਸ ਸਮਾਗਮ ਵਿੱਚ ਉਸ ਨੇ ਆਪ ਆਉਣਾ ਸੀ ਜਦੋਂ ਉਸ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਡਰਦਾ ਰਸਤੇ ਵਿੱਚੋਂ ਹੀ ਮੁੜ ਗਿਆ। ਇਸ ਨਕਲੀ ਬਹੁਰੂਪੀਏ ਵਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਰਾਬਰੀ ਕਰਨ ਦੇ ਦੋਸ਼ ਵਿੱਚ ਸੰਗਤਾਂ ਦੇ ਸਾਹਮਣੇ ਮੂੰਹ ਕਾਲਾ ਕੀਤਾ ਗਿਆ। ਸੁਨਹਿਰੀ ਪਾਲਕੀ ਚੌਰ ਅਤੇ ਛਤਰ ਗੁਰਦੁਆਰਾ ਭੱਠ ਸਾਹਿਬ ਦੀ ਭੇਟਾ ਕਰ ਦਿੱਤੇ। ਨਕਧਾਰੀਆਂ ਵਿੱਚ ਭਿੰਡਰਾਂ ਵਾਲੇ ਜੱਥੇ ਵਲੋਂ ਇਸ ਦਲੇਰ ਭਰਪੂਰੀ ਕਾਰਵਾਈ ਨਾਲ ਬਹੁਤ ਘਬਰਾਹਟ ਫੈਲ ਗਈ।

ਸੰਤ ਕਰਤਾਰ ਸਿੰਘ ਜੀ ਨੇ ੮ ਸਾਲ ਦਮਦਮੀ ਟਕਸਾਲ ਦੇ ਮੁਖੀ ਦੇ ਰੂਪ ਵਿੱਚ ਥਾਂ-ਥਾਂ ਵਿਚਰ ਕੇ ਗੁਰਮਤਿ ਦਾ ਬਹੁਤ ਭਾਰੀ ਪ੍ਰਚਾਰ ਕੀਤਾ ੩ ਅਗਸਤ ੧੯੭੭ ਨੂੰ ਆਪ ਜੀ ਜਦੋਂ ਪਿੰਡ ਮਲਸੀਹਾਂ (ਜਲੰਧਰ) ਤੋਂ ਸੋਲਨ ਨੂੰ ਜਾ ਰਹੇ ਸਨ ਤਾਂ ਅੱਡਾ ਹੁਸੈਨਪੁਰ (ਨੇੜੇ ਲੁਧਿਆਣਾ) ਦੇ ਸਾਹਮਣੇ ਆਪ ਜੀ ਦੀ ਕਾਰ ਦਰੱਖਤ ਵਿੱਚ ਜਾ ਵੱਜੀ ਜਿਥੇ ਆਪ ਜੀ ਸਖ਼ਤ ਜ਼ਖਮੀ ਹੋ ਗਏ। ਆਪ ਜੀ ਨੂੰ ਲੁਧਿਆਣਾ ਦੇ ਸੀ.ਐਮ.ਸੀ. ਹਸਪਤਾਲ ਵਿੱਚ ਦਾਖ਼ਲ ਕਰਵਾਇਆ ਗਿਆ। ਜਿਥੇ ਆਪ ਜੀ ੧੬ ਅਗਸਤ ੧੯੭੭ ਈਸਵੀ, ਮੁਤਾਬਿਕ ੧ ਭਾਦਰੋਂ ੨੦੩੪ ਬਿਕ੍ਰਮੀ ਨੂੰ ਸੱਚਖੰਡ ਜਾ ਬਿਰਾਜੇ। ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਵਿਖੇ ੨ ਭਾਦਰੋਂ (੨੧ ਅਗਸਤ) ਨੂੰ ਆਪ ਜੀ ਦਾ ਸਸਕਾਰ ਕੀਤਾ ਗਿਆ। ਜਿਥੇ ਆਪ ਜੀ ਦਾ ਸਸਕਾਰ ਕੀਤਾ ਗਿਆ ਉਥੇ ਹੁਣ ਸੰਤਾਂ ਦੀ ਯਾਦ ਵਿੱਚ ਛੋਟਾ ਨਿਸ਼ਾਨ ਸਾਹਿਬ ਸੁਸ਼ੋਭਿਤ ਹੈ। ਆਪ ਜੀ ਦੀ ਯਾਦ ਵਿੱਚ ੧-੨ ਭਾਦਰੋਂ ਨੂੰ ਹਰ ਸਾਲ ਗੁਰਦੁਆਰਾ ਸਾਹਿਬ ਵਿਖੇ ਬਰਸੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ।

# 'ਸੰਤ ਜਰਨੈਲ ਸਿੰਘ ਜੀ ਖਾਲਸਾ'

ਵੀਹਵੀਂ ਸਦੀ ਦੇ ਮਹਾਨ ਜਰਨੈਲ, ਸਿੱਖ ਨੌਜਵਾਨਾਂ ਦੇ ਦਿਲਾਂ ਦੀ ਧੜਕਣ, ਮਹਿਨਾਜ ਹਸਤੀ, ਪੰਥ ਦੇ ਰੂਹੇ ਰਵਾਂ ਸੰਤ ਜਰਨੈਲ ਸਿੰਘ ਜੀ ਖਾਲਸਾ ਦਾ ਜਨਮ ੧੯੪੭ ਈਸਵੀ ਨੂੰ ਪਿੰਡ ਰੋਡੇ ਜ਼ਿਲ੍ਹਾ ਫਰੀਦਕੋਟ ਵਿੱਚ ਬਾਬਾ ਜੁਗਿੰਦਰ ਸਿੰਘ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਹੋਇਆ। ਬਾਬਾ ਜੁਗਿੰਦਰ ਸਿੰਘ ਜੀ ਗੁਰੂ ਘਰ ਦੇ ਅਨਿਨ ਸੇਵਕ ਸਨ। ਆਪ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲੇ, ਸੰਤ ਬਾਬਾ ਗੁਰਬਚਨ ਸਿੰਘ ਜੀ ਖਾਲਸਾ ਅਤੇ ਸੰਤ ਕ੍ਰਿਪਾਲ ਸਿੰਘ ਰੋਡੇ ਜੀ ਦੇ ਨਿਕਟਵਰਤੀ ਸਿੰਘਾਂ ਵਿਚੋਂ ਸਨ ਤੇ ਪੰਥ ਲਈ ਹਰ ਸਮੇਂ ਕੁਰਬਾਨੀ ਕਰਨ ਲਈ ਤੱਤਪਰ ਰਹਿੰਦੇ। ਸ਼੍ਰੋਮਣੀ ਅਕਾਲੀ ਦਲ ਵਲੋਂ ਲਾਏ ਹਰ ਮੋਰਚੇ ਵਿੱਚ ਨਿਸ਼ਕਾਮ ਭਾਵਨਾ ਨਾਲ ਵੱਧ ਚੜ੍ਹ ਕੇ ਹਿੱਸਾ ਲੈਂਦੇ ਆਪ ਜੀ ਦੇ ਸੱਤ ਸਪੁੱਤਰਾਂ ਵਿਚੋਂ ਭਾਈ ਜਗੀਰ ਸਿੰਘ, ਭਾਈ ਜਗਜੀਤ ਸਿੰਘ, ਕੈਪਟਨ ਹਰਚਰਨ ਸਿੰਘ, ਭਾਈ ਜੁਗਰਾਜ ਸਿੰਘ, ਭਾਈ ਹਰਜੀਤ ਸਿੰਘ ਅਤੇ ਭਾਈ ਵੀਰ ਸਿੰਘ ਵਿਚੋਂ ਸਭ ਤੋਂ ਛੋਟੇ ਸੰਤ ਜਰਨੈਲ ਸਿੰਘ ਜੀ ਹਨ। ਇਨ੍ਹਾਂ ਦੀ ਛੋਟੀ ਭੈਣ ਬੀਬੀ ਮਨਜੀਤ ਕੌਰ ਹੈ।

ਸੰਤ ਜਰਨੈਲ ਸਿੰਘ ਜੀ ਨੇ ਮੁੱਢਲੀ ਵਿਦਿਆ ਗੌਰਮਿੰਟ ਪ੍ਰਾਇਮਰੀ ਸਕੂਲ ਬਸਤੀ ਗੁਰੂ ਪੁਰ (ਕੋਠੇ) ਵਿੱਚੋਂ ਪੰਜਵੀਂ ਜਮਾਤ ਦਾ ਇਮਤਿਹਾਨ ਪਾਸ ਕਰਕੇ ਕੀਤੀ। ਆਪ ਜੀ ਨੇ ਪੌਣੇ ਪੰਜ ਸਾਲ ਦੀ ਉਮਰ ਵਿੱਚ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਨਿਤਨੇਮ ਵਿੱਚ ਪ੍ਰਪੱਕ ਰਹਿਣਾ ਆਪਣੇ ਜੀਵਨ ਦਾ ਮੁੱਖ ਨਿਸ਼ਾਨਾ ਬਣਾ ਲਿਆ। ਹਰ ਰੋਜ਼ ੧੧੦ ਪਾਠ ਜਪੁਜੀ ਸਾਹਿਬ ਦੇ ਅਤੇ ਪੰਜ ਗ੍ਰੰਥੀ ਦਾ ਨਿਤਨੇਮ ਹੱਲ ਵਾਹੁੰਦਿਆਂ ਹੀ ਕਰ ਲੈਂਦੇ ਸਨ। ਆਪ ਜੀ ਗਿਆਰਾਂ ਸਾਲ ਪਿੰਡ ਵਿੱਚ ਖੇਤੀ ਕਰਦੇ ਅਤੇ ਸਿਮਰਨ ਅਭਿਆਸ ਵਿੱਚ ਲਿਵਲੀਨ ਰਹੇ। ਸੰਤ ਜਰਨੈਲ ਸਿੰਘ ਜੀ ਦੀ ਸੰਸਾਰਕ ਵਿੱਦਿਆ ਭਾਵੇਂ ਘੱਟ ਹੋਣ ਤੇ ਵੀ ਯਾਦ ਸ਼ਕਤੀ ਹੈਰਾਨ ਕਰ ਦੇਣ ਵਾਲੀ ਹੈ। ਸੰਤਾਂ ਨੇ ਦੱਖਣੀ ਓਅੰਕਾਰ ਇਕ ਦਿਨ ਵਿੱਚ 'ਸੁਖਮਨੀ ਸਾਹਿਬ' ੧੩

ਦਿਨਾਂ ਵਿੱਚ, 'ਸਿਧ ਗੋਸਟਿ' ਇਕ ਦਿਨ ਵਿੱਚ ਅਤੇ 'ਆਸਾ ਦੀ ਵਾਰ' ੮ ਘੰਟੇ ਵਿੱਚ, ਬਾਣੀਆਂ ਕੰਠ ਕੀਤੀਆਂ।

ਸੰਤ ਗੁਰਬਚਨ ਸਿੰਘ ਜੀ ਖਾਲਸਾ ਹਰ ਸਾਲ ਦੀ ਤਰ੍ਹਾਂ ਜਦ ਪਿੰਡ ਰੋਡੇ ਪਹੁੰਚੇ ਤਾਂ ਆਪ ਜੀ ਨੇ ਬਾਬਾ ਜੁਗਿੰਦਰ ਸਿੰਘ ਜੀ ਨੂੰ ਸੱਦਿਆ ਅਤੇ ਪੁੱਛਿਆ, 'ਤੁਹਾਡੇ ਕਿੰਨੇ ਪੁੱਤਰ ਹਨ।' ਬਾਬਾ ਜੁਗਿੰਦਰ ਸਿੰਘ ਨੇ ਉਤਰ ਦਿੱਤਾ ਕਿ ਮੇਰੇ 'ਸੱਤ' ਪੁੱਤਰ ਹਨ। ਖਾਲਸਾ ਜੀ ਨੇ ਕਿਹਾ ਕਿ ਉਨ੍ਹਾਂ ਵਿਚੋਂ ਇਕ ਸਾਨੂੰ ਦੇ ਦਿਉ। ਬਾਬਾ ਜੁਗਿੰਦਰ ਸਿੰਘ ਜੀ ਨੇ ਬਿਨਾਂ ਕਿਸੇ ਦੇਰੀ ਦੇ ਸਾਰੇ ਪੁੱਤਰ ਖਾਲਸਾ ਜੀ ਦੇ ਸਾਹਮਣੇ ਲੈ ਆਂਦੇ ਅਤੇ ਕਿਹਾ ਕਿ ਮੇਰੇ ਲਈ ਤਾਂ ਸਾਰੇ ਇਕੋ ਜਿਹੇ ਹਨ, ਆਪ ਜੀ ਨੂੰ ਜਿਹੜਾ ਚਾਹੀਦਾ ਹੈ ਲੈ ਜਾਵੋ। ਖਾਲਸਾ ਜੀ ਨੇ (ਸੰਤ) ਜਰਨੈਲ ਸਿੰਘ ਤੇ ਹੀ ਆਪਣਾ ਹੱਥ ਧਰਿਆ। ਇਸ ਤਰ੍ਹਾਂ ਸੰਤ ਜਰਨੈਲ ਸਿੰਘ ੧੯੬੪ ਈਸਵੀ ਵਿੱਚ ਪੱਕੇ ਤੌਰ ਤੇ ਦਮਦਮੀ ਟਕਸਾਲ ਜਥਾ ਭਿੰਡਰਾਂ ਵਿੱਚ ਸ਼ਾਮਲ ਹੋ ਗਏ ਅਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਪਾਸੋਂ ਬ੍ਰਹਮ ਵਿਦਿਆ ਪ੍ਰਾਪਤ ਕੀਤੀ। ਇਕ ਸਾਲ ਵਿੱਚ ਹੀ ਆਪ ਜੀ ਗੁਰਬਾਣੀ ਦਾ ਸ਼ੁਧ ਉਚਾਰਨ, ਗੁਰ ਇਤਿਹਾਸ ਤੇ ਗੁਰਮੁਖ ਦਰਸ਼ਨ ਵਿੱਚ ਪ੍ਰਪੱਕ ਹੋ ਗਏ। ਇਕ ਸਾਲ ਦੀ ਸੰਪ੍ਰਦਾਈ ਸਿੱਖਿਆ ਪਿਛੋਂ ਸੰਤ ਗੁਰਬਚਨ ਸਿੰਘ ਜੀ ਨੇ ਆਪ ਨੂੰ ਘਰ ਜਾਣ ਦੀ ਆਗਿਆ ਦਿੱਤੀ।

ਆਪ ਜੀ ਦਾ ਅਨੰਦ ਕਾਰਜ ੧੯੬੬ ਈਸਵੀ ਨੂੰ ਪਿੰਡ ਬਿਲਾਸਪੁਰ ਵਿੱਚ ਸਰਦਾਰ ਸੁੱਚਾ ਸਿੰਘ ਦੀ ਲੜਕੀ ਬੀਬੀ ਪ੍ਰੀਤਮ ਕੌਰ ਨਾਲ ਹੋਇਆ ਆਪ ਜੀ ਦੇ ਦੋ ਸਪੁੱਤਰ ਈਸਰ ਸਿੰਘ ੧੯੭੧ ਈਸਵੀ ਅਤੇ ਇੰਦਰਜੀਤ ਸਿੰਘ ੧੯੭੫ ਈਸਵੀ ਵਿੱਚ ਹੋਏ।

ਸੰਤ ਗਿਆਨੀ ਕਰਤਾਰ ਸਿੰਘ ਖਾਲਸਾ ਜੀ ਦੇ ੧੬-੮-੧੯੭੭ ਨੂੰ ਸੱਚਖੰਡ ਗਮਨ ਕਰ ਜਾਣ ਉਪਰੰਤ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਨੂੰ ਦਮਦਮੀ ਟਕਸਾਲ ਦੀ ਸੇਵਾ ਸੌਂਪੀ ਗਈ। ਮੌਜੂਦਾ ਕਾਰਜਕਾਰੀ ਮੁੱਖੀ ਸੰਤ ਬਾਬਾ ਠਾਕੁਰ ਸਿੰਘ ਜੀ ਨੇ ਸੰਤਾਂ ਦੇ ਸੀਸ ਤੇ ਦਸਤਾਰ ਸਜਾਈ। ਇਸ ਪਿਛੋਂ ਤਖ਼ਤ ਸ੍ਰੀ ਪਟਨਾ ਸਾਹਿਬ ਜੀ ਦੇ ਜੱਥੇਦਾਰ ਭਾਈ ਮਾਨ ਸਿੰਘ ਜੀ ਨੇ ਤਖ਼ਤ ਸ੍ਰੀ ਪਟਨਾ ਸਾਹਿਬ ਵਲੋਂ ਸਿਰੋਪਾਉ

ਸੰਤਾਂ ਦੇ ਸੀਸ ਤੇ ਸਜਾਇਆ। ਗੁਰਦੁਆਰਾ ਸਾਹਿਬ ਵਿਖੇ ਜਥੇਦਾਰ ਮਾਨ ਸਿੰਘ ਜੀ ਨੇ ਆਪ ਅਰਦਾਸ ਕੀਤੀ, ਚਲ ਰਹੇ 'ਸ੍ਰੀ ਅਖੰਡ ਪਾਠ ਸਾਹਿਬ' ਵਿੱਚੋਂ 'ਹੁਕਮਨਾਮਾ' ਆਇਆ :–

"ਗੁਰ ਸੇਵਾ ਤੇ ਨਾਮੇ ਲਾਗਾ।।
ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ।। [ਗਉੜੀ ਮਹਲਾ ੫ ਅੰਗ ੨੩੯]

ਦਮਦਮੀ ਟਕਸਾਲ ਦੀ ਸੇਵਾ ਸੰਭਾਲਦੇ ਹੀ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਨੇ ਸਿੱਖੀ ਪ੍ਰਚਾਰ ਬੜੇ ਜ਼ੋਰਾਂ-ਸ਼ੋਰਾਂ ਨਾਲ ਸ਼ੁਰੂ ਕੀਤਾ। ਖਾਲਸਾ ਜੀ ਨੇ ਅਗਸਤ ੧੯੭੭ ਤੋਂ ਅਪ੍ਰੈਲ ੧੯੭੮ ਤੱਕ ਦੇ ਅੱਠ ਮਹੀਨੇ ਦੇ ਸਮੇਂ ਦੌਰਾਨ ਨਾ ਕੇਵਲ ਪੰਜਾਬ ਦੇ ਵੱਖ-ਵੱਖ ਪਿੰਡਾਂ ਸ਼ਹਿਰਾਂ, ਸਗੋਂ ਪੰਜਾਬ ਤੋਂ ਬਾਹਰ ਮੱਧ ਪ੍ਰਦੇਸ਼, ਯੂ.ਪੀ., ਬੰਬਈ, ਕਲਕੱਤਾ ਅਤੇ ਹੋਰ ਰਾਜਾਂ ਦੀਆਂ ਸੰਗਤਾਂ ਵਿੱਚ ਗੁਰਸਿੱਖੀ ਦਾ ਬੇ-ਮਿਸਾਲ ਪ੍ਰਚਾਰ ਕੀਤਾ।

ਦੂਸਰਾ ਧਰਮ ਪ੍ਰਚਾਰ-ਦੌਰਾ ਸੰਤਾਂ ਨੇ ਅਜੇ ਆਰੰਭ ਕਰਨਾ ਸੀ ਕਿ ੧੯੭੮ ਦੀ ਵਿਸਾਖੀ ਦੇ ਦਿਹਾੜੇ ਤੇ ਨਿਰੰਕਾਰੀਆਂ ਨੇ ਇਕ ਵੱਡਾ ਸਮਾਗਮ ਕਰਨ ਦਾ ਐਲਾਨ ਕੀਤਾ ਸੰਤਾਂ ਨੇ ਨਿਰੰਕਾਰੀਆਂ ਦੇ ਇਸ ਚੈਂਲਜ ਪ੍ਰਵਾਨ ਕਰਨਾ ਆਪਣਾ ਪਹਿਲਾ ਫਰਜ਼ ਸਮਝਿਆ। ਇਸ ਚੈਂਲਜ ਨੂੰ ਪ੍ਰਵਾਨ ਕਰਨ ਬਦਲੇ ਸ਼ਮੁੱਚਾ ਸਿੱਖ ਪੰਥ ਆਪ ਜੀ ਨੂੰ 'ਧਰਮ ਰੱਖਿਅਕ' ਵਜੋਂ ਵਡਿਆਉਣ ਲੱਗਾ। ਸਰਕਾਰ ਅਤੇ ਗੈਰ ਸਿੱਖ ਸੰਤਾਂ ਦੇ ਇਸ ਉਭਾਰ ਨੂੰ ਕੱਟੜਪੁਣਾ ਅਤੇ ਅੱਤਵਾਦ ਕਹਿਣ ਲੱਗੇ। ਪ੍ਰੰਤੂ ਸੰਤ ਜਰਨੈਲ ਸਿੰਘ ਜੀ ਖਾਲਸਾ ਇਸ ਸਭ ਵਿਚੋਂ ਇਕ ਵਿੱਲਖਣ ਸ਼ਖਸ਼ੀਅਤ ਹੋ ਕੇ ਉਭਰੇ ਜਿਸ ਕਰਕੇ ਸੰਤ ਜਰਨੈਲ ਸਿੰਘ ਜੀ ਅਥਵਾ 'ਭਿੰਡਰਾਂ ਵਾਲਾ' ਸਮੁੱਚੇ ਸਿੱਖ ਜਗਤ ਵਿੱਚ 'ਧਰਮ-ਰੱਖਿਅਕ' ਵਜੋਂ ਅੱਗੇ ਆਏ ਜਿਸ ਨਾਲ ਦਮਦਮੀ ਟਕਸਾਲ ਦੇ ਸਤਿਕਾਰ ਵਿੱਚ ਬੇ-ਮਿਸਾਲ ਵਾਧਾ ਹੋ ਗਿਆ।

ਦੇਸ਼ ਦੀ ਵੰਡ ਤੋਂ ਬਾਅਦ ਜਦੋਂ ਨਰਕਧਾਰੀ ਲਹਿਰ ਨੇ ਸਿੱਖ ਧਰਮ ਵਿਰੋਧੀ ਪ੍ਰਚਾਰ ਕਰਨਾ ਅਰੰਭ ਕੀਤਾ ਤਾਂ ਸਭ ਤੋਂ ਪਹਿਲਾਂ ਇਸ ਦਾ ਨੋਟਿਸ ਦਮਦਮੀ ਟਕਸਾਲ ਨੇ

ਹੀ ਲੈਣਾ ਸ਼ੁਰੂ ਕੀਤਾ ਸੀ। ਦਮਦਮੀ ਟਕਸਾਲ ਦੇ ਮੁਖੀਆਂ ਅਤੇ ਜੱਥੇ ਦੇ ਸਿੰਘਾਂ ਨੇ ਸੰਨ ੧੯੫੩ ਈਸਵੀ ਵਿੱਚ ਹੀ ਇਹ ਭਾਂਪ ਲਿਆ ਸੀ ਕਿ ਨਰਕਧਾਰੀ, ਸਿੱਖ ਗੁਰੂ ਸਾਹਿਬਾਨ, ਸਿੱਖ ਇਤਿਹਾਸ, ਸਿੱਖ ਧਰਮ ਅਤੇ ਗੁਰ-ਮਰਿਆਦਾ ਨੂੰ ਤੋੜ-ਮਰੋੜ ਕੇ ਪੇਸ਼ ਕਰ ਰਹੇ ਹਨ। ਜਿਨ੍ਹਾਂ ਸਿੱਖ ਭਾਵਨਾਵਾਂ ਦੀ ਤਰਜਮਾਨੀ ਦਮਦਮੀ ਟਕਸਾਲ ਨੇ ਕੀਤੀ ਉਸ ਨੂੰ ਕਦੀ ਵੀ ਸਮਝਣ ਦਾ ਕਿਸੇ ਨੇ ਯਤਨ ਨਹੀਂ ਕੀਤਾ। ਅੱਜ ਤੋਂ ਬਾਰਾਂ-ਤੇਰਾਂ ਸਾਲ ਪਹਿਲਾਂ ਤਾਮਿਲਨਾਡੂ ਰਾਜ ਵਿੱਚ ਕੁਝ ਹਰੀਜਨਾਂ ਨੇ ਮੁਸਲਮਾਨ ਧਰਮ ਨੂੰ ਅਪਣਾ ਲਿਆ ਤਾਂ ਸਾਰੇ ਹਿੰਦੂ ਸਮਾਜ ਵਿੱਚ ਚਿੰਤਾਂ ਤੇ ਕ੍ਰੋਧ ਦੀ ਲਹਿਰ ਦੌੜ ਗਈ। ਭਾਰਤ ਦੀ ਪਾਰਲੀਮੈਂਟ ਵਿੱਚ ਵੀ ਇਸ ਗੱਲ ਦੇ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ ਕਿ ਹਿੰਦੂ-ਹਰੀਜਨ, ਮੁਸਲਮਾਨ ਕਿਉਂ ਬਣ ਗਏ ਹਨ? ਜਿਸ ਦੇ ਸਿੱਟੇ ਵਜੋਂ ਵਿਸ਼ਵ ਹਿੰਦੂ-ਪ੍ਰੀਸ਼ਦ ਤੇ ਵੈਰਾਟ-ਹਿੰਦੂ-ਸੰਮੇਲਨ ਵਰਗੀਆਂ ਜਥੇਬੰਦੀਆਂ ਉੱਠ ਖੜੀਆਂ ਹੋਈਆਂ। ਹਿੰਦੁਸਤਾਨ ਵਿੱਚ ਹਿੰਦੂਆਂ ਦੀ ਗਿਣਤੀ ੮੭% ਦੇ ਕਰੀਬ ਬਣਦੀ ਹੈ (ਜੋ ਕੁਲ ਮਿਲਾ ਕੇ ੬੦ ਕਰੋੜ ਬਣ ਜਾਂਦੀ ਹੈ। ਹਿੰਦੂ ਕੌਮ ਦੀ ਏਨੀ ਅਬਾਦੀ ਵਿੱਚੋਂ ਜੇਕਰ ਕੁਝ ਲੋਕ ਮੁਸਲਮਾਨ ਬਣ ਜਾਣ ਤਾਂ ਹਿੰਦੂ ਜਗਤ ਲਈ ਬਹੁਤ ਵੱਡਾ ਖਤਰਾ ਪੈਦਾ ਹੋ ਗਿਆ। ਤਾਂ ਜਿਹੜੇ ਸਿੱਖ ਹਿੰਦੁਸਤਾਨ ਦੀ ਅਬਾਦੀ ਦਾ ੨% ਹਿੱਸਾ ਹਨ, ਉਹਨਾਂ ਵਿੱਚੋਂ ਸਿੱਖ ਵਿਰੋਧੀ ਲਹਿਰ ਦੇ ਅਸਰ ਹੇਠ ਆ ਕੇ ਆਪਣੀ ਮਰਿਆਦਾ ਤੋਂ ਮੁਨਕਰ ਹੋ ਜਾਣਾ ਸਿੱਖ ਕੌਮ ਦੇ ਮਨ ਵਿੱਚ ਕਿਸ ਪ੍ਰਕਾਰ ਦੇ ਖਤਰੇ ਦੀ ਭਾਵਨਾ ਪੈਦਾ ਕਰ ਸਕਦਾ ਸੀ? ਇਸ ਦਾ ਨਿਰਨਾ ਕਰਨ ਲਈ ਬਹੁਤੀ ਕਲਪਨਾ ਦੀ ਲੋੜ ਨਹੀਂ। ਇਹ ਖਤਰਾ ਜੋ ਨਰਕਧਾਰੀਆਂ ਵੱਲੋਂ ਪੈਦਾ ਹੋਇਆ ਦਮਦਮੀ ਟਕਸਾਲ ਨੇ ਸਭ ਤੋਂ ਪਹਿਲਾਂ ਇਸ ਦੀ ਸੂਚਨਾ ਸਿੱਖ ਜਗਤ ਨੂੰ ਦਿੱਤੀ। ਦਮਦਮੀ ਟਕਸਾਲ ਦਾ ਸ਼ੁਰੂ ਤੋਂ ਨਿਸ਼ਾਨਾ ਇਹ ਰਿਹਾ ਹੈ ਕਿ ਸਿੱਖੀ ਦੇ ਵਿਰੋਧ ਨੂੰ ਰੋਕਿਆ ਜਾਏ। ਸਿੱਖੀ ਦੇ ਵਿਰੋਧ ਦਾ ਵਿਰੋਧ ਕਰਨਾ, ਦੂਜੇ ਧਰਮਾਂ ਦਾ ਵਿਰੋਧ ਕਰਨਾ ਨਹੀਂ। ਬਿਲਕੁਲ ਉਸੇ ਤਰ੍ਹਾਂ ਹੀ, ਜਿਵੇਂ ਹਿੰਦੂ ਧਰਮ ਤੋਂ ਹਰੀਜਨਾਂ ਦੇ ਮੁਸਲਮਾਨ ਬਨਣ ਦਾ ਵਿਰੋਧ ਕਰਨਾ ਇਸਲਾਮ ਦਾ ਵਿਰੋਧ ਨਹੀਂ। ਦਮਦਮੀ ਟਕਸਾਲ ਦਾ ਮੁੱਖ ਫਰਜ਼ ਇਹ ਹੈ ਕਿ ਸਿੱਖ ਵਿਰੋਧੀ ਲਹਿਰਾਂ ਭਾਵੇਂ, ਉਹ ਸਿੱਖੀ ਦੇ ਅੰਦਰੋਂ ਉਠੀਆਂ ਤੇ ਭਾਵੇਂ ਬਾਹਰੋਂ, ਉਹਨਾਂ ਦਾ ਵਿਰੋਧ

ਕਰਨਾ ਤਾਂ ਰਿਹਾ ਹੈ, ਪਰ ਦੂਜੇ ਧਰਮਾਂ ਦਾ ਵਿਰੋਧ ਕਰਨਾ ਨਹੀਂ।

ਸੰਤ ਜਰਨੈਲ ਸਿੰਘ ਜੀ ਖਾਲਸਾ ਨੂੰ ਪਤਾ ਲੱਗਾ ਕਿ ਨਰਕਧਾਰੀ ਅੰਮ੍ਰਿਤਸਰ ਸ਼ਹਿਰ ਵਿੱਚ ਜਲੂਸ ਕੱਢ ਰਹੇ ਹਨ, ਇਨ੍ਹਾਂ ਦਾ ਮੁਖੀ ਗੁਰਬਚਨਾ ਤੇ ਉਸਦੀ ਪਤਨੀ ਪਾਲਕੀ ਵਿੱਚ ਬੈਠੇ ਹਨ ਜੋ ਸਿੱਖ ਧਰਮ ਪ੍ਰਤੀ ਬਹੁਤ ਕੋਝਾ ਪ੍ਰਚਾਰ ਕਰ ਰਹੇ ਹਨ। ਸੰਤ ਸਿੱਧੇ ਮੰਜੀ ਸਾਹਿਬ ਦੀਵਾਨ ਹਾਲ ਗਏ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵਿਸਾਖੀ ਦੇ ਦਿਹਾੜੇ ਤੇ ਸਮਾਗਮ ਹੋ ਰਿਹਾ ਸੀ। ਇਸ ਸਮਾਗਮ ਦਾ ਇੰਚਾਰਜ ਮਾਲ ਮੰਤਰੀ ਜਥੇਦਾਰ ਜੀਵਨ ਸਿੰਘ ਉਮਰਾ ਨੰਗਲ ਜੋ ਕਮੇਟੀ ਦਾ ਜਨਰਲ ਸਕੱਤਰ ਵੀ ਸੀ, ਸੰਤਾਂ ਨੇ ਮੰਜੀ ਸਾਹਿਬ ਦੀਵਾਨ ਹਾਲ ਵਿੱਚ ਕਿਹਾ ਕਿ ਨਰਕਧਾਰੀ ਜਲੂਸ ਵਿੱਚ ਸਿਖੀ ਵਿਰੋਧੀ ਪ੍ਰਚਾਰ ਕਰ ਰਹੇ ਹਨ ਇਨ੍ਹਾਂ ਨੂੰ ਰੋਕਿਆ ਜਾਵੇ। ਉਮਰਾ ਨੰਗਲ ਨੇ ਉਤਰ ਦਿੱਤਾ ਮੈਂ ਇਨ੍ਹਾਂ ਨੂੰ ਨਹੀਂ ਰੋਕ ਸਕਦਾ ਕਿਉਂਕਿ ਇਨ੍ਹਾਂ ਨੇ ਸਰਕਾਰ ਕੋਲੋਂ ਆਗਿਆ ਲਈ ਹੋਈ ਹੈ। ਸੰਤਾਂ ਨੇ ਮੁੜ ਕੇ ਉੱਠ ਕੇ ਕਿਹਾ ਜੇਕਰ ਤੁਸੀਂ ਸਮਾਗਮ ਨਹੀਂ ਰੋਕ ਸਕਦੇ ਤਾਂ ਜ਼ਿਲ੍ਹਾ ਅਧਿਕਾਰੀਆਂ ਨੂੰ ਕਹੋ ਕਿ ਇਨ੍ਹਾਂ ਨੂੰ ਸਿੱਖੀ ਵਿਰੋਧੀ ਪ੍ਰਚਾਰ ਕਰਨ ਤੋਂ ਰੋਕਣ। ਉਮਰਾ ਨੰਗਲ ਨੇ ਕਿਹਾ ਮੇਰੀ ਕੋਈ ਨਹੀਂ ਮੰਨਦਾ। ਸੰਤਾ ਫੇਰ ਕਿਹਾ, "ਜੇ ਮੰਤਰੀ ਹੁੰਦਿਆਂ ਜ਼ਿਲ੍ਹਾ ਅਫਸਰ ਤੇਰੀ ਗੱਲ ਨਹੀਂ ਮੰਨਦੇ ਤਾਂ ਸਮਾਂ ਆਵੇਗਾ ਤੁਹਾਡਾ ਕਿਹਾ ਪਟਵਾਰੀ ਵੀ ਨਹੀਂ ਮੰਨਣਗੇ ਪਰ ਅਸੀਂ ਸਿੱਖੀ ਵਿਰੋਧੀ ਜਲੂਸ ਨੂੰ ਰੋਕਣ ਲਈ ਜਾ ਰਹੇ ਹਾਂ।"

ਸੰਤ ਮੰਜੀ ਸਾਹਿਬ ਦੀਵਾਨ ਹਾਲ ਵਿਚੋਂ ਉੱਠ ਕੇ ਗੁਰੂ ਰਾਮਦਾਸ ਸਰਾਂ ਵਿੱਚ ਆ ਗਏ ਜੱਥੇ ਦੇ ਸਿੰਘਾਂ ਨਾਲ ਸਲਾਹ ਕਰਨ ਉਪਰੰਤ ਨਰਕਧਾਰੀਆਂ ਵੱਲੋਂ ਕੱਢੇ ਜਾ ਰਹੇ ਜਲੂਸ ਨੂੰ ਰੋਕਣ ਲਈ ਆਪਣੇ ਜੱਥੇ ਦੀ ਅਗਵਾਈ ਕਰਨ ਦਾ ਫੈਸਲਾ ਕੀਤਾ ਪ੍ਰੰਤੂ ਸਿੰਘਾਂ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਜੱਥੇ ਦੀ ਅਗਵਾਈ ਨਾ ਕਰੋ। ਸੰਤਾਂ ਵੱਲੋਂ ਜ਼ੋਰ ਦੇਣ ਤੇ ਜੱਥੇ ਦੇ ਸਿੰਘਾਂ ਨੇ ਕਿਹਾ ਕਿ ਉਹ ਪੰਜਾਂ ਪਿਆਰਿਆਂ ਦੇ ਰੂਪ ਵਿੱਚ 'ਹੁਕਮ' ਦੇ ਦੇਣਗੇ ਕਿ ਸੰਤ ਜਰਨੈਲ ਸਿੰਘ ਜੀ ਜੱਥੇ ਦੀ ਅਗਵਾਈ ਆਪ ਨਾ ਕਰਨ। ਇਸ ਤਰ੍ਹਾਂ ਸੰਤਾਂ ਨੂੰ ਸਿੰਘਾਂ ਨੇ ਆਪਣਾ ਇਰਾਦਾ ਬਦਲਣ ਲਈ ਮਜਬੂਰ ਕਰ ਦਿੱਤਾ।

ਫੈਸਲਾ ਇਹ ਹੋਇਆ ਕਿ ਜੱਥੇ ਦੇ ਸਿੰਘ ਨਰਕਧਾਰੀਆਂ ਨੂੰ ਸਿੱਖੀ ਵਿਰੁੱਧ ਪ੍ਰਚਾਰ ਕਰਨ ਤੋਂ ਰੋਕਣ ਲਈ ਜਾਣਗੇ। ਇਸੇ ਤਰ੍ਹਾਂ ਅਖੰਡ ਕੀਰਤਨੀ ਜੱਥੇ ਦਾ ਸਮਾਗਮ 'ਅਜੀਤ ਨਗਰ' ਅੰਮ੍ਰਿਤਸਰ ਸਾਹਿਬ ਵਿਖੇ ਹੋ ਰਿਹਾ ਸੀ ਉਨ੍ਹਾਂ ਨੂੰ ਪਤਾ ਲੱਗਣ ਤੇ ਉਹ ਵੀ ਸੰਤਾਂ ਪਾਸ ਗੁਰੂ ਰਾਮਦਾਸ ਨਿਵਾਸ ਵਿਖੇ ਪੁੱਜ ਗਏ। ਉਥੇ ਫੈਸਲਾ ਕੀਤਾ ਕਿ ਸ਼ਾਂਤਮਈ ਢੰਗ ਨਾਲ ਨਰਕਧਾਰੀਆਂ ਨੂੰ ਗੁਰੂ ਕੀ ਨਿੰਦਾ ਦਾ ਪ੍ਰਚਾਰ ਕਰਨ ਤੋਂ ਰੋਕਿਆ ਜਾਏ। ਦੋਨਾਂ ਜੱਥਿਆਂ ਦੇ ਪੰਜ-ਪੰਜ ਸਿੰਘਾਂ ਨੂੰ ਜੱਥੇ ਦੀ ਅਗਵਾਈ ਸੌਂਪੀ ਗਈ। ਨਰਕਧਾਰੀਆਂ ਵਿਰੁੱਧ ਸ਼ਾਂਤਮਈ ਮੁਜ਼ਾਹਰਾ ਕਰਨ ਗਏ ਸਿੰਘਾਂ ਤੇ ਨਰਕਧਾਰੀਆਂ ਨੇ ਗੋਲੀ ਚਲਾ ਕੇ ੧੩ ਸਿੰਘ ਸ਼ਹੀਦ ਕਰ ਦਿੱਤੇ ਅਤੇ ਅਨੇਕਾਂ ਹੀ ਸਿੰਘ ਫੱਟੜ ਹੋ ਗਏ। ਇਹ ਭਿਆਨਕ ਖ਼ੂਨੀ ਸਾਕਾ ਵਰਤਣ ਉਪਰੰਤ ਵੀ ਨਰਕਧਾਰੀਆਂ ਦਾ ਸਮਾਗਮ ਸਾਢੇ ਤਿੰਨ ਘੰਟੇ ਹੋਰ ਚਲਿਆ ਜੋ ਸ਼ਾਮ ਨੂੰ ਪੰਜ ਵਜੇ ਸਮਾਪਤ ਹੋਇਆ। ਗੁਰਬਚਨੇ ਨਰਕਧਾਰੀਏ ਨੂੰ ਬਾਦਲ ਸਰਕਾਰ ਦੇ ਡਿਪਟੀ ਕਮਿਸ਼ਨਰ ਕੇ.ਐਸ ਜੰਜੂਆਂ ਜਲੰਧਰ ਤੱਕ ਆਪ ਛੱਡ ਕੇ ਆਏ। ਉਸ ਵਕਤ ਅਕਾਲੀ ਸਰਕਾਰ ਨੇ ਨਰਕਧਾਰੀਏ ਮੁਖੀਏ ਵਿਰੁੱਧ ਕੋਈ ਕਾਰਵਾਈ ਨਾ ਕੀਤੀ ਅਤੇ ਸਰਕਾਰੀ ਸੁਰੱਖਿਆ ਹੇਠ ਉਸ ਨੂੰ ਦਿੱਲੀ ਭੇਜ ਦਿੱਤਾ। ਇਸ ਘਟਨਾ ਤੋਂ ਬਾਅਦ ਸੰਤ ਜੀ ਨੇ ਨਰਕਧਾਰੀਆਂ ਦੇ ਝੂਠੇ 'ਗੁਰੂ ਡੰਮ' ਵਿਰੁੱਧ ਪ੍ਰਚਾਰ ਜ਼ੋਰਾਂ-ਸ਼ੋਰਾਂ ਨਾਲ ਅਰੰਭ ਦਿੱਤਾ। ਇਸ ਨਾਲ ਕੌਮ ਵਿੱਚ ਭਾਰੀ ਜਾਗ੍ਰਿਤੀ ਆਈ। ਸੰਤਾਂ ਨੇ ਪੰਜਾਬ ਤੋਂ ਬਾਹਰ ਮਹਾਂਰਾਸ਼ਟਰ, ਮੱਧ ਪ੍ਰਦੇਸ਼ ਆਦਿ ਪ੍ਰਾਂਤਾਂ ਵਿੱਚ ਵਿਚਰ ਕੇ ਬਹੁਤ ਭਾਰੀ ਪ੍ਰਚਾਰ ਕੀਤਾ ਜਿਸ ਨਾਲ ਪੰਜਾਬ ਹੀ ਨਹੀਂ, ਪੰਜਾਬ ਤੋਂ ਬਾਹਰ ਵੀ ਨਰਕਧਾਰੀਆਂ ਦੇ ਭਵਨਾਂ ਨੂੰ ਸਿੰਘਾਂ ਨੇ ਜਿੰਦਰੇ ਮਾਰਨ ਲਈ ਮਜਬੂਰ ਕਰ ਦਿੱਤਾ।

ਪੰਜਾਬ ਸਰਕਾਰ ਨੇ ਅਪ੍ਰੈਲ ੧੯੭੯ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਕਰਵਾਉਣ ਦਾ ਐਲਾਨ ਕਰ ਦਿੱਤਾ। ਸੰਤ ਜਰਨੈਲ ਸਿੰਘ ਜੀ ਖਾਲਸਾ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਕਿਹਾ ਕਿ ਉਨ੍ਹਾਂ ਉਮੀਦਵਾਰਾਂ ਨੂੰ ਹੀ ਟਿਕਟਾਂ ਦਿੱਤੀਆਂ ਜਾਣ ਜੋ ਅੰਮ੍ਰਿਤਧਾਰੀ ਅਤੇ ਰਹਿਤ ਵਿੱਚ ਪ੍ਰਪੱਕ ਹੋਣ। ਨਾਲ ਹੀ ਸ੍ਰੀ ਅਕਾਲ ਤਖ਼ਤ ਜੀ ਵੱਲੋਂ ਨਰਕਧਾਰੀਆਂ ਖਿਲਾਫ਼ ਜਾਰੀ ਕੀਤੇ ਗਏ 'ਹੁਕਮਨਾਮੇ' ਦੇ ਪਾਬੰਦ

ਹੋਣ। ਪ੍ਰੰਤੂ ਸ਼੍ਰੋਮਣੀ ਅਕਾਲੀ ਦਲ ਨੇ ਜੀਵਨ ਸਿੰਘ ਉਮਰਾ ਨੰਗਲ ਨੂੰ ਬਿਆਸ ਹਲਕੇ ਤੋਂ ਖੜਾ ਕਰ ਦਿੱਤਾ ਜੋ ਕਿ ੧੩ ਅਪ੍ਰੈਲ ੧੯੭੮ ਵਾਲੇ ਕਾਂਡ ਦਾ ਮੁੱਖ ਦੋਸ਼ੀ ਸੀ ਜਿਸ ਵਿੱਚ ੧੩ ਸਿੰਘ ਸ਼ਹੀਦ ਹੋ ਗਏ ਸਨ। ਸੰਤਾਂ ਨੇ ਭਾਈ ਅਮਰੀਕ ਸਿੰਘ ਜੀ (ਸਪੁੱਤਰ ਸੱਚਖੰਡ ਵਾਸੀ ਸੰਤ ਕਰਤਾਰ ਸਿੰਘ ਜੀ ਖਾਲਸਾ) ਨੂੰ ਉਮਰਾ ਨੰਗਲ ਦੇ ਮੁਕਾਬਲੇ ਖੜੇ ਹੋਣ ਲਈ ਕਿਹਾ ਇਸ ਤੋਂ ਇਲਾਵਾ ੩੪ ਹੋਰ ਹਲਕਿਆਂ ਵਿੱਚ, ਰਹਿਤ ਵਿੱਚ ਪ੍ਰਪੱਕ ਅੰਮ੍ਰਿਤਧਾਰੀ ਸਿੰਘਾਂ ਨੂੰ ਸ਼੍ਰੋਮਣੀ ਕਮੇਟੀ ਦੀ ਚੋਣ ਵਿੱਚ ਖੜੇ ਕੀਤਾ। ਜਦੋਂ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੂੰ ਪਤਾ ਲੱਗਾ ਤਾਂ ਉਸ ਨੇ ਜੱਥੇਦਾਰ ਉਜਾਗਰ ਸਿੰਘ ਸੇਖਵਾਂ ਨੂੰ ਸੰਤਾਂ ਪਾਸ ਭੇਜਿਆ ਅਤੇ ਨਾਲ ਹੀ ਸੁਨੇਹਾ ਦਿੱਤਾ, "ਸੰਤ ਜੀ ਪੰਥ ਨਾਲ ਜੋ ਟਕਰਾਇਆ ਹੈ ਚੂਰ-ਚੂਰ ਹੋ ਗਿਆ ਹੈ।" ਸੰਤਾਂ ਨੇ ਉੱਤਰ ਵਿੱਚ ਕਿਹਾ, "ਅਸੀਂ ਪੰਥ ਵਿਰੋਧੀ ਨਹੀਂ ਪੰਥ ਹਿਤੂ ਹਾਂ ਸਾਡਾ ਤਾਂ ਸਿਧਾਂਤ ਦਾ ਰੌਲਾ ਹੈ। ਜਥੇਦਾਰ ਉਮਰਾ ਨੰਗਲ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਹੁਕਮਨਾਮੇਂ ਦੀ ਉਲੰਘਣਾਂ ਕੀਤੀ ਹੈ। ਤੁਸੀਂ ਉਮਰਾਨੰਗਲ ਨੂੰ ਬਿਠਾ ਕੇ ਕਿਸੇ ਰਹਿਤ ਵਾਲੇ ਤੇ ਹੁਕਮਨਾਮੇਂ ਦੇ ਪਾਬੰਦ ਸਿੰਘ ਨੂੰ ਖੜਾ ਕਰ ਦਿਓ ਅਸੀਂ ਭਾਈ ਅਮਰੀਕ ਸਿੰਘ ਨੂੰ ਬਿਠਾ ਕੇ ਸੀਟ ਜਿੱਤ ਕੇ ਪੰਥ ਦੀ ਝੋਲੀ ਵਿੱਚ ਪਾ ਦਿਆਂਗੇ। ਇਸ ਲਈ ਤੁਹਾਨੂੰ ਕੋਈ ਖਰਚਾ ਕਰਨ ਦੀ ਵੀ ਲੋੜ ਨਹੀਂ।" ਸੰਤਾਂ ਨਾਲ ਜੱਥੇਦਾਰ ਸੇਖਵਾਂ ਦੇ ਜੋ ਪ੍ਰਸ਼ਨ ਉਤਰ ਹੋਏ :-

ਸੰਤ ਜਰਨੈਲ ਸਿੰਘ ਜੀ: "ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਪ੍ਰਾਪਤ ਕਰਨ ਲਈ ਉਮੀਦਵਾਰ ਦੇ ਬਿਨੈ-ਪੱਤਰ ਤੇ ਤੁਸੀਂ ਛਾਪਿਆ ਹੈ ਕਿ ਉਮੀਦਵਾਰ ਦਾ ਸਾਰਾ ਪ੍ਰੀਵਾਰ ਅੰਮ੍ਰਿਤਧਾਰੀ ਹੋਵੇ ਕੀ ਤੁਸੀਂ ਸਾਰੇ ਅੰਮ੍ਰਿਤਧਾਰੀਆਂ ਨੂੰ ਟਿਕਟਾਂ ਦਿੱਤੀਆਂ ਹਨ?"

ਜਥੇਦਾਰ ਸੇਖਵਾਂ: "ਨਹੀਂ ਸਾਰੇ ਅੰਮ੍ਰਿਤਧਾਰੀ ਨਹੀਂ ਹਨ।"

ਸੰਤ ਜੀ : ਕਿਉਂ ?

ਜਥੇਦਾਰ ਸੇਖਵਾਂ : ਸਾਰੇ ਅੰਮ੍ਰਿਤਧਾਰੀ ਮਿਲਦੇ ਨਹੀਂ।

ਸੰਤ ਜੀ : ਜੇ ੫੬ ਸਾਲਾਂ ਵਿੱਚ ਤੁਸੀਂ ੧੪੦ ਅੰਮ੍ਰਿਤਧਾਰੀ ਸਿੰਘ ਪੈਦਾ ਨਹੀਂ

ਕਰ ਸਕੇ ਤਾਂ ਕੁਰਸੀਆਂ ਛੱਡ ਕੇ ਘਰਾਂ ਨੂੰ ਚਲੇ ਜਾਉ।

ਲੇਖਕਾਂ : ਤੁਹਾਡੇ ਕੋਲ ੧੪੦ ਅੰਮ੍ਰਿਤਧਾਰੀ ਸਿੰਘ ਹਨ?

ਸੰਤ ਜੀ : ਹਾਂ। ਮੈਂ ਵੱਖੋ-ਵੱਖ ਹਲਕਿਆਂ ਵਿੱਚੋਂ ਇਕ-ਇਕ ਅੰਮ੍ਰਿਤਧਾਰੀ ਸਿੰਘ ਭਾਲ ਦਿਆਂਗਾ। ਪਰ ਤੁਸੀਂ ਉਸ ਨੂੰ ਪੰਥਕ ਟਿਕਟ (ਤਕੱੜੀ ਚੋਣ ਨਿਸ਼ਾਨ) ਦਿਉਗੇ ? ਜੇ ਦਿਉਗੇ ਤਾਂ ਮੈਂ ਗਰੰਟੀ ਨਾਲ ਕਹਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਪੈਸਾ ਖਰਚਣ ਦੀ ਲੋੜ ਨਹੀਂ। ਤੁਸੀਂ ਰਹਿਤ ਵਾਲੇ ਸਿੰਘਾਂ ਨੂੰ ਟਿਕਟਾ ਦਿਉ। ਮੈਂ ਸਾਰੀਆਂ ਸੀਟਾਂ ਜਿੱਤ ਕੇ ਪੰਥ (ਭਾਵ ਸ਼੍ਰੋਮਣੀ ਅਕਾਲੀ ਦਲ) ਦੀ ਝੋਲੀ ਪਾ ਦਿਆਂਗਾ।

ਲੇਖਕਾਂ : ਮਜਬੂਰੀ ਹੈ।

ਸੰਤ ਜੀ: ਜੇ ਮਜਬੂਰੀ ਹੈ ਤਾਂ ਕਹੋ ਕਿ ਕੁਰਸੀ ਲਈ ਲੜ ਰਹੇ ਹਾਂ। ਗੁਰਦੁਆਰਾ ਪ੍ਰਬੰਧ ਲਈ ਨਹੀਂ?

ਬਾਦਲ ਸਰਕਾਰ ਨੇ ਭਾਈ ਅਮਰੀਕ ਸਿੰਘ ਨੂੰ ਹਰਾਉਣ ਵਾਸਤੇ ਹਰ ਹੀਲਾ ਵਰਤਿਆ। ਚੋਣ ਅਫਸਰ ਵੱਲੋਂ ਸਾਢੇ ਦਸ ਹਜ਼ਾਰ ਵੋਟਾਂ ਕੱਟਣੀਆਂ। ਹਲਕਾ ਬਿਆਸ ਦੇ ਪੈਟਰੋਲ ਪੰਪਾਂ ਵਾਲਿਆਂ ਨੂੰ ਡੀਜ਼ਲ, ਪੈਟਰੋਲ ਦੀ ਸਪਲਾਈ ਬੰਦ ਕਰ ਦੇਣੀ ਅਤੇ ਹਲਕਾ ਬਿਆਸ ਵਿੱਚ ਰਾਧਾ ਸੁਆਮੀਆਂ ਤੇ ਨਰਕਧਾਰੀਆਂ ਨੂੰ ਵੀ ਸਿੱਖ ਵੋਟਰਾਂ ਵਿੱਚ ਸ਼ਾਮਲ ਕੀਤਾ। ਜਿਨ੍ਹਾਂ ਦਾ ਇਸ਼ਟ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ। ਜਿਹੜੇ ਸਿੱਖ ਰਹਿਤ ਮਰਿਆਦਾ ਨਾਲ ਦੂਰ ਦਾ ਵੀ ਵਾਸਤਾ ਨਹੀਂ ਰੱਖਦੇ। ਬਲਕਿ ਉਹ ਸਿੱਖੀ ਸਰੂਪ ਦੇ ਘੋਰ ਕਾਤਲ ਹਨ। ਇਨ੍ਹਾਂ ਦੇ ਹੱਥਾਂ ਨੂੰ ਸ਼ਹੀਦਾਂ ਦੇ ਖ਼ੂਨ ਦੀ ਮਹਿੰਦੀ ਲੱਗੀ ਹੋਈ ਹੈ। ਉਨ੍ਹਾਂ ਨੂੰ ਸਿੱਖ ਗੁਰਦੁਆਰਿਆਂ ਦੇ ਵੋਟਰ ਅਕਾਲੀ ਸਰਕਾਰ ਨੇ ਬਣਾਇਆ ਅਤੇ ਅੱਡੀ-ਚੋਟੀ ਦਾ ਜੋਰ ਲਾ ਕੇ ਭਾਈ ਅਮਰੀਕ ਸਿੰਘ ਨੂੰ ਹਰਾਇਆ। ਗੱਲ ਜੇ ਏਥੇ ਮੁੱਕ ਜਾਵੇ ਤਾਂ ਕੋਈ ਗੱਲ ਨਹੀਂ ਲੇਕਿਨ ਇਹ ਬੀਜਿਆ ਹੋਇਆ ਬੀਜ ਇਕ ਦਿਨ ਦਰਖਤ ਬਣੇਗਾ। ਇਸ ਨੂੰ ਲੱਖਾਂ ਕਰੋੜਾਂ ਫਲ ਲੱਗਣਗੇ, ਪਰ ਕੌੜੇ ਲੱਗਣਗੇ। ਜੇਕਰ ਕੱਲ ਨੂੰ 'ਆਲ ਇੰਡੀਆ ਗੁਰਦੁਆਰਾ ਐਕਟ' ਬਣ ਗਿਆ ਜਿਹਾ

ਕਿ ਸਾਡੀ ਕੌਮ ਦੇ ਲੀਡਰਾਂ ਨੇ ਕੌਮ ਨਾਲ ਵਾਅਦਾ ਕੀਤਾ ਹੈ, ਗੁਰਦੁਆਰਾ ਐਕਟ ਬਨਣ ਦੇ ਮਗਰੋਂ ਜਦੋਂ ਵੋਟਰ ਲਿਸਟਾਂ ਬਣੀਆਂ ਤਾਂ ਦੁਨੀਆਂ ਦੀ ਕਿਹੜੀ ਸ਼ਕਤੀ ਉਨ੍ਹਾਂ ਪਤਿਤ ਲੋਕਾਂ ਨੂੰ ਸਿੱਖ ਵੋਟਰ ਬਨਣ ਤੋਂ ਰੋਕ ਸਕੇਗੀ? ਜਦੋਂ ਕਿ ਸਿੱਖ ਕੌਮ ਦੇ ਲੀਡਰਾਂ ਨੇ ਇਸ ਦੀ ਬੁਨਿਆਦ ਆਪ ਰੱਖ ਦਿੱਤੀ ਹੈ ਅਤੇ ਉਸ ਵੇਲੇ ਉਨ੍ਹਾਂ ਲੋਕਾਂ ਦਾ ਗੁਰਦੁਆਰਿਆਂ ਤੇ ਕਬਜ਼ਾ ਕਿਉਂ ਨਾ ਹੋਵੇਗਾ। ਜਿਹੜੇ ਕਿ ਅਵਲ ਦਰਜੇ ਦੇ ਬੇਈਮਾਨ ਹਨ। ਜਿਹੜੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਸਤਿਕਾਰ ਕਰਨਾ ਤਾਂ ਇੱਕ ਪਾਸੇ ਰਿਹਾ ਮੱਥਾ ਟੇਕ ਕੇ ਵੀ ਰਾਜੀ ਨਹੀਂ। ਉਦੋਂ ਉਹ ਲੋਕ ਗੁਰਦੁਆਰਾ ਵੋਟਰ ਬਨਣਗੇ । ਉਸ ਸਮੇਂ ਜਿਹੜਾ ਗੁਰਦੁਆਰਾ ਪ੍ਰਬੰਧਕ ਢਾਂਚਾ ਸਾਹਮਣੇ ਆਵੇਗਾ ਉਸ ਦੇ ਮੁਖੀ ਕੌਣ ਹੋਣਗੇ? ਰਾਧਾ ਸੁਆਮੀ ਤੇ ਨਰਕਧਾਰੀਆਂ ਦੇ ਹਮਦਰਦ। 'ਵਾਹਿਗੁਰੂ ਕ੍ਰਿਪਾ ਕਰੇ ' ਕਿ ਅਜਿਹਾ ਸਮਾਂ ਨਾ ਆਵੇ। ਜਿਹੜਾ ਕੌੜਾ ਫਲ ਅਕਾਲੀ ਸਰਕਾਰ ਨੇ ਉਮਰਾ ਨੰਗਲ ਨੂੰ ਜਿਤਾਉਣ ਲਈ ਬੀਜਿਆ, ਜਿਸਦੇ ਪਿੱਛੇ ਅੱਜ ਸਾਰਾ ਪੰਥ ਡਾਂਗਾਂ ਚੁੱਕੀ ਫਿਰਦਾ ਹੈ। ਜਿਸ ਨੂੰ ਇਹੀ ਲੋਕ ਕੱਲ੍ਹ ਇਲੈਕਸ਼ਨ (ਸ਼੍ਰੋਮਣੀ ਕਮੇਟੀ) ਵਿੱਚ ਦੇਸ਼ ਭਗਤ ਕਹਿੰਦੇ ਸਨ। ਜਿਹੜੀ ਸੱਪ ਦੀ ਮਾਲਾ ਕੌਮ ਦੇ ਗਲੇ ਵਿੱਚ ਇਹਨਾਂ ਲੋਕਾਂ ਨੇ ਪਾ ਦਿੱਤੀ ਹੈ, ਇਸ ਦਾ ਨਤੀਜਾ ਕੀ ਹੋਵੇਗਾ? ਕੌਮ ਦੇ ਲੀਡਰਾਂ ਨੇ ਸੋਚਿਆ ਨਹੀਂ।

ਉਮਰਾ ਨੰਗਲ ਦੀ ਹਮਾਇਤ ਕਰਨ ਵਾਸਤੇ ਨਾ ਕੇਵਲ ਅਕਾਲੀ ਮੰਤਰੀ ਹੀ ਆਏ ਸਗੋਂ ਸ੍ਰੀ ਹਿਤ ਅਭਿਲਾਸ਼ੀ, ਸ੍ਰੀ ਬਲਰਾਮ ਜੀ ਦਾਸ ਟੰਡਨ ਅਤੇ ਸ੍ਰੀ ਧਰਮਪਾਲ ਸਾਰੇ ਮੰਤਰੀਆਂ ਨੂੰ ਲਿਆਂਦਾ ਗਿਆ। ਉਮਰਾਨੰਗਲ ਕਿਸੇ ਵਿਚੋਲੇ ਰਾਹੀਂ ਕਰਨਾਲ ਵੀ ਗਿਆ ਜਿਥੇ ਨਰਕਧਾਰੀ ਮੰਡਲ ਦੇ ਸੀਨੀਅਰ ਮੈਂਬਰ ਗੋਬਿੰਦ ਸਿੰਘ ਵਲੋਂ ਬਿਆਸ ਹਲਕੇ ਦੇ ਨਰਕਧਾਰੀਆਂ ਦੇ ਨਾ ਚਿੱਠੀ ਲੈ ਕੇ ਆਇਆ ਕਿ ਉਮਰਾ ਨੰਗਲ ਨੂੰ ਵੋਟਾਂ ਪਾਉਣ। ਅਕਾਲੀਆਂ ਦੇ ਹਮਾਇਤੀ ਲੋਕ ਉਹ ਵੀ ਸਨ ਜੋ ੭੦੦ ਸਾਲ ਗੁਲਾਮ ਰਹਿਣ ਪਿਛੋਂ ਹਿੰਦੁਸਤਾਨ ਦੀ ਸੱਤਾ ਤੇ ਸਿੱਖ ਗੁਰੂਆਂ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਕਾਬਜ ਹੋਏ ਇਸੇ ਸਮੇਂ ਦੌਰਾਨ ਮੁਰਾਰਜੀ ਡਿਸਾਈ ਜੋ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਸੀ ਜਿਸ ਨੇ ਹਰਿਮੰਦਰ ਸਾਹਿਬ ਉਪਰ ਲੱਗੇ ਸੋਨੇ ਦਾ ਸ਼੍ਰੋਮਣੀ ਕਮੇਟੀ ਤੋਂ ਹਿਸਾਬ ਮੰਗਿਆ ਅਤੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਦਰਸ਼ਨੀ ਡਿਊੜੀ ਨੂੰ ਲੱਗੇ ਹੋਏ ਦਰਵਾਜ਼ੇ

ਨੂੰ ਵਾਪਿਸ ਕਰਨ ਦੀ ਮੰਗ ਕੀਤੀ ਕਿ ਇਹ ਸੋਮਨਾਥ ਦੇ ਮੰਦਰ ਦਾ ਦਰਵਾਜ਼ਾ ਹੈ, ਉਸ ਨੂੰ ਦੁਬਾਰਾ ਉਥੇ ਲਾਇਆ ਜਾਵੇ। ਗਜਨਵੀ ਨੇ ੧੦੦੧ ਈਸਵੀ ਨੂੰ ਸੋਮਨਾਥ ਦਾ ਮੰਦਰ ਢਾਹ ਕੇ ਮਿੱਟੀ ਵਿੱਚ ਮਿਲਾ ਦਿੱਤਾ, ਕਾਂਗੜੇ ਦੇ ਮੰਦਰ ਢਾਹ ਕੇ ਬਰਬਾਦ ਕਰ ਦਿੱਤੇ। ਸੋਮਨਾਥ ਦੇ ਮੰਦਰ ਦਾ ਦਰਵਾਜ਼ਾ ਅਤੇ ਹਿੰਦੁਸਤਾਨ ਦੀ ਇੱਜ਼ਤ ਲੁੱਟ ਲਈ। ਉਸ ਦਿਨ ਤੁਹਾਨੂੰ ਤ੍ਰੇਲੀ ਨਾ ਆਈ, ਤੁਹਾਡੇ ਵਿਚੋਂ ਅਣਖ ਮੁੱਕ ਗਈ। ਜੇਕਰ ਖਾਲਸਾ ਕੌਮ ਨੇ ਗਏ ਹੋਏ ਸੋਮਨਾਥ ਦੇ ਮੰਦਰ ਦੇ ਉਹ ਦਰਵਾਜ਼ੇ ਵਾਪਿਸ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਡਿਉੜੀ ਨੂੰ ਲਾ ਦਿੱਤੇ ਤਾਂ ਕੀ ਲੋਹੜਾ ਆ ਗਿਆ।

੨੪ ਅਪ੍ਰੈਲ ੧੯੮੦ ਈ: ਨੂੰ ਨਰਕਧਾਰੀ ਮੁਖੀ ਨੂੰ ਦਿੱਲੀ ਵਿੱਚ ਕਤਲ ਕਰ ਦਿੱਤਾ ਗਿਆ। ਇਸ ਕਤਲ ਕੇਸ ਵਿੱਚ ਨਰਕਧਾਰੀਆਂ ਤੇ ਸਰਕਾਰ ਵਲੋਂ ਸੰਤਾਂ ਨੂੰ ਦੋਸ਼ੀ ਠਹਿਰਾਇਆ ਗਿਆ ਕਿ ਇਹ ਕਤਲ ਉਨ੍ਹਾਂ ਦੀ ਸ਼ਹਿ ਤੇ ਹੋਇਆ ਹੈ। ਕੇਂਦਰੀ ਜਾਂਚ ਬਿਓਰੋ ਦੇ ਡੀ.ਆਈ.ਜੀ. ਸ਼ੇਖਰ ਤੇ ਇਕ ਹੋਰ ਸੀਨੀਅਰ ਅਧਿਕਾਰੀ ਨੇ ਸ਼੍ਰੋਮਣੀ ਕਮੇਟੀ ਦੇ ਦਫਤਰ ਵਿੱਚ ੫ ਮਈ ੧੯੮੦ ਨੂੰ ਸੰਤਾਂ ਤੋਂ ਜੋ ਪ੍ਰਸ਼ਨ ਨਿਰੰਕਾਰੀ ਕਤਲ ਕਾਂਡ ਦੇ ਸੰਬੰਧ ਵਿੱਚ ਪੁੱਛੇ ਉਨ੍ਹਾਂ ਚੋਂ ਕੁਝ ਇਸ ਪ੍ਰਕਾਰ ਹਨ।

? ਤੁਹਾਡਾ ਮਿਲਾਪ ਕਿਸ ਕਿਸ ਨਾਲ ਹੈ?

— ਸੰਤ ਉੱਤਮ ਸਿੰਘ ਜੀ ਖਡੂਰ ਸਾਹਿਬ, ਸੰਤ ਬਾਬਾ ਖੜਕ ਸਿੰਘ ਜੀ ਕਾਰ ਸੇਵਾ ਵਾਲੇ, ਸੰਤ ਕ੍ਰਿਪਾਲ ਸਿੰਘ ਜੀ ਰੋੜੇ, ਸੰਤ ਬੀਰ ਬਿਕਰਮਾ ਜੀਤ ਸਿੰਘ ਜੀ, ਸੰਤ ਦੀਵਾਨ ਸਿੰਘ, ਸੰਤ ਤਾਰਾ ਸਿੰਘ ਜੀ, ਬਾਬਾ ਬਿਸ਼ਨ ਸਿੰਘ ਜੀ.....(ਸੰਤਾਂ ਨੇ ੩੨ ਦੇ ਨਾਮ ਲਏ)।

? ਇਹ ਤਾਂ ਸਭ ਮਹਾਤਮਾਂ ਹਨ?

— ਹੋਰ ਬਲੈਕ ਤਾਂ ਮੈਂ ਕਰਦਾ ਨਹੀਂ ਜੋ ਕਿਸੇ ਬਲੈਕੀਏ, ਚੋਰ ਜਾਂ ਸਮੱਗਲਰ ਦਾ ਨਾਂ ਲਵਾਂ।

? ਤੁਹਾਡੇ ਕੋਲ ਹਥਿਆਰ ਹਨ? ਕਾਰਬਾਈਨਾਂ ਹਨ?

– ਹਾਂ। ਪਰ ਮੇਰੇ ਨਾ ਕੋਈ ਨਹੀਂ।

? ਕਿੰਨੀਆਂ ਕਾਰਬਾਈਨਾ ਹਨ?

– ਜਿੰਨੀਆਂ ਦੇ ਤੁਸੀਂ ਲਾਇਸੈਂਸ ਬਣਾਏ ਹਨ, ਸਾਰੀਆਂ ਸਾਡੀਆਂ ਹਨ। ਅਸੀਂ ਜਿਸ ਤੋਂ ਮੰਗ ਲਈਏ ਕੋਈ ਨਾਂਹ ਨਹੀਂ ਕਰਦਾ।

? ਰਣਜੀਤ ਸਿੰਘ ਨੂੰ ਜਾਣਦੇ ਹੋ?

– ਸਾਹਮਣੇ ਆਉਣ ਤੇ ਦੱਸ ਸਕਦਾ ਹਾਂ ਕਿਉਂਕਿ ਇਸ ਨਾਂ ਦਾ ਇਕੋ ਤਾਂ ਰਣਜੀਤ ਸਿੰਘ ਨਹੀਂ।

? ਤੁਹਾਡੇ ਪੈਰੋਕਾਰ ਕਿੰਨੇ ਹਨ?

– ਮੇਰਾ ਕੋਈ ਪੈਰੋਕਾਰ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੈਰੋਕਾਰ ਹਨ।

ਪ੍ਰੰਤੂ ਮਹਾਂਪੁਰਸ਼ ਗੁਰਸਿੱਖੀ ਦਾ ਪ੍ਰਚਾਰ ਨਿਡਰ ਹੋ ਕੇ ਜ਼ੋਰ-ਸ਼ੋਰ ਨਾਲ ਕਰਦੇ ਰਹੇ। ੯ ਸਤੰਬਰ ੧੯੮੧ ਨੂੰ ਲਾਲਾ ਜਗਤ ਨਰਾਇਣ ਪਟਿਆਲੇ ਤੋਂ ਅੱਖਾਂ ਦੇ ਇੱਕ ਕੈਂਪ ਦਾ ਉਦਘਾਟਨ ਕਰਕੇ ਜਲੰਧਰ ਆ ਰਿਹਾ ਸੀ ਤਾਂ ਲੁਧਿਆਣੇ ਨੇੜੇ ਉਸ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। ਇਸ ਕੇਸ ਦੇ ਸੰਬੰਧ ਵਿੱਚ ਸੰਤਾਂ ਦੇ ਸਰਕਾਰ ਵਲੋਂ ਗ੍ਰਿਫਤਾਰੀ ਵਰੰਟ ਜਾਰੀ ਕਰ ਦਿੱਤੇ। ੧੨ ਸਤੰਬਰ ਨੂੰ ਆਪ ਜੀ ਜਦੋਂ ਚੰਦੋਕਲਾਂ (ਹਰਿਆਣਾ) ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰਨ ਲਈ ਗਏ ਸਨ ਤਾਂ ਸੰਤਾਂ ਨੂੰ ਪਤਾ ਲੱਗਾ ਕਿ ਲਾਲਾ ਜਗਤ ਨਰਾਇਣ ਕਤਲ ਕੇਸ ਵਿੱਚ ਉਹਨਾਂ ਦੀ ਭਾਲ ਕੀਤੀ ਜਾ ਰਹੀ ਹੈ ਤਾਂ ਸੰਤ ਜਰਨੈਲ ਸਿੰਘ ਜੀ ਨੇ ਚੰਦੋਕਲਾਂ ਤੋਂ ਮਹਿਤੇ ਜਾਣ ਦਾ ਫੈਸਲਾ ਕੀਤਾ ਤਾਂ ਜੋ ਓਥੇ ਜਾ ਕੇ ਆਪਣੀ ਗ੍ਰਿਫਤਾਰੀ ਤੋਂ ਪਿਛੋਂ ਦਮਦਮੀ ਟਕਸਾਲ ਦਾ ਪ੍ਰਬੰਧ ਚਲਾ ਸਕਣ। ਮਹਿਤੇ ਪਹੁੰਚ ਕੇ ੨੦ ਸਤੰਬਰ ਨੂੰ ਆਪ ਜੀ ਨੇ ਸੰਗਤਾਂ ਦੇ ਭਾਰੀ ਇੱਕਠ ਵਿੱਚ ਗ੍ਰਿਫਤਾਰੀ ਦਿੱਤੀ। ਸ਼ਾਮ ਨੂੰ ਸੰਤਾਂ ਦੀ ਗ੍ਰਿਫਤਾਰੀ ਤੋਂ ਬਾਅਦ ਸਰਕਾਰ ਨੇ ਮਹਿਤਾ ਚੌਂਕ ਵਿਖੇ ਗਿਆਰਾਂ ਨਿਰਦੋਸ਼ ਸਿੰਘ ਸ਼ਹੀਦ ਕਰ ਦਿੱਤੇ। ੯-੧੦-੮੧ ਈ: ਨੂੰ ਜਦੋਂ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਨੂੰ ਫਿਰੋਜ਼ਪੁਰ ਜੇਲ ਤੋਂ ਸਿੰਧਵਾ ਬੇਟ ਕੈਨਾਲ

ਰੈਸਟ ਹਾਊਸ (ਲੁਧਿਆਣਾ) ਵਿਖੇ ਜੁਡੀਸ਼ਿਅਲ ਮੈਜਿਸਟਰੇਟ ਸ੍ਰੀ ਗੁਰਦਰਸ਼ਨ ਪ੍ਰਕਾਸ਼ ਰਾਏ ਦੀ ਅਦਾਲਤ ਵਿੱਚ ਪੇਸ਼ ਕੀਤਾ ਗਿਆ ਤਾਂ ਇਕ ਵਚਿੱਤਰ ਘਟਨਾ ਵਾਪਰੀ। ਜੱਜ ਸਾਹਿਬ ਨੇ ਸੰਤਾਂ ਨੂੰ ਆਪਣੀ ਕੁਰਸੀ (ਮੈਜਿਸਟਰੇਟ ਦੀ Chair) ਉੱਪਰ ਬੈਠਣ ਦੀ ਬੇਨਤੀ ਕੀਤੀ। ਸੰਤਾਂ ਨੇ ਕਿਹਾ, "ਅਸੀਂ ਕਾਨੂੰਨੀ ਹਿਰਾਸਤ ਵਿੱਚ ਹਾਂ।" ਇਸ ਉਪਰ ਅਸੀਂ ਨਹੀਂ ਬੈਠ ਸਕਦੇ, ਤਾਂ ਸ੍ਰੀ ਗੁਰਦਰਸ਼ਨ ਰਾਏ ਜੀ ਨੇ ਕਿਹਾ ਕਿ "ਆਪ ਜੀ ਮਹਾਂਪੁਰਸ਼ ਹੋ, ਆਪ ਜੀ ਜਰੂਰ ਬੈਠੋ"। ਮਹਾਂਪੁਰਸ਼ਾਂ ਨੇ ਕਿਹਾ, "ਤੁਸੀਂ ਜੱਜ ਹੋ ਇਹ ਇਨਸਾਫ ਦੀ ਕੁਰਸੀ ਹੈ"। ਜੱਜ ਸਾਹਿਬ ਨੇ ਫਿਰ ਕਿਹਾ, "ਇਹ ਦੁਨਿਆਵੀ ਅਦਾਲਤ ਹੈ ਜੋ ਇਨਸਾਫ ਕਰਨ ਵਿੱਚ ਧੋਖਾ ਖਾ ਸਕਦੀ ਹੈ ਪਰੰਤੂ ਆਪ ਜੀ ਪਰਮਾਰਥ ਸੱਚ ਧਰਮ ਅਤੇ ਦੁਨਿਆਵੀ ਕੰਮਾਂ ਦੇ ਨਿਰਪੱਖ ਅਤੇ ਨਿਰਵੈਰ ਹੋ, ਜੋ ਕਦੀ ਧੋਖਾ ਨਹੀਂ ਖਾ ਸਕਦੇ।" ਇਹ ਕਹਿਣ ਉਪਰੰਤ ਜੱਜ ਸਾਹਿਬ ਸੰਤਾਂ ਮਹਾਂਪੁਰਸ਼ਾਂ ਤੋਂ ਨੀਵੀਂ ਕੁਰਸੀ ਤੇ ਬਹਿ ਗਏ। ਗ੍ਰਿਫਤਾਰੀ ਦੌਰਾਨ ਆਪ ਜੀ ਨੂੰ ਥਾਂ-ਥਾਂ ਲਿਜਾਇਆ ਗਿਆ ਅਤੇ ਤਰ੍ਹਾਂ-ਤਰ੍ਹਾਂ ਦੇ ਪ੍ਰਸ਼ਨ ਪੁੱਛੇ ਗਏ ਪਰ ਕੋਈ ਦੋਸ਼ ਸਾਬਤ ਨਾ ਹੋ ਸਕਿਆ। ਸਿੱਖ ਕੌਮ ਦੇ ਭਾਰੀ ਦਬਾਅ ਕਰਕੇ ੧੫-੧੦-੧੯੮੧ ਨੂੰ ਬਾ-ਇੱਜ਼ਤ ਰਿਹਾਅ ਕਰਨਾ ਪਿਆ।

ਗ੍ਰਿਫਤਾਰੀ ਦੌਰਾਨ ਮਹਾਂਪੁਰਸ਼ਾਂ ਤੋਂ ਜੋ ਪ੍ਰਸ਼ਨ ਪੁੱਛੇ ਗਏ ਉਨ੍ਹਾਂ ਵਿਚੋਂ ਕੁਝ:-

? ਇਸ ਮੱਤ (ਭਿੰਡਰਾਂ ਜੱਥਾ) ਨੂੰ ਮੰਨਣ ਵਾਲਿਆਂ ਦੀ ਤਾਦਾਦ ਕਿੰਨੀ ਹੈ? ਜਿਸ ਨੂੰ ਸ਼ਾਮਲ ਕਰਦੇ ਹੋ ਕੀ ਸ਼ਰਤਾਂ ਹੁੰਦੀਆਂ ਹਨ?

— ਗਿਣਤੀ ਦਾ ਪਤਾ ਨਹੀਂ, ਸਤਿਗੁਰ ਜਾਣਦੇ ਹਨ। ਮੇਰੀ ਸੰਸਥਾ ਵਿੱਚ ਪੂਰਨ ਗੁਰਸਿੱਖ, ਰਹਿਤ ਵਿੱਚ ਰਹਿਣ ਵਾਲੇ ਸਿੱਖ ਰਹਿ ਸਕਦੇ ਹਨ।

? ਕੌਣ-ਕੌਣ ਉੱਘੇ ਪੈਰੋਕਾਰ ਹਨ?

— ਕੋਈ ਪੈਰੋਕਾਰ ਨਹੀਂ ਤੇ ਨਾ ਹੀ ਕੋਈ ਉਘਾ ਹੈ।

? ਸੰਸਥਾ ਦੀ ਮਾਲੀ ਪੁਜੀਸ਼ਨ ਬੈਂਕ ਆਦਿ ਅਕਾਊਂਟ ਕੀ ਹਨ?

— ਬੈਂਕ ਵਿੱਚ ਕੋਈ ਰੁਪਿਆ ਜਮ੍ਹਾਂ ਨਹੀਂ ਹੈ। ਗੁਰੂ ਕੀ ਸੰਗਤ ਹੀ ਬੈਂਕ ਤੇ ਧਨ ਹੈ।

? ਸੰਸਥਾ ਦੀ ਪ੍ਰਾਪਰਟੀ (ਜਾਇਦਾਦ) ਕਿੱਥੇ-ਕਿੱਥੇ ਹੈ?

– ਮਹਿਤਾ ਚੌਂਕ ਤੋਂ ਇਲਾਵਾ ਹੋਰ ਕਿਤੇ ਨਹੀਂ। ਦੋ-ਢਾਈ ਕਿੱਲ੍ਹੇ ਜ਼ਮੀਨ ਹੈ, ਗੁਰਦੁਆਰਾ ਸਾਹਿਬ ਦੇ ਨਾਉਂ।

? ਹੋਰ ਆਮਦਨ ਦੇ ਕੀ ਸਾਧਨ ਹਨ?

– ਸੰਗਤ ਸੇਵਾ ਕਰਦੀ ਹੈ, ਹੋਰ ਕੋਈ ਸਾਧਨ ਨਹੀਂ।

? ਸੰਸਥਾ ਵਿੱਚ ਪੱਕੇ ਤੌਰ ਤੇ ਕਿੰਨੇ ਬੰਦੇ ਆਉਂਦੇ ਹਨ ?

– ਗਿਣਤੀ ਕੋਈ ਨਹੀਂ, ਸ਼ਰਧਾਲੂ ਜਿਤਨੀ ਦੇਰ ਮਰਜ਼ੀ ਰਹਿ ਸਕਦੇ ਹਨ।

? ਉਨ੍ਹਾਂ ਸੇਵਾਦਾਰਾਂ ਦੇ ਕੀ-ਕੀ ਨਾ ਹਨ? ਤੇ ਕਿਥੋਂ ਦੇ ਰਹਿਣ ਵਾਲੇ ਹਨ?

–ਪੱਕਾ ਕੋਈ ਸੇਵਾਦਾਰ ਨਹੀਂ ਹੈ।

? ਸੰਸਥਾ ਕੋਲ ਕਿੰਨੀਆਂ ਗੱਡੀਆਂ ਹਨ?

– ਤਿੰਨ ਗੱਡੀਆਂ ਸਨ, ਦੋ ਸਾੜ ਦਿੱਤੀਆਂ ਤੇ ਇਕ ਮੇਰੇ ਪਾਸ ਹੈ।

? ਇਹ ਗੱਡੀਆਂ ਕਿੱਥੋਂ ਖ੍ਰੀਦੀਆਂ ਗਈਆਂ?

– ਗੁਰੂ ਕੀ ਸੰਗਤ ਨੇ ਸੇਵਾ ਕੀਤੀ।

? ਸੰਸਥਾ ਕਿਥੋਂ ਪਾਈ?

– ਬਖਸ਼ਿਸ਼ ਗੁਰੂ ਕੀ ਸੰਗਤ ਨੇ ਕੀਤੀ।

? ਤੁਹਾਡੇ ਨਾਲ ਪੱਕੇ ਤੌਰ ਤੇ ਕਿੰਨੇ ਬਾਡੀਗਾਰਡ ਰਹਿੰਦੇ ਹਨ?

– ਕੋਈ ਪੱਕਾ ਬਾਡੀਗਾਰਡ ਨਹੀਂ।

? ਉਹਨਾਂ ਕੋਲ ਕੀ ਅਸਲਾ ਹੈ?

– ਮੇਰੇ ਪਾਸ ਪੱਕੇ ਤੌਰ ਤੇ ਕੋਈ ਵੀ ਸੇਵਾਦਾਰ ਨਹੀਂ। ਸੰਗਤਾਂ ਵਿੱਚ ਜੇ ਕੋਈ ਅਸਲਾ ਲੈ ਆਵੇ ਤਾਂ ਉਹ ਡਿਊਟੀ ਦੇਂਦਾ ਹੈ।

? ਅਸਲਾ ਕਦੋਂ ਤੇ ਕਿੱਥੋਂ ਆਉਂਦਾ ਹੈ?

– ਮੇਰੇ ਨਾ ਤੇ ਕੋਈ ਅਸਲਾ ਨਹੀਂ ਹੈ। ਸ਼ਰਧਾਲੂਆਂ ਨੇ ਸੰਸਥਾ ਦੇ ਨਾਂ ਦਾ ਐਡਰੈਸ ਦਿੱਤਾ ਹੋਵੇ ਤਾਂ ਪਤਾ ਨਹੀਂ।

? ਲਾਇਸੈਂਸ ਕਿਸ ਵਸੀਲੇ ਨਾਲ ਪ੍ਰਾਪਤ ਕੀਤੇ ?

– ਲਾਇਸੈਂਸਦਾਰ ਹੀ ਵਸੀਲਾ ਦਸ ਸਕਦੇ ਹਨ, ਮੈਨੂੰ ਪਤਾ ਨਹੀਂ ਹੈ।

? ਤੁਹਾਡੇ ਵੱਲੋਂ ਸਪਸ਼ਟੀਕਰਨ, ਪ੍ਰੈਸ ਬਿਆਨ ਕੌਣ ਜਾਰੀ ਕਰਦਾ ਹੈ?

– ਕੋਈ ਸਿੰਘ ਜੋ ਪੜ੍ਹਿਆ ਲਿਖਿਆ ਮੌਕੇ ਤੇ ਹੋਵੇ ਪ੍ਰੈਸ ਨੂੰ ਬਿਆਨ ਤੇ ਖਬਰ ਦੇ ਸਕਦਾ ਹੈ।

? ਪੰਜਾਬ ਸਰਕਾਰ ਵਲੋਂ ਲਾਈ ਅਸਲੇ ਤੇ ਪਾਬੰਦੀ ਨੂੰ ਮੁੱਖ ਰੱਖ ਕੇ ਕਿਤਨੇ ਹਥਿਆਰ ਦਾਖ਼ਲ ਕਰਵਾਏ?

– ਮੇਰੇ ਪਾਸ ਕੋਈ ਅਸਲਾ ਹੈ ਹੀ ਨਹੀਂ, ਇਸ ਲਈ ਦਾਖ਼ਲ ਕਰਾਉਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

? ਕਿਉਂ ਨਹੀਂ ਕਰਾਏ ?

– ਕੋਈ ਅਸਲਾ ਹੀ ਨਹੀਂ।

? ਇਸ ਵੇਲੇ ਜੱਥੇ ਦੇ ਕਿੰਨੇ ਮੈਂਬਰ ਕੇਸਾਂ ਵਿੱਚ ਸ਼ਾਮਲ ਹਨ?

– ਕੋਈ ਗਿਣਤੀ ਨਹੀਂ।

? ਕਿਸ-ਕਿਸ ਵਿਅਕਤੀ ਕੋਲ ਕੀ-ਕੀ ਅਸਲਾ ਹੈ? ਕਿੰਨੇ ਰੌਂਦ ਹਨ? ਜੱਥੇ ਦੇ ਨਾਂ ਤੇ ਕਿਹੜੇ ਅਸਲੇ (ਹਥਿਆਰ) ਹਨ?

– ਮੈਨੂੰ ਕੋਈ ਪਤਾ ਹੀ ਨਹੀਂ।

? ਅਸਲਾ ਖ਼੍ਰੀਦਣ ਲਈ ਰਕਮ ਕਿਥੋਂ ਆਈ ?

– ਮੇਰੇ ਪਾਸ ਕੋਈ ਅਸਲਾ ਨਹੀਂ, ਇਸ ਲਈ ਰਕਮ ਹਾਸਲ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

? ਤੁਹਾਡਾ ਭਾਈ ਜਗੀਰ ਸਿੰਘ ਤੇ ਉਸਦਾ ਪੁੱਤਰ ਸਵਰਨ ਸਿੰਘ ਕਿੱਥੇ ਰਹਿੰਦਾ ਹੈ? ਅਤੇ ਉਸਦੀ ਲਾਇਸੈਂਸੀ ਕਾਰਬਾਈਨ ਕਿੱਥੇ ਹੈ?

— ਮੈਨੂੰ ਪਤਾ ਨਹੀਂ ਕਿ ਮੇਰਾ ਭਾਈ ਇਸ ਵੇਲੇ ਕਿੱਥੇ ਰਹਿੰਦਾ ਹੈ। ਸਵਰਨ ਸਿੰਘ ਅਤੇ ਕਾਰਬਾਈਨ ਬਾਰੇ ਵੀ ਉਸ ਨੂੰ ਹੀ ਪਤਾ ਹੋ ਸਕਦਾ ਹੈ।

? ਵੀਰ ਸਿੰਘ ਦੀ ਲਾਇਸੈਂਸੀ ਕਾਰਬਾਈਨ ਕਿੱਥੇ ਹੈ? ਭਾਈ ਅਮਰੀਕ ਸਿੰਘ ਦੀ ਲਾਇਸੈਂਸੀ ਕਾਰਬਾਈਨ ਕਿੱਥੇ ਹੈ?

— ਇਹ ਵੀ ਉਨ੍ਹਾਂ ਨੂੰ ਹੀ ਪਤਾ ਹੈ।

? ਨਿਰੰਕਾਰੀ ਕੇਸ ਵਿੱਚ ਤੁਹਾਡੇ ਜੱਥੇ ਦੇ ਕਿਹੜੇ-ਕਿਹੜੇ ਮੈਂਬਰਾਂ ਦੇ ਵਾਰੰਟ ਹਨ?

— ਵਾਰੰਟ ਜਾਰੀ ਕਰਨ ਵਾਲਿਆਂ ਨੂੰ ਹੀ ਪਤਾ ਹੋਵੇਗਾ।

? ਨਾਮ-ਵਾਰ ਉਹ ਕਿੱਥੇ-ਕਿੱਥੇ ਹਨ? ਦਲਬੀਰ ਸਿੰਘ ਕਿੱਥੇ ਹੈ?

— ਮੈਨੂੰ ਕੋਈ ਪਤਾ ਨਹੀਂ ਕਿੱਥੇ ਹਨ, ਦਲਬੀਰ ਸਿੰਘ ਬਾਰੇ ਦੇਖ ਕੇ ਹੀ ਦੱਸ ਸਕਦਾ ਹਾਂ।

? ਤੁਸੀਂ ਉਨ੍ਹਾਂ ਨੂੰ ਪੇਸ਼ ਕਿਉਂ ਨਹੀਂ ਕਰਾਉਂਦੇ?

— ਮੇਰੇ ਕੋਲ ਹੋਣ ਤਾਂ ਪੇਸ਼ ਕਰਾਂ।

? ਤੁਸੀਂ ਆਪਣੇ ਭਾਸ਼ਣਾਂ ਵਿੱਚ ਉਨ੍ਹਾਂ ਪ੍ਰਤੀ ਕੀ ਰਾਏ ਪ੍ਰਗਟ ਕਰਦੇ ਹੋ?

— ਮੇਰੀ ਕੋਈ ਰਾਇ ਨਹੀਂ ਹੈ।

? ਮਿਤੀ ੨-੯-੮੧ ਨੂੰ ਭਿੱਖੀਵਿੰਡ ਇਕੱਠ ਵਿੱਚ ਤੁਸੀਂ ਲਲਕਾਰ ਕੇ ਕਿਹਾ ਕਿ ਗੁਰਮੁਖ ਸਿੰਘ ਮੇਰੇ ਕੋਲ ਬੈਠਾ ਹੈ ਗੌਰਮਿੰਟ ਹੱਥ ਲਾ ਕੇ ਦੇਖੇ?

— ਇਹ ਸਰਾਸਰ ਝੂਠ ਹੈ।

? ਤੁਸੀਂ ਸੰਤ ਕਰਤਾਰ ਸਿੰਘ ਦੀ ਬਰਸੀ ਤੇ ਰਣਜੀਤ ਸਿੰਘ ਦੀ ਮਾਂ-ਭੈਣ, ਕਾਬਲ ਸਿੰਘ ਦੇ ਮਾਂ-ਬਾਪ ਅਤੇ ਭੈਣ ਨੂੰ ਸਿਰੋਪੇ ਦੇ ਕੇ ਸਨਮਾਨਿਆ। ਇਸ ਦਾ ਕੀ ਕਾਰਨ ਸੀ?

— ਮੈਂ ਅਖਬਾਰਾਂ ਰਾਹੀਂ ਪੜ੍ਹਿਆ ਸੀ ਕਿ ਰਣਜੀਤ ਸਿੰਘ ਦੇ ਪਰਿਵਾਰ ਨਾਲ ਸਰਕਾਰ ਬਤੌਰ ਸਿੱਖ ਦੇ ਧੱਕਾ ਕਰਦੀ ਹੈ। ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਹਿਲਾਂ ਉਨ੍ਹਾਂ ਦੇ ਪਰਿਵਾਰ ਦਾ ਸਨਮਾਨ ਕੀਤਾ ਸੀ। ਮੈਂ ਵੀ ਆਪਣਾ ਫਰਜ਼ ਸਮਝ ਕੇ ਉਨ੍ਹਾਂ ਦੇ ਪਰਿਵਾਰ ਦਾ ਸਿੱਖ ਹੋਣ ਦੇ ਨਾਤੇ ਸਨਮਾਨ ਕੀਤਾ ਸੀ।

? ਤੁਸੀਂ ਭਾਸ਼ਣ ਦਿੱਤਾ ਸੀ ਕਿ ਜੇ ਹਾਲਾਤਾਂ ਨੇ ਇਜ਼ਾਜਤ ਦਿੱਤੀ ਤਾਂ ਸਮਾਂ ਆਉਣ ਤੇ ਇਨ੍ਹਾਂ ਨੂੰ ਸੋਨੇ-ਚਾਂਦੀ ਨਾਲ ਤੋਲਾਂਗਾ, ਇਹ ਕਿਸ ਬਹਾਦਰੀ ਦੇ ਇਵਜ ਵਿੱਚ ਸੀ?

— ਮੈਂ ਅਖਬਾਰਾਂ ਵਿੱਚ ਪੜਿਆ ਸੀ ਕਿ ਭਿੰਡਰਾਂ ਵਾਲੇ ਨੇ ਕਿਹਾ ਹੈ ਕਿ ਜੇ ਰਣਜੀਤ ਸਿੰਘ ਮੇਰੇ ਕੋਲ ਆ ਜਾਵੇ ਤਾਂ ਮੈਂ ਉਸ ਨੂੰ ਗੌਰਮਿੰਟ ਦੇ ਹਵਾਲੇ ਕਰ ਦਿਆਂਗਾ। ਉਸ ਖਬਰ ਦੇ ਸੰਬੰਧ ਵਿੱਚ ਉਤਰ ਦੇਂਦਿਆਂ ਮੈਂ ਆਖਿਆ ਸੀ ਕਿ ਜੇ ਮੇਰੇ ਪਾਸ ਰਣਜੀਤ ਸਿੰਘ ਆ ਗਿਆ ਤਾਂ ਸ਼ਹੀਦਾਂ ਦੇ ਸੰਬੰਧ ਨੂੰ ਮੁੱਖ ਰੱਖ ਕੇ ਉਸ ਨੂੰ ਸੋਨੇ ਨਾਲ ਤੋਲਾਂਗਾ।

? ਨਿਰੰਕਾਰੀ ਬਾਬਾ ਗੁਰਬਚਨ ਸਿੰਘ ਦੇ ਕਤਲ ਬਾਰੇ ਕੀ ਪਤਾ ਹੈ?

— ਕੋਈ ਵੀ ਪਤਾ ਨਹੀਂ।

? ਤੁਹਾਡੇ ਬੰਦਿਆਂ ਦਾ ਨਾਂ ਕਿਉਂ ਆਇਆ ਫਿਰ ?

— ੧੯੭੮ ਈਸਵੀ ਦੇ ਸਾਕੇ ਹੋਣ ਕਾਰਨ।

? ਜੇ ਤੁਸੀਂ ਸੱਚੇ ਹੋ ਤਾਂ ਉਨ੍ਹਾਂ ਬੰਦਿਆਂ ਨੂੰ ਪੇਸ਼ ਕਿਉਂ ਨਹੀਂ ਕਰਦੇ?

— ਜੇ ਮੇਰੇ ਕੋਲ ਹੋਣ ਤਾਂ ਪੇਸ਼ ਕਰਾਂ।

? ਤੁਹਾਡੇ ਪਿੰਡ ਦੇ ਕਿੰਨੇ ਬੰਦੇ ਪੱਕੇ ਤੌਰ ਤੇ ਜੱਥੇ ਨਾਲ ਹਨ? ਪਰਸਾ ਸਿੰਘ ਬਾਰੇ ਤੁਸੀਂ ਕੀ ਜਾਣਦੇ ਹੋ?

— ਪੱਕੇ ਤੌਰ ਤੇ ਕੋਈ ਵੀ ਨਹੀਂ। ਸੰਗਤਾਂ ਦੇ ਰੂਪ ਵਿੱਚ ਕੋਈ ਆਵੇ ਕੋਈ ਜਾਵੇ, ਪਰਸਾ ਸਿੰਘ ਬਾਰੇ ਮੈਂ ਉਸ ਦੇ ਸਾਹਮਣੇ ਆਉਣ ਤੇ ਹੀ ਦੱਸ ਸਕਦਾ ਹਾਂ।

? ਤੁਹਾਡੇ ਪਰਿਵਾਰ ਦੇ ਬੰਦਿਆਂ ਕੋਲ ਵੀ ਲਾਇਸੈਂਸੀ ਕਾਰਬਾਈਨਾਂ ਹਨ?

— ਮੈਨੂੰ ਪਤਾ ਨਹੀਂ ਕਿ ਮੇਰੇ ਪਰਿਵਾਰ ਦੇ ਕਿਸੇ ਮੈਂਬਰ ਪਾਸ ਅਸਲਾ ਹੋਵੇ।

ਇਹ ਉਹ ਖੁਦ ਹੀ ਦਸ ਸਕਦੇ ਹਨ।

? ਪਰਿਵਾਰ ਦੇ ਕਿਹੜੇ-ਕਿਹੜੇ ਮੈਂਬਰ ਜਥੇ ਨਾਲ ਰਲੇ ਹਨ?

– ਮੇਰਾ ਕੋਈ ਵੀ ਰਿਸ਼ਤੇਦਾਰ ਪੱਕੇ ਤੌਰ ਤੇ ਜਥੇ ਵਿੱਚ ਨਹੀਂ ਰਹਿੰਦਾ।

? ਤੁਹਾਡੇ ਮੱਤ ਦਾ ਕੀ ਮਿਸ਼ਨ ਹੈ?

– ਮੇਰਾ ਨਿੱਜੀ ਕੋਈ ਵੀ ਮੱਤ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਮਿਸ਼ਨ ਨੂੰ ਸਿੰਘਾਂ ਵਿੱਚ ਫੈਲਾਉਣਾ, ਸਿੰਘਾਂ ਨੂੰ ਅੰਮ੍ਰਿਤ ਛਕਾਉਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ, ਸਾਰੇ ਨਸ਼ਿਆਂ ਇਥੋਂ ਤੱਕ ਕੇ ਚਾਹ ਦਾ ਵੀ ਤਿਆਗ ਕਰਵਾਉਣਾ।

? ਤੁਸੀਂ ਕੀ ਪ੍ਰਚਾਰ ਕਰਦੇ ਹੋ?

– ਗੁਰਬਾਣੀ ਪੜਨੀ ਅਤੇ ਪੜ੍ਹਾਉਣੀ ਅਰਥ ਕਰਨੇ ਦੱਸਣੇ ਅਤੇ ਕਥਾ ਕਰਾਉਣੀ ਆਦਿ।

? ਪ੍ਰਚਾਰ ਦੇ ਸੰਬੰਧ ਵਿੱਚ ਪੰਜਾਬ ਵਿੱਚ ਕਿੱਥੇ-ਕਿੱਥੇ ਜਾਂਦੇ ਹੋ?

– ਹਰ ਇਕ ਪਿੰਡ ਵਿੱਚ ਜਿੱਥੇ ਸੰਗਤਾਂ ਬੁਲਾ ਲੈਣ, ਜਾਂਦਾ ਹਾਂ।

? ਪੰਜਾਬ ਤੋਂ ਬਾਹਰ ਕਿੱਥੇ-ਕਿੱਥੇ ਜਾਂਦੇ ਹੋ?

– ਸਾਰੇ ਭਾਰਤ ਵਿੱਚ ਜਾਂਦਾ ਹਾਂ ਜਿਥੇ ਸੰਗਤ ਯਾਦ ਕਰਦੀ ਹੈ।

? ਖਰਚ ਪਾਣੀ ਕੌਣ ਕਰਦਾ ਹੈ?

– ਗੁਰੂ ਕੀ ਸੰਗਤ।

? ਅਕਾਲੀ ਪਾਰਟੀ ਨਾਲ ਕੀ ਸੰਬੰਧ ਹੈ?

– 'ਗੁਰੂ ਗ੍ਰੰਥ ਸਾਹਿਬ ਜੀ' ਨੂੰ ਮੰਨਣ ਵਾਲੇ ਹਰ ਵਿਅਕਤੀ ਨਾਲ ਜੋ ਸੰਬੰਧ ਹੈ, ਉਹੀ ਸੰਬੰਧ ਅਕਾਲੀ ਪਾਰਟੀ ਨਾਲ ਹੈ।

? ਹੋਰਨਾਂ ਪਾਰਟੀਆਂ ਨਾਲ ਕੀ ਸੰਬੰਧ ਹੈ?

– ਗੁਰਮਤਿ ਨਾਲ ਹੀ ਸੰਬੰਧ ਹੈ, ਕਿਸੇ ਪਾਰਟੀ ਨਾਲ ਕੋਈ ਸੰਬੰਧ ਨਹੀਂ।

? ਨਿਰੰਕਾਰੀ ਮੱਤ ਨਾਲ ਕੀ ਮੱਤ-ਭੇਦ ਹਨ?

— 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਨਿੰਦਿਆਂ ਕਾਰਨ ਜਿਸ ਦਾ ਸਬੂਤ 'ਜੁਗ-ਪੁਰਸ਼' ਅਤੇ ਅਵਤਾਰ-ਬਾਣੀ ਦੋ ਕਿਤਾਬਾਂ ਹਨ।

? ਇਸ ਮਤਭੇਦ ਨਾਲ ਝੜਪ ਕਦੋਂ ਸ਼ੁਰੂ ਹੋਈ?

— ਜਦੋਂ ਤੋਂ ਗੁਰੂ ਨਿੰਦਿਆਂ ਕਰਨ ਲੱਗੇ ਹਨ। ਮੇਰੇ ਤੋਂ ਪਹਿਲਾਂ ਕਰ ਰਹੇ ਸਨ। ਸੰਤ ਗੁਰਬਚਨ ਸਿੰਘ ਜੀ ਦੇ ਸਮੇਂ ਤੋਂ ਚਲੇ ਆਉਂਦੇ ਹਨ।

? ਕਿੱਥੇ-ਕਿੱਥੇ ਕੀ-ਕੀ ਘਟਨਾ ਵਾਪਰੀ?

— ਮੇਰੇ ਨਾਲ ੧੯੭੮ ਈ: ਵਿੱਚ ਵਿਸਾਖੀ ਵਾਲੇ ਦਿਨ ਘਟਨਾ ਵਾਪਰੀ ਜਦੋਂ ਸੰਗਤਾਂ ਗਈਆਂ ਕਿ 'ਗੁਰੂ ਗ੍ਰੰਥ ਸਾਹਿਬ ਜੀ' ਦੀ ਨਿੰਦਿਆ ਨਾ ਕੀਤੀ ਜਾਵੇ ਜਿਸ ਦੇ ਰੋਕਣ ਤੋਂ ਨਰਕਧਾਰੀਆਂ ਵੱਲੋਂ ਗੋਲੀਆਂ ਚਲਾਈਆਂ ਗਈਆਂ ਇਸ ਵੇਲੇ ਮੈਂ ਮੌਕੇ ਤੇ ਹਾਜ਼ਰ ਨਹੀਂ ਸੀ। ਪ੍ਰੰਤੂ ਮੇਰੇ ਨਾਂ ਨਾਲ ਇਹ ਗੱਲ ਗਲਤ ਤੌਰ ਤੇ ਜੋੜੀ ਜਾ ਰਹੀ ਹੈ ਕਿ ਮੈਂ ਉਸ ਮੌਕੇ ਉਥੇ ਹਾਜ਼ਰ ਸੀ।

? ਅੰਮ੍ਰਿਤਸਰ ਦੀ ਅਸਲ ਕਹਾਣੀ ਕੀ ਹੈ?

— ਜੋ ਦਸ ਦਿੱਤੀ ਹੈ।

? ਮੁਕੱਦਮੇ ਦੇ ਮੁਲਜਮਾਂ ਦੇ ਬਰੀ ਹੋਣ ਦੇ ਕੀ ਕਾਰਨ ਸਮਝਦੇ ਹੋ? ਬਦਲਾ ਲੈਣ ਲਈ ਕੀ ਸੋਚਿਆ ਹੈ?

— ਬਰੀ ਹੋਣ ਬਾਰੇ ਅਦਾਲਤ ਹੀ ਦਸ ਸਕਦੀ ਹੈ, ਬਦਲਾ ਲੈਣ ਲਈ ਸਿੱਖ-ਧਰਮ ਦਾ ਪ੍ਰਚਾਰ ਕਰਨ ਦੀ ਸੋਚੀ ਹੈ।

? ਇਨ੍ਹਾਂ ਘਟਨਾਵਾਂ ਵਿੱਚ ਅਖਬਾਰਾਂ ਦਾ ਕੀ ਰੋਲ ਸੀ?

— ਇਹ ਅਖਬਾਰ ਨਵੀਸ ਹੀ ਦਸ ਸਕਦੇ ਹਨ।

? ਤੁਹਾਡੇ ਵਿਚਾਰ ਮੁਤਾਬਿਕ ਕਿਹੜੀ-ਕਿਹੜੀ ਅਖਬਾਰ ਵਾਲੇ ਤੁਹਾਡੇ ਵਿਚਾਰਾਂ ਦੀ ਪੁਸ਼ਟੀ ਕਰਦੇ ਸੀ?

— ਮੈਂ ਅਖਬਾਰ ਕਦੇ-ਕਦੇ (ਪੰਜਾਬੀ ਦੀ) ਪੜ੍ਹਦਾ ਹਾਂ। ਪਰ ਲਿਖਤੀ ਟਿਪਣੀ ਕਦੇ ਨਹੀਂ ਕੀਤੀ। ਮੈਂ ਸਿਰਫ਼ ਪੰਜਾਬੀ ਹੀ ਪੜ੍ਹ ਸਕਦਾ ਹਾਂ।

? ਉਹਨਾਂ ਅਖਬਾਰਾਂ ਨੂੰ ਬਿਆਨ-ਬਾਜੀ ਤੋਂ ਬੰਦ ਕਰਨ ਲਈ ਤੁਸੀਂ ਕੀ ਸਾਧਨ ਅਪਨਾਉਂਦੇ ਹੋ?

— ਇਹ ਅਖਬਾਰਾਂ ਵਾਲੇ ਹੀ ਦਸ ਸਕਦੇ ਹਨ। ਮੈਂ ਆਪਣੇ ਵੱਲੋਂ ਕੋਈ ਸਾਧਨ ਨਹੀਂ ਵਰਤਿਆ।

? ਤੁਸੀਂ ਆਪਣੇ ਵਿਚਾਰ ਕਿਸ ਤਰ੍ਹਾਂ ਅਖਬਾਰ ਵਿੱਚ ਛਪਵਾਉਂਦੇ ਹੋ?

— ਮੇਰੇ ਸਟੇਜ ਪਰ ਪ੍ਰਚਾਰ ਕਰਨ ਸਮੇਂ ਅਖਬਾਰਾਂ ਵਾਲੇ ਨੋਟ ਕਰ ਲੈਂਦੇ ਹੋਣਗੇ।

? ਨਛੱਤਰ ਸਿੰਘ ਕਦੋਂ ਰਲਿਆ?

— ਮੇਰੇ ਨਾਲ ਕੋਈ ਨਹੀਂ ਰਲਿਆ। ਨਛੱਤਰ ਸਿੰਘ ਸਾਡੇ ਪਿੰਡ ਕਈ ਹਨ, ਸਾਹਮਣੇ ਆਉਣ ਤੇ ਹੀ ਦਸ ਸਕਦਾ ਹਾਂ।

? ਨਛੱਤਰ ਸਿੰਘ ਦਾ ਪਿਛੋਕੜ ਕੀ ਹੈ?

— ਮੈਨੂੰ ਨਹੀਂ ਪਤਾ।

? ਸਵਰਨ ਸਿੰਘ ਜੱਥੇ ਨਾਲ ਪੱਕਾ ਰਹਿੰਦਾ ਹੈ?

— ਪੱਕਾ ਨਹੀਂ ਰਹਿੰਦਾ ਆਮ ਸੰਗਤਾਂ ਜਿਵੇਂ ਜਥੇ ਬਣਾ ਕੇ ਆ ਜਾਂਦੀਆਂ ਹਨ ਆ ਜਾਂਦਾ ਹੈ।

? ਸਵਰਨ ਸਿੰਘ ਅੱਜ ਕਲ੍ਹ ਕਿੱਥੇ ਹੈ?

— ਪਤਾ ਨਹੀਂ।

? ਦਲਬੀਰ ਸਿੰਘ ਵਾਸੀ ਨਥਾਵਾਂ ਕਿੱਥੇ ਹੈ? ਉਸ ਦੀ ਵੋਟ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਦੇ ਨਾਉਂ ਦੀ ਹੈ।

— ਇਹ ਦਲਬੀਰ ਸਿੰਘ ਹੀ ਦਸ ਸਕਦਾ ਹੈ। ਮੈਨੂੰ ਪਤਾ ਨਹੀਂ ਕਿ ਗੁਰਦੁਆਰਾ ਚੋਣਾਂ ਵਿੱਚ ਦਲਬੀਰ ਸਿੰਘ ਦੀ ਵੋਟ ਗੁਰਦੁਆਰੇ ਦੇ ਨਾਂ ਤੇ ਬਣੀ ਹੈ ਕਿ ਨਹੀਂ।

? ਉਜਲ ਸਿੰਘ ਮਲਸੀਹਾਂ ਨਾਲ ਕੀ ਸੰਬੰਧ ਹੈ? ਉਸ ਕੋਲ ਸਵਾਰੀ ਦੇ ਕੀ-ਕੀ ਸਾਧਨ ਹਨ?

— ਜਿਸ ਤਰ੍ਹਾਂ ਆਮ ਸੰਗਤ ਨਾਲ ਹੈ। ਸਵਾਰੀ ਦੇ ਸਾਧਨਾਂ ਬਾਰੇ ਉਸ ਨੂੰ ਹੀ ਪਤਾ ਹੈ।

? ਉਜਲ ਸਿੰਘ ਤੋਂ ਨੱਛਤਰ ਸਿੰਘ ਨੂੰ ਮੋਟਰ-ਸਾਈਕਲ ਕਿਸ ਮੰਤਵ ਲਈ ਦਿਵਾਇਆ?

— ਮੈਂ ਕਦੀ ਉਜਲ ਸਿੰਘ ਤੋਂ ਮੋਟਰ ਸਾਈਕਲ ਨਛੱਤਰ ਸਿੰਘ ਨੂੰ ਨਹੀਂ ਦਿਵਾਇਆ ਅਤੇ ਨਾ ਹੀ ਕਿਸੇ ਹੋਰ ਨੂੰ।

? ਉਜਲ ਸਿੰਘ ਹੋਰਾਂ ਨੇ ਅੰਮ੍ਰਿਤਸਰ ਘਟਨਾ ਉਪਰੰਤ ਸ਼ਹੀਦਾਂ ਦੇ ਵਾਰਸਾਂ ਨੂੰ ਕਿੰਨੀ ਮਾਲੀ ਸਹਾਇਤਾ ਦਿੱਤੀ?

— ਇਹ ਉਨ੍ਹਾਂ ਨੂੰ ਹੀ ਪਤਾ ਹੈ।

? ਪਿਛਲੇ ਤਿੰਨ-ਚਾਰ ਮਹੀਨਿਆਂ ਤੋਂ ਜੱਥਾ ਕਿੱਥੇ-ਕਿੱਥੇ ਰਿਹਾ?

— ਤਰੀਕ ਯਾਦ ਨਹੀਂ। ਜਿੱਥੇ ਕਿਤੇ ਸੰਗਤਾਂ ਨੇ ਸੱਦਿਆ ਹੈ ਗਿਆ ਹਾਂ।

? ਉਥੇ ਕੌਣ-ਕੌਣ ਸੇਵਾ ਕਰਦਾ ਰਿਹਾ ਹੈ?

— ਗੁਰੂ ਕੀ ਸੰਗਤ।

? ਚੰਦੋ ਕਲਾਂ ਕਿਹੜੀ ਤਰੀਕ ਨੂੰ ਗਏ?

— ਤਰੀਕ ਯਾਦ ਨਹੀਂ ਗਿਆ ਜ਼ਰੂਰ ਸੀ।

? ਨਾਲ ਕੌਣ-ਕੌਣ ਗਿਆ?

— ਸੰਗਤ ਜਥੇ ਦੇ ਰੂਪ ਵਿੱਚ ਗਈ ਸੀ। ਉਨ੍ਹਾਂ ਵਿੱਚ ਠਾਕੁਰ ਸਿੰਘ, ਸਾਧੂ ਸਿੰਘ,

ਮਹਾਂ ਸਿੰਘ, ਪ੍ਰੇਮ ਸਿੰਘ, ਜਰਨੈਲ ਸਿੰਘ, ਸੁਰਜੀਤ ਸਿੰਘ, ਆਦਿ ਕਾਫ਼ੀ ਸੰਗਤ ਗਈ ਸੀ।

? ਕੀ-ਕੀ ਗੱਡੀਆਂ ਤੇ ਕੀ-ਕੀ ਅਸਲਾ ਸੀ?

— ਦੋ ਬੱਸਾਂ ਇਕ ਟਰੱਕ ਸੀ। ਅਸਲੇ ਬਾਰੇ ਅਸਲੇ ਵਾਲੇ ਹੀ ਦੱਸ ਸਕਦੇ ਹਨ। ਮੇਰੇ ਪਾਸ ਤਾਂ ਧਾਰਮਿਕ ਪੋਥੀਆਂ ਸਨ।

? ਲਾਲਾ ਜਗਤ ਨਰਾਇਣ ਦੇ ਕਤਲ ਦੀ ਖਬਰ ਕਦੋਂ ਮਿਲੀ?

— ਤਰੀਕ ਯਾਦ ਨਹੀਂ। ਸੰਗਤਾਂ ਨੇ ਦੱਸਿਆ ਸੀ।

? ਫਾਇਰ ਕਿਸ ਖੁਸ਼ੀ ਵਿੱਚ ਕੀਤੇ?

— ਕੋਈ ਫਾਇਰ ਨਹੀਂ ਕੀਤਾ।

? ਸਵਰਨ ਸਿੰਘ ਤੇ ਦਲੀਪ ਸਿੰਘ ਕਦੋਂ ਪੁੱਜੇ?

— ਮੇਰੇ ਪਾਸ ਕੋਈ ਨਹੀਂ ਪੁੱਜਾ।

? ਕੀ-ਕੀ ਗੱਲ ਹੋਈ?

— ਜਦੋਂ ਪੁੱਜੇ ਹੀ ਨਹੀਂ ਤਾਂ ਗੱਲ ਕੀ ਹੋਣੀ ਸੀ?

? ਅਗਲੀ ਰਾਤ ਤੁਹਾਡੇ ਬੰਦੇ ਪੰਜਾਬ ਨੂੰ ਕਿਉਂ ਗਏ?

— ਮੈਂ ਆਪ ਗੁਰਦੁਆਰਾ ਮਹਿਤਾ ਸਾਹਿਬ ਆਇਆ ਸਾਂ। ਮੇਰਾ ਗੁਰੂ ਅਸਥਾਨ ਹੈ।

? ਕੁਲਵੰਤ ਸਿੰਘ ਤੇ ਰਾਮ ਸਿੰਘ ਦੇ ਅਸਲੇ ਧਨੌਲਾ ਪੁਲਿਸ ਨੇ ਪਕੜੇ?

— ਉਨ੍ਹਾਂ ਨੂੰ ਪਤਾ ਹੋਵੇਗਾ। ਇਹ ਦੋਵੇਂ ਥਾਣੇ ਧਨੌਲੇ ਵਿਚੋਂ ਹੋ ਕੇ ਗਏ ਸੀ। ਮੈਨੂੰ ਪਤਾ ਦੱਸਣ ਤੇ ਮੈਂ ਟਰੱਕ ਵਿੱਚ ਗਿਆ ਸੀ। ਥਾਣੇ ਵਿੱਚ ਮੈਂ ਨਹੀ ਗਿਆ। ਸਿੰਘ ਜਾ ਕੇ ਅਸਲਾ ਲੈ ਆਏ ਸਨ।

? ਤੁਹਾਨੂੰ ਕਿਸ ਤਰ੍ਹਾਂ ਇਤਲਾਹ ਮਿਲੀ?

— ਮੈਨੂੰ ਭਾਈ ਦਾਰਾ ਸਿੰਘ ਨੇ ਦੱਸਿਆ ਸੀ ਉਸਦੇ ਪਿੰਡ ਦਾ ਪਤਾ ਨਹੀਂ। ਚੰਦੋ ਕਲਾਂ ਇਤਲਾਹ ਮਿਲੀ ਸੀ।

? ਕਦੋਂ ਛੁਡਾ ਕੇ ਲਿਆਏ?

— ਤਰੀਕ ਯਾਦ ਨਹੀਂ।

? ਅਗਲੀ ਰਾਤ ਫਿਰ ਪੰਜਾਬ ਆਏ, ਮਹਿਤੇ ਗਏ, ਉਜਲ ਸਿੰਘ ਦੇ ਘਰ ਰੋਟੀ ਖਾਧੀ?

— ਉਸੇ ਰਾਤ ਮਹਿਤੇ ਆਇਆ। ਵਾਪਸੀ ਸਮੇਂ ਉਜਲ ਸਿੰਘ ਦੇ ਘਰ ਮਲਸੀਹਾਂ ਰੋਟੀ ਖਾਧੀ।

? ਵਰੰਟਾਂ ਦੀ ਖਬਰ ਕਦੋਂ ਮਿਲੀ?

— ਮੈਨੂੰ ੧੬-੯-੮੧ ਨੂੰ ਵਰੰਟ ਦਿਖਾਣ ਤੇ ਖਬਰ ਮਿਲੀ ਸੀ।

? ਅੰਮ੍ਰਿਤਸਰ ਕਿਉਂ ਗਏ?

— ਇਸ਼ਨਾਨ ਕਰਨ ਗਿਆ ਸੀ।

? ਮਹਿਤਾ ਕਿਹੜੇ ਰਸਤੇ ਪੁੱਜੇ?

— ਜਿਹੜੇ ਰਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲੈ ਆਏ।

? ਆਤਮ-ਸਮਪਰਣ ਵਿੱਚ ਦੇਰੀ ਕਿਉਂ ਲਾਈ?

— ਡੇਰੇ ਦਾ ਸਾਰਾ ਪ੍ਰਬੰਧ, ਆਈ ਸੰਗਤ ਦੀ ਦੇਖਭਾਲ ਦੀ ਜ਼ਿੰਮੇਵਾਰੀ ਸੌਂਪਣੀ ਸੀ। ਭਾਈ ਠਾਹਰਾ ਸਿੰਘ ਨੂੰ ਜ਼ਿੰਮੇਵਾਰੀ ਸੰਭਾਲ ਕੇ ਪੇਸ਼ ਹੋ ਗਿਆ ਹਾਂ।

? ਕਿਸ-ਕਿਸ ਲੀਡਰ ਨਾਲ ਕੀ-ਕੀ ਸਲਾਹ ਹੋਈ?

— ਇਸ ਬਾਰੇ ਕੁਝ ਨਹੀਂ ਦਸਣਾ ਇਹ ਮੇਰਾ ਨਿੱਜੀ ਮਾਮਲਾ ਹੈ।

? ਇਸ ਵੇਲੇ ਗੁਰਦੁਆਰੇ ਵਿੱਚ ਕੌਣ-ਕੌਣ ਵਿਅਕਤੀ ਹੈ?

— ਗੁਰਦੁਆਰਾ ਸਾਹਿਬ ਵਿੱਚ ਕੋਈ ਭਗੌੜਾ ਨਹੀਂ। ਜੇ ਹੈ ਤਾਂ ਪੁਲਿਸ ਫੜ ਲਵੇ।

? ਉਹਨਾਂ ਕੋਲ ਕੀ-ਕੀ ਅਸਲੇ ਹਨ?

— ਜਦੋਂ ਗੁਰਦੁਆਰੇ ਵਿੱਚ ਹੈ ਹੀ ਨਹੀਂ ਤਾਂ ਅਸਲੇ ਬਾਰੇ ਕੀ ਦਸ ਸਕਦਾ ਹਾਂ।

? ਅਸਲੇ ਦੀ ਗਿਣਤੀ ਕਿਸ ਤਰ੍ਹਾਂ ਕਰਦੇ ਹੋ?

— ਅਸਲਾ ਜਿਸ ਸਿੰਘ ਦਾ ਹੁੰਦਾ ਹੈ ਉਹ ਆਪਣੇ ਪਾਸ ਰੱਖਦਾ ਹੈ ਤੇ ਸੰਭਾਲ ਕਰਦਾ ਹੈ।

? ਅਸਲਾ-ਤਕਸੀਮ ਕਿਸ ਤਰ੍ਹਾਂ ਕਰਦੇ ਹੋ?

— ਜਦ ਆਪਣਾ ਹੈ ਹੀ ਨਹੀਂ ਤਾਂ ਤਕਸੀਮ ਕਰਨ ਦਾ ਕੀ ਸੁਆਲ!

? ਤੁਹਾਡੀ ਗੈਰ-ਹਾਜ਼ਰੀ ਵਿੱਚ ਅਸਲਾ ਇੰਨਚਾਰਜ ਕੌਣ ਹੁੰਦਾ ਹੈ?

— ਕੋਈ ਨਹੀਂ।

? ਨੱਛਤਰ ਸਿੰਘ ਦੇ ਬਾਰਾਂ ਬੋਰ ਪਿਸਤੌਲ ਤੇ ਤਿੰਨ ਸੌ ਤਿੰਨ ਬੋਰ ਪਿਸਤੌਲ ਕਿੱਥੇ ਹਨ?

— ਨੱਛਤਰ ਸਿੰਘ ਨੂੰ ਪਤਾ ਹੋਵੇਗਾ। ਮੈਨੂੰ ਉਸ ਨੇ ਕਦੀ ਕੋਈ ਅਸਲਾ ਨਹੀਂ ਦਿੱਤਾ।

? ਸਵਰਨ ਸਿੰਘ ਤੇ ਦਲਬੀਰ ਸਿੰਘ ਨੂੰ ਬੱਤੀ ਬੋਰ ਰਿਵਾਲਵਰ ਤੇ ਚਾਰ ਸੌ ਪਚਵੰਜਾ ਬੋਰ ਰਿਵਾਲਵਰ ਕਿਸ ਨੇ ਦਿੱਤੇ?

— ਇਹ ਉਨ੍ਹਾਂ ਨੂੰ ਹੀ ਪਤਾ ਹੋਵੇਗਾ, ਮੈਨੂੰ ਕੋਈ ਪਤਾ ਨਹੀਂ।

? ਇਹ ਕਿਸ ਦੇ ਲਾਇਸੈਂਸੀ ਅਸਲੇ ਹਨ?

— ਮੈਨੂੰ ਕੋਈ ਪਤਾ ਨਹੀਂ।

? ਅਸਲ ਵਿੱਚ ਲਾਲਾ ਜੀ ਦਾ ਕਤਲ ਤੁਸੀਂ ਆਪਣੇ ਬੰਦਿਆਂ ਕੋਲੋਂ ਕਰਵਾਇਆ ਹੈ?

— ਮੈਂ ਲਾਲਾ ਜਗਤ ਨਰਾਇਣ ਦਾ ਕਤਲ ਨਹੀਂ ਕਰਵਾਇਆ।

? ਅਸਲ ਵਿੱਚ ਨਿਰੰਕਾਰੀ ਬਾਬੇ ਦਾ ਕਤਲ ਵੀ ਤੁਸੀਂ ਆਪਣੇ ਬੰਦਿਆਂ ਰਾਹੀਂ ਕਰਵਾਇਆ ਹੈ ਇਹ ਗੱਲ ਠੀਕ ਹੈ?

— ਇਹ ਗੱਲ ਗਲਤ ਹੈ ਕਿ ਨਿਰੰਕਾਰੀ ਗੁਰਬਚਨ ਸਿੰਘ ਦਾ ਕਤਲ ਮੈਂ ਆਪਣੇ ਬੰਦਿਆਂ ਕੋਲੋਂ ਕਰਵਾਇਆ ਹੈ।

ਕੌਮੀ ਰਾਜਨੀਤੀ ਦੇ ਜੂਨ ਮਹੀਨੇ ਦੇ 'ਸੰਤ ਭਿੰਡਰਾਂ ਵਾਲੇ' (੧) ਵਿਸ਼ੇਸ਼ ਅੰਕ ਵਿੱਚ ਕੌਮੀ ਰਾਜਨੀਤੀ ਦੇ ਮੁੱਖ ਸੰਪਾਦਕ ਸ੍ਰ: ਸੁਰਜੀਤ ਸਿੰਘ ਨੰਦਾ ਦੀ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਨਾਲ ਹੋਈ ਵਿਸ਼ੇਸ਼ ਇੰਟਰਵਿਊ ਦੇ ਕੁਝ ਪ੍ਰਸ਼ਨ ਉਤਰ :

? ਗਿਆਨੀ ਜ਼ੈਲ ਸਿੰਘ ਭਾਰਤ ਦੇ ਰਾਸ਼ਟ੍ਰਪਤੀ ਹਨ ਅਤੇ ਸਿੱਖ ਹਨ। ਉਨ੍ਹਾਂ ਨੇ ਸਿੱਖਾਂ ਨੂੰ ਵੱਖਰੀ ਕੌਮ ਮੰਨਣ ਤੋਂ ਇਨਕਾਰ ਕੀਤਾ ਹੈ। ਤੁਸੀਂ ਇਸ ਬਾਰੇ ਕੀ ਕਹਿਣਾ ਚਾਹੋਗੇ?

— ਜ਼ੈਲ ਸਿੰਘ ਦੇ ਕਹਿਣ ਨਾਲ ਸਿੱਖ, ਹਿੰਦੂ ਕੌਮ ਦਾ ਇਕ ਅੰਗ ਨਹੀਂ ਬਣ ਚਲੇ। ਰਾਸ਼ਟ੍ਰਪਤੀ-ਭਵਨ ਵਿੱਚ ਬੈਠ ਕੇ ਉਹ ਗੁਰਬਾਣੀ ਅਤੇ ਸਿੱਖ ਇਤਿਹਾਸ ਨੂੰ ਭੁੱਲ ਗਿਆ ਹੈ। ਸਿੱਖ ਸ੍ਰੀ ਗੁਰੂ ਨਾਨਕ ਮਹਾਰਾਜ ਜੀ ਤੋਂ ਹੀ ਵੱਖਰੀ ਕੌਮ ਚਲੀ ਆ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਉਸ ਕੌਮ ਨੂੰ ਪੰਜ ਕਕਾਰ ਬਖਸ਼ ਕੇ ਉਸ ਕੌਮ ਤੇ ਮੋਹਰ ਹੀ ਲਾ ਦਿੱਤੀ। ਮਹਾਤਮਾ ਗਾਂਧੀ ਨੇ ਵੀ ਲਿਖਤੀ ਤੌਰ ਤੇ ਤਿਰੰਗੇ ਝੰਡੇ ਦੇ ਤਿੰਨ ਰੰਗਾਂ ਦੀ ਵਿਆਖਿਆ ਕਰਦਿਆਂ ਤਿੰਨੇ ਰੰਗ ਤਿੰਨ ਕੌਮਾਂ ਦੇ ਮੰਨੇ ਸਨ। ਕੇਸਰੀ ਰੰਗ ਸਿੱਖਾਂ ਦੀ ਵੱਖਰੀ ਹੋਂਦ ਦਾ ਪ੍ਰਗਟਾਵਾ ਕਰਦਾ ਹੈ। ਬਾਬਾ ਖੜਕ ਸਿੰਘ ਦੇ ਕਹਿਣ ਤੇ ਕੇਸਰੀ ਰੰਗ ਤਿਰੰਗੇ ਝੰਡੇ ਦੇ ਸਭ ਤੋਂ ਉਪਰ ਰੱਖਣ ਦਾ ਭਾਵ ਸਿੱਖ ਕੌਮ ਸਭ ਕੌਮਾਂ ਤੋਂ ਮਹਾਨ ਦਰਸਾਣਾ ਸੀ ਪਰ ਅਜਾਦੀ ਪ੍ਰਾਪਤ ਤੋਂ ਤੁਰੰਤ ਮਗਰੋਂ ਸਿੱਖਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇ ਦਿੱਤਾ ਗਿਆ ਪਰ ਸਿੱਖਾਂ ਦਾ ਕੇਸਰੀ ਨਿਸ਼ਾਨ ਅੱਜ ਵੀ ਤਿਰੰਗੇ ਝੰਡੇ

ਦੇ ਸਭ ਤੋਂ ਉਪਰ ਝੂਲ ਕੇ ਸਿੱਖਾਂ ਨੂੰ ਵੱਖਰੀ ਕੌਮ ਹੋਣ ਦਾ ਸੁਨੇਹਾ ਦੇ ਰਿਹਾ ਹੈ।

? ਜਿਉਂ-ਜਿਉਂ ਮੋਰਚਾ ਲੰਬਾ ਹੁੰਦਾ ਜਾ ਰਿਹਾ ਹੈ ਕੇਂਦਰ ਸਰਕਾਰ ਦਾ ਵਤੀਰਾ ਕਠੋਰ ਹੁੰਦਾ ਜਾ ਰਿਹਾ ਹੈ। ਕੀ ਸਿੱਖ ਸਮੱਸਿਆ ਦੀ ਗੱਲ ਕਿਸੇ ਕੰਢੇ ਲੱਗੇਗੀ?

— ਗੱਲ ਸਪੱਸ਼ਟ ਹੈ "ਕੋਊ ਕਿਸੀ ਕੋ ਰਾਜ ਨ ਦੈ ਹੈ।। ਜੋ ਲੈ ਹੈ ਨਿਜ ਬਲ ਸੇ ਲੈ ਹੈ।।" ਜੇਕਰ ਸਮੁੱਚੀ ਸਿੱਖ ਕੌਮ ਕੇਸਰੀ ਨਿਸ਼ਾਨ ਹੇਠ ਇਕੱਤ੍ਰ ਹੋ ਕੇ ਆਪਣਾ ਨਿੱਜ ਬਲ ਪੈਦਾ ਕਰਦੀ ਹੈ ਤਾਂ ਕੌਮ ਜੋ ਵੀ ਚਿਤਵੇਗੀ ਮਿਲੇਗਾ। ਮੈਂ ਹਮੇਸ਼ਾ ਸਮੁੱਚੇ ਸਿੱਖ ਜਗਤ ਨੂੰ ਇਕ ਝੰਡੇ ਥੱਲੇ ਇਕੱਤਰ ਕਰਨ ਦੀ ਗੱਲ ਕੀਤੀ ਹੈ। ਧਰਮ ਯੁੱਧ-ਮੋਰਚੇ ਨੇ ਸਿੱਖਾਂ ਵਿੱਚ ਨਵੀਂ ਰੂਹ ਅਤੇ ਨਵਾਂ ਉਤਸ਼ਾਹ ਪੈਦਾ ਕੀਤਾ ਹੈ। ਜੇਕਰ ਇਹ ਇਕ ਮੁੱਠ ਹੋ ਕੇ ਹੰਭਲਾ ਮਾਰਨ ਤਾਂ ਕੋਈ ਵੀ ਮੰਗ ਅਸੰਭਵ ਨਹੀਂ। ਅੱਜ ਲੋੜ ਹੈ, "ਨਿਸਚੈ ਕਰ ਆਪਣੀ ਜੀਤ ਕਰੋਂ" ਦਾ ਨਾਹਰਾ ਲਾ ਕੇ ਧਰਮ ਯੁੱਧ ਵਿੱਚ ਕੁੱਦਣ ਦੀ। ਬੱਸ! ਜਿੱਤ ਸਿੱਖ ਕੌਮ ਦੀ ਹੀ ਹੋਵੇਗੀ।

? ਕੁਝ ਲੋਕ ਆਖਦੇ ਹਨ ਕਿ ਅਕਾਲੀ ਦਲ ਨੇ ਇਹ ਮੋਰਚਾ ਖਾਲਿਸਤਾਨ ਦੀ ਸਥਾਪਨਾ ਲਈ ਲਗਾਇਆ ਹੈ। ਇਹ ਧਰਮਯੁੱਧ ਨਹੀਂ, ਕੁਰਸੀ-ਯੁੱਧ ਹੈ।

— ਮੈਂ ਨਹੀਂ ਮੰਨਦਾ ਸ਼੍ਰੋਮਣੀ ਅਕਾਲੀ ਦਲ ਦੀਆਂ ਸਾਰੀਆਂ ਮੰਗਾਂ ਪੰਜਾਬ ਦੇ ਹਿੱਤ ਵਿੱਚ ਹਨ। ਜੇਕਰ ਪੰਜਾਬ ਖੁਸ਼ਹਾਲ ਹੋਵੇਗਾ ਤਾਂ ਪੰਜਾਬ ਦਾ ਹਿੰਦੂ ਵੀ ਉਸ ਖੁਸ਼ਹਾਲੀ ਵਿੱਚ ਭਾਈਵਾਲ ਹੋਵੇਗਾ। ਪੰਜਾਬ ਦੇ ਹਿੰਦੂ ਨੂੰ ਸੋਚਣਾ ਚਾਹੀਦਾ ਹੈ ਕਿ ਉਸ ਦਾ ਵਪਾਰ ਪਿੰਡ ਦੇ ਜੱਟਾਂ ਤੇ ਨਿਰਭਰ ਕਰਦਾ ਹੈ। ਜੇਕਰ ਉਹ ਜਿਨਸ ਨਹੀਂ ਬੀਜੇਗਾ, ਤਾਂ ਉਹ ਮੰਡੀਆਂ ਵਿੱਚ ਕੀ ਲਿਆਵੇਗਾ। ਮੰਡੀਆਂ ਅਤੇ ਅਗਾਂਹ ਦਾ ਸਾਰਾ ਵਪਾਰ ਹਿੰਦੂ ਭਰਾਵਾਂ ਦੇ ਹੱਥ ਹੈ। ਜੇਕਰ ਪੰਜਾਬ ਦਾ ਕਿਰਸਾਣ ਹੀ ਘਸਿਆਰਾ ਬਣ ਗਿਆ ਤਾਂ ਮੰਡੀਆਂ ਵਿੱਚ ਉਹ ਕੀ ਲਿਆਵੇਗਾ? ਹਿੰਦੂ ਵੀਰਾਂ ਦਾ ਵਪਾਰ ਵੀ ਤਾਂ ਠੱਪ ਹੋਵੇਗਾ। ਸੋ ਪੰਜਾਬ ਦੀ ਖੁਸ਼ਹਾਲੀ, ਜ਼ਿਮੀਦਾਰ ਦੀ ਖੁਸ਼ਹਾਲੀ ਤੇ ਨਿਰਭਰ ਹੈ।

? ਜੇਕਰ ਮੰਗਾਂ ਸਮੁੱਚੇ ਪੰਜਾਬੀਆਂ ਦੀਆਂ ਹਨ ਤਾਂ ਪੰਜਾਬ ਦਾ ਹਿੰਦੂ ਇਨ੍ਹਾਂ ਮੰਗਾਂ

ਦੀ ਹਮਾਇਤ ਕਿਉਂ ਨਹੀਂ ਕਰਦਾ?

—ਇਹ ਗੱਲ ਤੁਸੀਂ ਮੈਨੂੰ ਕਿਉਂ ਪੁੱਛਦੇ ਹੋ? ਜਾ ਕੇ ਹਿੰਦੂਆਂ ਨੂੰ ਕਿਉਂ ਨਹੀਂ ਪੁੱਛਦੇ ? ਗੁਰੂ ਸਾਹਿਬਾਨ ਵੱਲੋਂ ਕੀਤੀਆਂ ਕੁਰਬਾਨੀਆਂ ਨੂੰ ਵੀ ਹਿੰਦੂ ਕੌਮ ਭੁੱਲ ਗਈ ਹੈ। ਅਜੇ ਕਲ੍ਹ ਦੀ ਗੱਲ ਹੈ। ਇੰਦਰਾਂ ਗਾਂਧੀ ਨੇ ਜਦੋਂ ਐਮਰਜੈਂਸੀ ਲਗਾਈ ਤਾਂ ਰਾਤੋਂ-ਰਾਤ ਆਪੋਜੀਸ਼ਨ ਪਾਰਟੀਆਂ ਦੇ ਨੇਤਾਵਾਂ ਨੂੰ ਫੜ ਕੇ ਜੇਲ੍ਹਾਂ ਵਿੱਚ ਸੁੱਟ ਦਿੱਤਾ। ਉਨ੍ਹਾਂ ਦੀ ਗ੍ਰਿਫਤਾਰੀ ਵਿਰੁੱਧ ਕਿਸੇ ਨੇ ਕੰਨ ਨਹੀਂ ਫੜਕਿਆ। ਐਮਰਜੈਂਸੀ ਵਿੱਚ ਕਿਸੇ ਸਿੱਖ ਲੀਡਰ ਨੂੰ ਗ੍ਰਿਫਤਾਰ ਨਹੀਂ ਸੀ ਕੀਤਾ ਗਿਆ। ਸਾਰੇ ਹਿੰਦੂ ਲੀਡਰ ਹੀ ਜੇਲ੍ਹਾਂ ਵਿੱਚ ਸਨ। ਪਰ ਐਮਰਜੈਂਸੀ ਵਿਰੁੱਧ ਮੋਰਚਾ ਲਗਾਇਆ ਸਿੱਖਾਂ ਨੇ। ਐਮਰਜੈਂਸੀ ਵਿੱਚ ਸਿੱਖਾਂ ਦੀ ਕਿਹੜੀ ਨਿੱਜੀ ਮੰਗ ਸੀ? ਸ਼ਹਿਰੀ ਹੱਕਾਂ ਦੀ ਬਹਾਲੀ ਉਸ ਸਮੇਂ ਸਮੁੱਚੇ ਦੇਸ਼ ਦੀ ਮੰਗ ਸੀ। ਪਰ ਮੋਰਚਾ ਲਗਾਇਆ ਸਿੱਖਾਂ ਨੇ ਹੋਰ ਕਿਸੇ ਪਾਰਟੀ ਨੇ ਨਹੀਂ ਲਗਾਇਆ। ਸਿੱਖਾਂ ਨੇ ਨਾ ਕੇਵਲ ਸ਼ਹਿਰੀ ਅਜਾਦੀਆਂ ਹੀ ਬਹਾਲ ਕੀਤੀਆਂ ਸਗੋਂ ਹਿੰਦੂ ਲੀਡਰਾਂ ਨੂੰ ਦੇਸ਼ ਦਾ ਰਾਜ ਭਾਗ ਵੀ ਲੈ ਕੇ ਦਿੱਤਾ। ਪਰ ਆਪਸੀ ਫੁੱਟ ਕਾਰਨ ਉਨ੍ਹਾਂ ਰਾਜ ਭਾਗ ਗਵਾ ਲਿਆ।

? ਕੀ ਮੰਗਾਂ ਮੰਨੇ ਜਾਣ ਤੱਕ ਧਰਮ-ਯੁੱਧ ਮੋਰਚਾ ਜਾਰੀ ਰਹੇਗਾ?

— ਇਹ ਤਾਂ ਸਮਾਂ ਹੀ ਦੱਸੇਗਾ।

? ਬਾਬਾ ਬਕਾਲਾ ਕਾਂਡ ਅਤੇ ਤਰਨ ਤਾਰਨ ਕਾਂਡ ਪਿਛੋਂ ਕੀ ਧਰਮ-ਯੁੱਧ ਮੋਰਚੇ ਦੀ ਰੂਪ ਰੇਖਾ ਵਿੱਚ ਤਬਦੀਲੀ ਆਏਗੀ?

— ਇਹ ਗੱਲ ਮੋਰਚੇ ਦੇ ਡਿਕਟੇਟਰ ਪਾਸੋਂ ਪੁੱਛੋ? ਮੈਂ ਤਾਂ ਆਪਣੇ ਥਾਂ ਤੇ ਖੜਾ ਹਾਂ। ਇਹ ਗੱਲ ਸੰਤ ਲੌਂਗੋਵਾਲ ਦੱਸਣ ਕਿ ਉਹਨਾਂ ਮੋਰਚੇ ਦੀ ਰੂਪ-ਰੇਖਾ ਕੀ ਬਨਾਣੀ ਹੈ?

? ਸੰਤ ਜੀ ਇਹ ਦੱਸੋ ਕਿ ਮੋਰਚੇ ਦੀਆਂ ਮੰਗਾਂ ਏਨੀਆਂ ਅਹਿਮ ਹਨ? ਜਿਨ੍ਹਾਂ ਲਈ ਸੈਂਕੜੇ ਸਿੰਘ ਸ਼ਹੀਦ ਕਰਵਾਏ ਜਾ ਸਕਦੇ ਹਨ?

— ਸਿੱਖ ਅਜ਼ਾਦ ਭਾਰਤ ਵਿੱਚ ਗੁਲਾਮਾਂ ਵਾਲਾ ਜੀਵਨ ਬਤੀਤ ਕਰ ਰਹੇ ਹਨ।

ਅਸੀਂ ਅਜ਼ਾਦੀ ਨਾਲ ਜਿਊਣਾ ਚਾਹੁੰਦੇ ਹਾਂ। ਅਜਾਦੀ ਦੀ ਕੀਮਤ ਤਾਂ ਅਜ਼ਾਦ ਕੌਮਾਂ ਹੀ ਦਸ ਸਕਦੀਆਂ ਹਨ। ਜੇਕਰ ਸਿੱਖਾਂ ਨੇ ਅਣਖ-ਇੱਜ਼ਤ ਨਾਲ ਜੀਣਾ ਹੈ ਤਾਂ ਕੁਰਬਾਨੀਆਂ ਦੇਣੀਆਂ ਹੀ ਪੈਣੀਆਂ ਹਨ।

? ਸੰਤ ਜੀ! ਤੁਸੀਂ ਆਖਦੇ ਹੋ ਕਿ ਸਿੱਖ ਕੌਮ ਇਕ-ਮੁੱਠ ਹੋ ਕੇ ਜੂਝ ਰਹੀ ਹੈ। ਪਰ ਖਾਲਿਸਤਾਨ ਦੀ ਮੰਗ ਬਾਰੇ ਤੁਹਾਡੇ ਅਤੇ ਸੰਤ ਲੌਂਗੋਵਾਲ ਦੇ ਵੀਚਾਰ ਮੇਲ ਨਹੀਂ ਖਾਂਦੇ। ਜਿੱਥੇ ਸੰਤ ਲੌਂਗੋਵਾਲ ਖਾਲਿਸਤਾਨ ਦੀ ਉੱਕਾ ਹਮਾਇਤ ਨਹੀਂ ਕਰਦੇ ਉਥੇ ਤੁਸੀਂ ਇਸ ਮੰਗ ਦਾ ਵਿਰੋਧ ਵੀ ਨਹੀਂ ਕਰਦੇ, ਕਿਉਂ?

—ਬਿਹਤਰ ਇਹ ਹੋਵੇਗਾ ਕਿ ਇਹ ਪ੍ਰਸ਼ਨ ਲੀਡਰਾਂ ਪਾਸੋਂ ਨਾ ਪੁੱਛਿਆ ਜਾਵੇ ਕਿ ਉਹ ਕੀ ਚਾਹੁੰਦੇ ਹਨ? ਸਗੋਂ ਆਮ ਸਿੱਖਾਂ ਕੋਲੋਂ ਪੁੱਛੋ। ਕਿ ਉਹ ਹੁਣ ਕੀ ਚਾਹੁੰਦੇ ਹਨ? ਇਸ ਪ੍ਰਸ਼ਨ ਦਾ ਸਹੀ ਉਤਰ ਤਾਂ ਤੁਹਾਨੂੰ ਆਮ ਸਧਾਰਨ ਸਿੱਖ ਹੀ ਦੇ ਸਕਦੇ ਹਨ। ਅੱਜ ਹਰ ਸਿੱਖ ਆਪਣੇ ਆਪ ਨੂੰ ਦੂਜੇ ਦਰਜੇ ਦਾ ਸ਼ਹਿਰੀ ਸਮਝ ਰਿਹਾ ਹੈ। ਅੰਮ੍ਰਿਤਧਾਰੀ ਪੂਰਨ ਗੁਰਸਿੱਖ ਨੂੰ ਭਾਰੀ ਨਫ਼ਰਤ ਨਾਲ ਦੇਖਿਆ ਜਾਂਦਾ ਹੈ। ਉਸ ਦੇ ਸੁੰਦਰ ਸਰੂਪ, ਬਾਣੇ ਅਤੇ ਰਹਿਤ ਮਰਿਆਦਾ ਦੀ ਖਿਲੀ ਉਡਾਈ ਜਾਂਦੀ ਹੈ। ਸਿੱਖ ਇਹ ਸਭ ਕੁਝ ਕਿਵੇਂ ਬਰਦਾਸ਼ਤ ਕਰ ਲਵੇ? ਖਾਲਿਸਤਾਨ ਭਾਵੇਂ ਸਾਡੀ ਮੰਗ ਨਹੀਂ ਹੈ। ਪਰ ਜੇਕਰ ਸਿੱਖਾਂ ਵਿਰੁੱਧ ਸਥਿਤੀ ਇਸ ਤਰ੍ਹਾਂ ਦੀ ਬਣੀ ਰਹੀ ਤਾਂ ਇਸ ਲਈ ਉਸ ਦੀ ਸੋਚਣੀ ਵਿੱਚ ਖਾਲਿਸਤਾਨ ਦੀ ਤਸਵੀਰ ਉਭਰਨ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ।

? ਸੰਤ ਜੀ! ਬਹੁਤ ਲੀਡਰ ਤੁਹਾਨੂੰ ਮਿਲਣ ਘੱਟ ਅਤੇ ਗੁਰੂ ਨਾਨਕ ਨਿਵਾਸ ਵਿੱਚ ਤੁਹਾਡੇ ਵਲੋਂ ਲਗਾਈ 'ਕਥਿਤ ਬੰਬ ਫੈਕਟਰੀ' ਵੇਖਣ ਆਉਂਦੇ ਹਨ। ਕੀ ਤੁਸੀਂ ਉਨ੍ਹਾਂ ਨੂੰ ਬੰਬ ਫੈਕਟਰੀ ਦਿਖਾਈ ਹੈ?

— ਹਾਂ ਦਿਖਾਈ! ਮੈਂ ਜੋ ਬੰਬ ਬਣਾਉਂਦਾ ਹਾਂ, ਉਹ ਬੰਬ ਤੁਰਦੇ ਫਿਰਦੇ ਅਤੇ ਬੋਲਦੇ ਚਾਲਦੇ ਹਨ। ਜਿਹੜੇ ਸਿੰਘ ਨੂੰ ਅੰਮ੍ਰਿਤ ਛਕਾਉਂਦਾ ਹਾਂ। ਉਹ ਕੇਂਦਰ ਸਰਕਾਰ

ਲਈ ਬੰਬ ਬਣ ਜਾਂਦਾ ਹੈ। ਹਰ ਅੰਮ੍ਰਿਤਧਾਰੀ ਸਿੰਘ ਮੇਰੇ ਲਈ ਬੰਬ ਤੋਂ ਵੱਧ ਸ਼ਕਤੀਸ਼ਾਲੀ ਹੈ ਅਤੇ ਅਜਿਹੇ ਬੰਬ ਬਣਾਉਣ ਦੀ ਪ੍ਰੰਪਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਖ਼ਾਲਸਾ ਸਾਜਣ ਦੇ ਸਮੇਂ ਤੋਂ ਚਲੀ ਆ ਰਹੀ ਹੈ। ਸਭ ਤੋਂ ਪਹਿਲਾਂ ਉਹਨਾਂ ਵਿਸਾਖੀ ਦੇ ਦਿਹਾੜੇ ਪੰਜ ਬੰਬ ਤਿਆਰ ਕੀਤੇ ਸਨ, ਉਹੋ ਜਿਹੇ ਹੀ ਬੰਬ ਮੈਂ ਤਿਆਰ ਕਰਦਾ ਹਾਂ।

? ਜਿਹੜਾ ਵਿਅਕਤੀ ਨੇਕ ਹੈ ਅਤੇ ਪਾਕ ਜੀਵਨ ਬਤੀਤ ਕਰਦਾ ਹੈ। ਕਿਸੇ ਨੂੰ ਚੰਗਾ ਮਾੜਾ ਨਹੀਂ ਆਖਦਾ। ਕੀ ਉਸ ਲਈ ਵੀ ਗੁਰਬਾਣੀ ਦਾ ਪਾਠ ਜ਼ਰੂਰੀ ਹੈ?

— ਬਿਲਕੁੱਲ ਜ਼ਰੂਰੀ ਹੈ। ਤੁਸੀਂ ਵੇਖਿਆ ਹੋਵੇਗਾ ਕਿ ਤੁਸੀਂ ਉਜਲ ਕੱਪੜੇ ਪਹਿਨੇ ਹਨ ਚੰਗੀ ਮਾੜੀ ਥਾਂ ਤੇ ਵੀ ਨਹੀਂ ਜਾਂਦੇ। ਮਿੱਟੀ ਘੱਟੇ ਤੋਂ ਵੀ ਬਚਦੇ ਹੋ। ਕੱਪੜੇ ਉਤਾਰ ਕੇ, ਕਿੱਲੀ ਤੇ ਟੰਗਦੇ ਹੋ। ਫਿਰ ਵੀ ਕਪੜਾ ਇਕ ਦੋ ਦਿਨ ਵਿੱਚ ਮੈਲਾ ਹੋ ਜਾਂਦਾ ਹੈ। ਉਸ ਮੈਲ ਨੂੰ ਧੋਣ ਲਈ ਤੁਹਾਨੂੰ ਤਰੱਦਦ ਕਰਨਾ ਪਵੇਗਾ। ਨਲਕਾ ਗੇੜ ਕੇ ਜਾਂ ਖੂਹ ਤੋਂ ਪਾਣੀ ਲੈਣਾ ਪਵੇਗਾ। ਫਿਰ ਸਾਬਣ ਲਾ ਉਸਨੂੰ ਹੱਥ ਜਾਂ ਥਾਪੜੀ ਨਾਲ ਕੁਟਣਾ ਪੈਂਦਾ ਹੈ। ਫਿਰ ਉਜਲ ਪਾਣੀ ਵਿੱਚ ਨਿਤਾਰ-ਨਿਚੋੜ ਕੇ ਉਸ ਨੂੰ ਧੁੱਪੇ ਸੁਕਾਣਾ ਪੈਂਦਾ ਹੈ। ਫਿਰ ਕਿਤੇ ਜਾ ਕੇ ਉਹ ਤੁਹਾਡੇ ਪਹਿਨਣ ਲਾਇਕ ਬਣਦਾ ਹੈ। ਤੁਸੀਂ ਵੇਖਿਆ ਕਿ ਕੱਪੜੇ ਵਿੱਚ ਮੈਲ ਆਪਣੇ ਸੁਤੇ ਸਿੱਧ ਹੀ ਪੈ ਜਾਂਦੀ ਹੈ। ਤੁਹਾਨੂੰ ਪਤਾ ਨਹੀਂ ਲੱਗਦਾ ਕੱਪੜਾ ਕਦੋਂ ਅਤੇ ਕਿਵੇਂ ਮੈਲਾ ਹੋ ਗਿਆ? ਪਰ ਧੋਣ ਲਈ ਤੁਹਾਨੂੰ ਤਰੱਦਦ ਕਰਨਾ ਪਿਆ ਅਤੇ ਮੈਲੇ ਤੋਂ ਉਜਲ ਹੋਣ ਦੀ ਸਾਰੀ ਕਿਰਿਆ ਤੁਸੀਂ ਆਪਣੀ ਅੱਖੀਂ ਵੇਖਦੇ ਹੋ। ਇਹ ਮਨ ਦਾ ਹਾਲ ਹੈ। ਮਨ ਨੂੰ ਕਿੰਨਾਂ ਵੀ ਤੁਸੀਂ ਬਚਾ ਕੇ ਰੱਖੋ ਇਸ ਤੇ ਆਸ-ਪਾਸ ਦੇ ਵਿਸ਼ੇ-ਵਿਕਾਰਾਂ ਦਾ ਅਸਰ ਹੋ ਹੀ ਜਾਂਦਾ ਹੈ। ਇਸ ਨੂੰ ਹਮੇਸ਼ਾਂ ਗਿਆਨ ਰੂਪੀ ਗੁਰਬਾਣੀ ਨਾਲ ਉਜਲ ਰੱਖਿਆ ਜਾ ਸਕਦਾ ਹੈ। ਅਜਿਹਾ ਕੋਈ ਕੱਪੜਾ ਨਹੀਂ ਬਣਿਆ ਜਿਸ ਤੇ ਬਾਹਰਲੀ ਮੈਲ ਕੋਈ ਅਸਰ ਨਹੀਂ ਕਰਦੀ ਹੋਵੇ ਤੇ ਉਸ ਨੂੰ ਧੋਣ ਦੀ ਲੋੜ ਮਹਿਸੂਸ ਨਾ ਹੁੰਦੀ ਹੋਵੇ। "ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।"

? ਸੰਤ ਜੀ ਪਿਛਲੀ ਮੁਲਾਕਾਤ ਦੌਰਾਨ ਤੁਸੀਂ ਹਿੰਦੂਆਂ ਦੇ ਜੰਞੂ ਦੀ ਲੰਬਾਈ ਸੰਬੰਧੀ ਕੁਝ ਬਚਨ ਕਹੇ ਸਨ।

— ਹਾਂ ਮੈਨੂੰ ਯਾਦ ਹਨ।

? ਉਹਨਾਂ ਸ਼ਬਦਾਂ ਦੀ ਜਰਾ ਵਿਆਖਿਆ ਕਰਨ ਦੀ ਖੇਚਲ ਕਰੋਗੇ?

— ਉਹਨਾਂ ਸ਼ਬਦਾਂ ਤੋਂ ਮੇਰਾ ਭਾਵ ਇਹ ਸੀ ਕਿ ਅਸੂਲਨ ਤੌਰ ਤੇ ਸਰਕਾਰ ਨੂੰ ਕਿਸੇ ਵੀ ਧਰਮ ਦੇ ਚਿੰਨ ਜਾਂ ਸਿਧਾਂਤ ਸੰਬੰਧੀ ਰੋਕ ਜਾਂ ਸੀਮਾਂ ਨਿਸਚਿਤ ਕਰਨ ਦਾ ਕੋਈ ਅਧਿਕਾਰ ਨਹੀਂ ਹੋ ਸਕਦਾ ਮੇਰਾ ਭਾਵ ਇਹ ਨਹੀਂ ਸੀ ਕਿ ਹਿੰਦੂਆਂ ਦੇ ਜੰਞੂ ਦੀ ਲੰਬਾਈ ਉਤੇ ਪਾਬੰਧੀ ਕਿਉਂ ਨਹੀਂ ਲਗਾਈ ਜਾਂਦੀ, ਸਗੋਂ ਮੈਂ ਇਸ ਗੱਲ ਤੇ ਜੋਰ ਦਿੰਦਾ ਹਾਂ ਕਿ ਸਰਕਾਰ ਦਾ ਕਿਸੇ ਵੀ ਧਰਮ ਦੇ ਧਾਰਮਿਕ ਮਾਮਲਿਆਂ ਵਿੱਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ ਹੈ।

ਰਿਹਾਈ ਉਪਰੰਤ ਸਿੱਖੀ ਦਾ ਪ੍ਰਚਾਰ ਕਰਨ ਲਈ ਆਪ ਜੀ ਨੇ ਸਾਰੇ ਪੰਜਾਬ ਦਾ ਦੌਰਾ ਕੀਤਾ। ੨੨ ਦਸੰਬਰ ਤੋਂ ਦਸ ਦਿਨ ਦਿੱਲੀ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। ਉਪਰੰਤ ਪ੍ਰਚਾਰ ਕਰਨ ਖਾਤਰ ਸੰਤ ਜੀ ਬੰਬਈ ਪਹੁੰਚ ਗਏ। ਜਿਥੇ ਆਪ ਜੀ ਨੂੰ ੨੦ ਅਪ੍ਰੈਲ ੧੯੮੨ ਨੂੰ ਸਰਕਾਰ ਨੇ ਬਹੁਤ ਵੱਡਾ ਘੇਰਾ ਪਾ ਲਿਆ ਪਰ ਸੰਤ ਜੀ ਉਥੋਂ ਵੀ ਬਚ ਕੇ ਨਿਕਲ ਆਏ ਅਤੇ ਬੰਬਈ ਤੋਂ ੨੮ ਘੰਟੇ ਵਿੱਚ ਅੰਮ੍ਰਿਤਸਰ ਪਹੁੰਚੇ।

੨੬ ਅਪ੍ਰੈਲ ੧੯੮੨ ਨੂੰ ਸ੍ਰੀ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਸ਼ਹਿਰ ਕਰਾਰ ਦਿਵਾਉਣ ਲਈ ਮੋਰਚਾ ਅਰੰਭ ਹੋ ਗਿਆ। ਵੱਖ ਵੱਖ ਥਾਵਾਂ ਤੇ ਜਲੂਸ ਕੱਢੇ ਅਤੇ ਵਿਖਾਵੇ ਕੀਤੇ। ਇਸ ਦੇ ਸੰਬੰਧ ਵਿੱਚ ਅਨੇਕਾਂ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਵਿਖਾਵਿਆਂ ਦੇ ਸੰਬੰਧ ਵਿੱਚ ਫੜੇ ਗਏ ਸਿੰਘਾਂ ਦੀ ਰਿਹਾਈ ਲਈ ਵਕੀਲ ਦਾ ਪ੍ਰਬੰਧ ਕਰਨ ਲਈ ੧੯ ਜੁਲਾਈ ੧੯੮੨ ਨੂੰ ਭਾਈ ਅਮਰੀਕ ਸਿੰਘ ਜੀ (ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ) ਨੂੰ ਗ੍ਰਿਫਤਾਰ ਕਰ ਲਿਆ। ਸੰਤ ਜਰਨੈਲ ਸਿੰਘ ਜੀ ਇਸ ਸਮੇਂ ਮਾਝੇ ਦੇ ਪਿੰਡਾਂ ਵਿੱਚ ਗੁਰਸਿੱਖੀ ਦੇ ਪ੍ਰਚਾਰ ਦੌਰੇ ਤੇ ਗਏ ਹੋਏ ਸਨ। ਜਦੋਂ ਹੀ ਸੰਤਾਂ ਨੂੰ ਭਾਈ ਅਮਰੀਕ ਸਿੰਘ ਤੇ ਹੋਰ ਸਿੰਘਾਂ ਦੀ ਗ੍ਰਿਫਤਾਰੀ ਦਾ ਪਤਾ ਲੱਗਾ ਤਾਂ ਆਪ ਜੀ ਤੁਰੰਤ ਹੀ ਗੁਰੂ ਨਾਨਕ ਨਿਵਾਸ ਅੰਮ੍ਰਿਤਸਰ ਪਹੁੰਚ ਗਏ ਅਤੇ ਜਥੇ ਦੇ ਗ੍ਰਿਫਤਾਰ ਸਿੰਘਾਂ ਦੀ ਬਿਨਾ ਸ਼ਰਤ ਰਿਹਾਈ ਨੂੰ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ

ਪਹੁੰਚ ਕੇ ਅਰਦਾਸ ਕਰਕੇ ਧਰਮ ਯੁੱਧ ਮੋਰਚਾ ਅਰੰਭ ਕਰ ਦਿੱਤਾ। ਜਿਸ ਵਿੱਚ ੫੧-੫੧ ਸਿੰਘ ਰੋਜ਼ਾਨਾ ਗ੍ਰਿਫਤਾਰੀਆਂ ਦੇ ਰਹੇ ਸਨ। ੪ ਅਗਸਤ ੧੯੮੨ ਨੂੰ ਸ਼੍ਰੋਮਣੀ ਅਕਾਲੀ ਦਲ ਕਪੂਰੀ ਨਹਿਰ ਵਾਲਾ ਮੋਰਚਾ ਛੱਡ ਕੇ ਮਹਾਂਪੁਰਸ਼ਾਂ ਵਲੋਂ ਚਲਾਏ ਜਾ ਰਹੇ ਮੋਰਚੇ ਵਿੱਚ ਸ਼ਾਮਲ ਹੋ ਗਿਆ। ਹਜ਼ਾਰਾਂ ਦੀ ਤਾਦਾਦ ਵਿੱਚ ਸੰਗਤਾਂ ਨੇ ਇਸ ਮੋਰਚੇ ਨੂੰ ਸਫਲ ਬਣਾਉਣ ਲਈ ਗ੍ਰਿਫਤਾਰੀਆਂ ਦਿੱਤੀਆਂ। ਜੇਲਾਂ ਭਰ ਜਾਣ ਉਪਰੰਤ ਸਰਕਾਰ ਨੂੰ ਧਰਮ ਯੁੱਧ ਮੋਰਚੇ ਦੇ ਸੰਬੰਧ ਵਿੱਚ ਗ੍ਰਿਫਤਾਰ ਸਿੰਘ ਰਿਹਾ ਕਰਨੇ ਪਏ। ੧੯ ਜੁਲਾਈ ੧੯੮੨ ਤੋਂ ਜੂਨ ੧੯੮੪ ਤੱਕ ਗੁਰੂ ਨਾਨਕ ਨਿਵਾਸ, ਲੰਗਰ ਹਾਲ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਰਹਿ ਕੇ ਸਿੱਖ ਕੌਮ ਨੂੰ ਗੁਲਾਮੀ ਦੀਆਂ ਜੰਜੀਰਾਂ ਕੱਟ ਕੇ ਆਜ਼ਾਦ ਹੋਣ ਲਈ ਲਾਮਬੰਦ ਕੀਤਾ। ਸੰਤਾਂ ਵੱਲੋਂ ਚਲਾਇਆ ਹੋਇਆ ਮੋਰਚਾ ਜੋ ਅੱਜ ਤੱਕ ਨਿਰੰਤਰ ਜਾਰੀ ਹੈ। ਜਿਥੇ ਦੇਸ਼-ਪ੍ਰਦੇਸ਼ ਦੇ ਸਮੂਹ ਲੀਡਰ, ਵਕੀਲ, ਫਿਲਾਸਫਰ, ਰਾਜਦੂਤ ਆਦਿ ਸੰਤਾਂ ਨਾਲ ਸਿੱਖ ਕੌਮ ਵਲੋਂ ਚਲਾਏ ਗਏ ਮੋਰਚੇ ਦੇ ਸੰਬੰਧ ਵਿੱਚ ਵਿਚਾਰ ਵਟਾਂਦਰਾ ਕਰਦੇ ਰਹੇ। ਮਹਾਂਪੁਰਸ਼ ਸਾਰਿਆਂ ਨੂੰ ਸੰਤੁਸ਼ਟ ਕਰਕੇ ਭੇਜਦੇ ਰਹੇ। ਡਾ:ਸੁਬਰਾ ਮਨੀਅਮ ਸੁਆਮੀ ਵਰਗਿਆਂ ਨੂੰ ਕਹਿਣਾ ਪਿਆ "ਜੇਕਰ ਸੰਤ ਜਰਨੈਲ ਸਿੰਘ ਜੀ ਅੱਤਵਾਦੀ ਹਨ ਤਾਂ ਮੈਂ ਵੀ ਅੱਤਵਾਦੀ ਹਾਂ।" ਅਤੇ ਹਿੰਦੁਸਤਾਨ ਦੇ ਮੰਨੇ ਪ੍ਰਮੰਨੇ ਵਕੀਲ ਤੇ ਉਘੇ ਸਿਆਸਤਦਾਨ ਰਾਮ ਜੇਠ ਮਲਾਨੀ ਨੇ ਸੰਤਾਂ ਨੂੰ ਮਿਲਣ ਤੋਂ ਬਾਅਦ ਕਿਹਾ "ਸੰਤੋਂ ਕੇ ਪ੍ਰਸ਼ਨੋਂ ਕਾ ਹਮਾਰੇ ਪਾਸ ਕੋਈ ਉੱਤਰ ਨਹੀਂ ਹੈ।" ਸੰਤਾਂ ਨੇ ਦੱਸ ਦਿੱਤਾ ਕਿ ਸਿੱਖ ਸੱਚੇ ਹਨ।

ਸਰਕਾਰ ਨੇ ਸਭ ਪਾਸੇ ਤੋਂ ਝੂਠੇ ਹੋਣ ਕਰਕੇ, ਕੋਈ ਚਾਰਾ ਚਲਦਾ ਨਾ ਦੇਖ ਕੇ ਸਾਰੇ ਪੰਜਾਬ ਨੂੰ ਫੌਜ ਦੇ ਹਵਾਲੇ ਕਰ ਦਿੱਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ੧ ਜੂਨ ੧੯੮੪ ਨੂੰ ਟੈਂਕਾਂ, ਤੋਪਾਂ ਰਾਹੀਂ ਲੱਖਾਂ ਫੌਜਾਂ ਦਾ ਹਮਲਾ ਕਰ ਦਿੱਤਾ। ੭ ਜੂਨ ਤੱਕ ਭਿਆਨਕ ਲੜਾਈ ਹੋਈ। ਜਿਸ ਵਿੱਚ ਦਮਦਮੀ ਟਕਸਾਲ ਦੇ ਭਾਈ ਅਮਰੀਕ ਸਿੰਘ ਜੀ ਪ੍ਰਧਾਨ ਆਲ ਇੰਡੀਆਂ ਸਿੱਖ ਸਟੂਡੈਂਟ ਫੈਡਰੇਸ਼ਨ, ਜਨਰਲ ਸੁਬੇਗ ਸਿੰਘ ਸਮੇਤ ਹਜਾਰਾਂ ਸਿੰਘ, ਮਾਈ ਭਾਈ ਅਤੇ ਬੱਚੇ ਸ਼ਹਾਦਤ ਦਾ ਜਾਮ ਪੀ ਗਏ। ਸੰਤ ਮਹਾਂਪੁਰਸ਼ ਫੌਜ ਦੇ ਲੱਖਾਂ ਦੇ ਘੇਰੇ ਵਿੱਚ ਸਿੰਘਾ ਦਾ ਬਚਨ ਮੰਨ ਕੇ ਕਿਸੇ ਅਣਦੱਸੀ ਥਾਂ ਤੇ ਚਲੇ ਗਏ।

**ਸ੍ਰੀ ਮਾਨ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ !**

ਮੈਂ ਪੰਜਾਬ ਦੇ ਉਲਝੇ ਮਸਲੇ ਨੂੰ ਹੱਲ ਕਰਨ ਲਈ ਤੁਹਾਨੂੰ ਮਿਲਣਾ ਚਾਹੁੰਦੀ ਆਂ। ਅਸੀਂ ਵਿਚਾਰ ਵਟਾਂਦਰੇ ਨਾਲ ਪੰਜਾਬ ਦੀਆਂ ਮੰਗਾਂ ਦਾ ਹੱਲ ਕੱਢ ਲਵਾਂਗੇ। ਮੇਰਾ ਖ਼ਿਆਲ ਐ, ਵਿਧਾਨ ਨੂੰ ਹਿਲਾਏ ਬਿਨਾਂ ਤੁਹਾਡੀਆਂ ਸਾਰੀਆਂ ਮੰਗਾਂ ਦਾ ਨਿਪਟਾਰਾ ਕਰ ਲਵਾਂਗੇ। ਮੇਰੀ ਸਕਿਉਰਿਟੀ ਨੂੰ ਮੁੱਖ ਰੱਖ ਕੇ ਤੁਸੀਂ ਮਿਲਣ ਦਾ ਸਮਾਂ ਕੱਢੋ। ਭਾਰਤ ਦੀ ਸ਼ਕਤੀ ਨੂੰ ਮੋਰਚਿਆਂ ਵਿਚ ਪਾ ਕੇ ਐਵੇਂ ਜ਼ਾਇਆ ਨਾ ਕਰੀਏ। ਕੋਈ ਵੀ ਝਗੜਾ ਮਿਲ ਬਹਿ ਕੇ ਹੱਲ ਕੀਤਾ ਜਾ ਸਕਦਾ ਏ। ਤੁਸੀਂ ਦੇਸ਼ ਭਗਤ, ਬਹਾਦਰ ਤੇ ਮਿਹਨਤੀ ਪੰਜਾਬੀ ਹੋ, ਮੈਨੂੰ ਆਸ ਹੈ, ਤੁਸੀਂ ਭਾਰਤ ਦੀ ਉਸਾਰੀ ਤੇ ਖ਼ੁਸ਼ਹਾਲੀ ਵਿਚ ਵੱਧ ਚੜ੍ਹ ਕੇ ਹਿੱਸਾ ਪਾਉਂਦੇ ਰਹੋਗੇ।

ਧੰਨਵਾਦ ਨਾਲ,

*ਇੰਦਰਾ ਗਾਂਧੀ*

ਪ੍ਰਧਾਨ ਮੰਤਰੀ ਭਾਰਤ ਸਰਕਾਰ ।

ੴ ਸਤਿਗੁਰ ਪ੍ਰਸਾਦਿ॥

**ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥**
**ਸੈਫ ਸਰੋਹੀ ਸੈਥੀ ਯਹੈ ਹਮਾਰੈ ਪੀਰ॥੩॥**

**ਰਾਜਨੀਤੀ ਪੱਖ ਤੋਂ ਹਿੰਦੁਸਤਾਨ ਦੇ ਪ੍ਰਮੁੱਖ ਸੇਵਾਦਾਰ ਬੀਬੀ ਇੰਦਰਾ ਜੀ,**

ਤੁਹਾਡੇ ਬੋਲੇ ਕੰਨਾਂ ਤਕ ਸਿੱਖਾਂ ਨਾਲ ਹੋ ਰਹੇ ਵਿਤਕਰਿਆਂ ਤੋਂ ਸਿੱਖ ਦੁਖੀ ਹਿਰਦਿਆਂ ਦੀ ਆਵਾਜ਼ ਪਹੁੰਚਾਉਣ ਵਾਸਤੇ ਚਿੱਠੀ ਦੁਆਰਾ ਮੈਂ ਆਪਣਾ ਵਿਚਾਰ ਪ੍ਰਗਟ ਕਰ ਰਿਹਾ ਹਾਂ। ਭਾਵੇਂ ਕਿ ਬੋਲੇ ਕੰਨਾਂ ਦਾ ਅੱਖਰ ਸੁਣ ਕੇ ਤੁਹਾਨੂੰ ਕੁਝ ਮਹਿਸੂਸ ਹੋਵੇਗਾ ਕਿ ਕਿਹੋ ਜਿਹੀ ਭਾਸ਼ਾ ਵਰਤੀ ਹੈ। ਪਰ ਮੈਂ ਬੋਲੇਪਨ ਦੀ ਸਿੱਧਤਾ ਵਾਸਤੇ ਕੁਝ ਵਿਚਾਰ ਦੱਸਣੇ ਜ਼ਰੂਰੀ ਸਮਝਦਾ ਹਾਂ, ਧਿਆਨ ਨਾਲ ਪੜ੍ਹ ਲੈਣਾ।

ਹਿੰਦੂ ਬਰਾਦਰੀ ਨਾਲ ਸਬੰਧ ਰੱਖਣ ਵਾਲੇ ਲਾਲਾ ਜਗਤ ਨਰਾਇਣ ਦੀ ਮੌਤ ਦੀ ਇਨਕੁਆਰੀ ਤਿੰਨਾਂ ਦਿਨਾਂ ਵਿਚ ਹੋ ਜਾਂਦੀ ਹੈ, ਇਨਕੁਆਰੀ ਦਾ ਸਬੂਤ ਮੇਰੀ ਗ੍ਰਿਫ਼ਤਾਰੀ ਦਾ ਵਾਰੰਟ, ਪਰ ਸਿੱਖਾਂ ਦੇ ਇਸ਼ਟ ਨੂੰ ਅਤੇ ਸਿੱਖ ਕੌਮ ਦੀ ਬੱਸਾਂ ਦੇ ਰੂਪ ਵਿਚ ਇਕੱਤਰ ਕੀਤੀ ਹੋਈ ਸਮੱਗਰੀ ਦੀ ਬਰਬਾਦੀ ਅਤੇ ਚੰਦੋਅ ਕਲਾਂ ਦੀ ਤਿੰਨ ਲੱਖ ਦੀ ਲੁੱਟ ਖਸੁੱਟ ਦੀ ਇਨਕੁਆਰੀ ਸਰਕਾਰੀ ਅਫ਼ਸਰ ਦੁਆਰਾ ਰਿੱਟ ਕਰਵਾ ਕੇ ਇਨਕੁਆਰੀ ਬੰਦ ਕਰਵਾ ਦੇਣੀ, ਕਿਉਂਕਿ ਉਥੋਂ ਦੀ ਇਨਕੁਆਰੀ ਸਿੱਖ ਜੱਜ ਦੇ ਹੱਥ ਵਿਚ ਹੈ ਜਦੋਂ ਕਿ ਮੇਰਾ ਕੇਸ ਇਕ ਹਿੰਦੂ ਜੱਜ ਪਾਸ ਲਗਵਾਇਆ ਗਿਆ, ਇਹ ਬੋਲੇਪਨ ਦੀ ਜਾਗਦੀ ਮਿਸਾਲ ਹੈ, ਕਿਉਂਕਿ ਕਿਸੇ ਸਿੱਖ ਨੇ ਕੋਈ ਇਤਰਾਜ਼

ਨਹੀਂ ਕੀਤਾ ਕਿ ਸਿੱਖ ਦੀ ਇਨਕੁਆਰੀ ਹਿੰਦੂ ਜੱਜ ਪਾਸ ਕਿਉਂ ?

ਬਹੁ-ਗਿਣਤੀ ਦੇ ਲੋਕਾਂ ਵਿਚੋਂ ਲਾਲਾ ਜਗਤ ਨਰਾਇਣ ਦੀ ਲਾਸ਼ ਦਾ ਪੋਸਟ ਮਾਰਟਮ ਕਰ ਕੇ ਲਾਸ਼ ਰਮੇਸ਼ ਨੂੰ ਦਿੱਤੀ ਗਈ ਪਰ 20 ਸਤੰਬਰ ਨੂੰ ਮਹਿਤਾ ਚੌਕ ਵਿਖੇ ਡੇਢ ਦਰਜਨ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਦਾ ਪੋਸਟ ਮਾਰਟਮ ਕਰ ਕੇ ਇਕ ਵੀ ਸਰੀਰ ਵਾਰਸਾਂ ਨੂੰ ਵਾਪਸ ਨਹੀਂ ਕੀਤਾ, ਵਿਤਕਰੇ ਦੀ ਸਪੱਸ਼ਟ ਨਿਸ਼ਾਨੀ ਹੈ।

ਕਿਸੇ ਵੀ ਹਿੰਦੂ ਨੇ ਹਿੰਦੀ ਬੋਲਣ ਵਾਸਤੇ, ਹਿੰਦੀ ਸੂਬਾ ਬਣਾਉਣ ਵਾਸਤੇ, ਹਿੰਦੂ ਧਾਰਮਿਕ ਮੰਦਰ ਉਪਰ ਗੱਡੀ ਦਾ ਨਾਮ ਰਖਾਉਣ ਵਾਸਤੇ, ਹਿੰਦੂ ਧਾਰਮਿਕ ਸ਼ਹਿਰ ਨੂੰ ਪਵਿੱਤਰ ਦਰਜਾ ਦਿਵਾਉਣ ਵਾਸਤੇ ਜਾਂ ਆਪਣੇ ਧਾਰਮਿਕ ਚਿੰਨ੍ਹ ਨੂੰ ਅਪਨਾਉਣ ਵਾਸਤੇ ਹਿੰਦੁਸਤਾਨ ਵਿਚ ਆਜ਼ਾਦੀ ਤੋਂ ਪਿੱਛੋਂ, ਦੱਸੋ ! ਕੋਈ ਇਕ ਵੀ ਹਿੰਦੂ ਨੇ ਜੇਲ੍ਹ ਕੱਟੀ ਹੈ ?

ਪਰ ਇਸ ਦੇ ਉਲਟ ਸਿੱਖਾਂ ਨੂੰ ਪੰਜਾਬੀ ਬੋਲਣ ਵਾਸਤੇ, ਪੰਜਾਬੀ ਸੂਬਾ ਲੈਣ ਵਾਸਤੇ, ਸ੍ਰੀ ਹਰਿਮੰਦਰ ਸਾਹਿਬ ਵਿਖੇ ਟਰਾਂਸਮੀਟਰ ਲਾਉਣ ਵਾਸਤੇ, ਸਿੱਖ ਇਕ ਵੱਖਰੀ ਕੌਮ ਕਹਾਉਣ ਵਾਸਤੇ, ਧਾਰਮਿਕ ਅਸਥਾਨ ਨੂੰ ਪਵਿੱਤਰ ਦਰਜਾ ਦਿਵਾਉਣ ਵਾਸਤੇ ਅਤੇ ਆਪਣੇ ਧਾਰਮਿਕ ਚਿੰਨ੍ਹ ਨੂੰ ਪਰਪੱਕਤਾ ਸਹਿਤ ਧਾਰਨ ਕਰਨ ਵਾਸਤੇ ਆਜ਼ਾਦੀ ਤੋਂ ਪਿੱਛੋਂ ਦੋ ਲੱਖ ਤੋਂ ਵੱਧ ਕੈਦ ਅਤੇ ਭਾਰੀ ਗਿਣਤੀ ਵਿਚ ਸ਼ਹੀਦੀਆਂ ਪਾ ਕੇ ਵੀ ਤੁਹਾਡੇ ਬੋਲੇ ਕੰਨਾਂ ਤਕ ਅਵਾਜ਼ ਨਹੀਂ ਪੁੱਜੀ।

ਸਿੱਖ ਹਮੇਸ਼ਾਂ ਹੀ ਜਬਰ ਦਾ ਮੁਕਾਬਲਾ ਸਬਰ ਨਾਲ ਕਰਦਾ ਹੈ ਅਤੇ ਸਬਰ ਨਾਲ ਕਰਾਂਗੇ, ਪਰ ਇਹ ਤੁਹਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਜਦੋਂ ਸਬਰ ਦਾ ਪਿਆਲਾ ਭਰ ਜਾਵੇ ਤਦੋਂ ਸਿੱਖ ਨੂੰ ਮਜਬੂਰ ਹੋ ਕੇ ਆਪਣਾ ਹੱਕ ਲੈਣ ਵਾਸਤੇ ਆਪਣੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਮੰਨ ਕੇ :

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬ ਸ਼ਮਸੀਰਿ ਦਸਤ ॥** **(ਜ਼ਫ਼ਰ ਨਾਮਾ)**

ਦੇ ਅਨੁਸਾਰ ਚੱਲਣਾ ਪੈਂਦਾ ਹੈ। ਪਰ ਇਸ 'ਤੇ ਚੱਲਣ ਵਾਸਤੇ ਅਜੇ ਸਾਡਾ ਕੋਈ ਇਰਾਦਾ ਨਹੀਂ ਪਰ ਜੇ ਕੁਰਸੀ ਦੇ ਨਸ਼ੇ ਵਿਚ ਇਸੇ ਤਰ੍ਹਾਂ ਹੀ ਸਿੱਖਾਂ ਨਾਲ ਅੱਤਿਆਚਾਰ ਹੁੰਦਾ ਰਿਹਾ ਤਾਂ ਇਸ ਨੂੰ ਹੁਣ ਬਹੁਤੇ ਸਾਲ ਜਾਂ ਮਹੀਨੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ ਕਿਉਂਕਿ ਸ਼ਾਂਤੀ ਪੂਰਵਕ ਚੱਲਦਿਆਂ ਹੋਇਆਂ ਅਤੇ ਜ਼ੁਲਮ ਸਹਾਰਦਿਆਂ ਹੋਇਆਂ ਸਬਰ ਦਾ ਪਿਆਲਾ ਭਰ ਚੁੱਕਾ ਹੈ ਜਦੋਂ ਕਿ ਸਾਡਾ ਪ੍ਰਚਾਰ ਹਿੰਦੂ ਨੂੰ ਪੱਕਿਆਂ ਹਿੰਦੂ ਬਣਾਉਣ ਵਾਸਤੇ ਪ੍ਰੇਰਨਾ ਕਰਨੀ, ਸਹੀ ਹਿੰਦੂ ਦੇ ਲੱਖਣ ਚੋਟੀ, ਸੋਟੀ, ਟੋਪੀ, ਧੋਤੀ (ਨੰਦੀਦਾਰ), ਜਨੇਊ, 12 ਤਿਲਕ (ਮੱਥਾ, ਨੱਕ, ਠੋਡੀ, ਮੋਢੇ, ਛਾਤੀ, ਗੱਲ੍ਹਾਂ, ਕੰਨ, ਗਿੱਚੀ, ਅਤੇ ਤਾਲੂ ਆਦਿ ਵਿਚ) ਗੀਤਾ ਦਾ ਪਾਠੀ,

ਸ਼ਿਵਲਿੰਗ ਦੀ ਚਰਨਾਮਤ ਅਤੇ ਸ਼ਿਵਦੁਆਰੇ ਟੱਲੀਆਂ ਖੜਕਾਵੇ, ਅਤੇ ਜਗਤ ਜੂਠ (ਤਮਾਕੂ) ਨਾ ਵਰਤੇ, ਉਸ ਹਿੰਦੂ ਨੂੰ ਅਸੀਂ ਆਪਣਾ ਭਰਾ ਸਮਝਦੇ ਹਾਂ, ਮੁਸਲਮਾਨ ਪੱਕਾ ਮੁਸਲਮਾਨ ਬਣੇ, ਸਿੱਖ ਆਪਣੇ ਧਰਮ ਵਿਚ ਪੱਕਾ ਹੋਵੇ, ਇਹ ਸਾਡਾ ਪ੍ਰਚਾਰ ਹੈ। ਪਰ ਐਸਾ ਪ੍ਰਚਾਰ ਕਰਨ ਵਾਲੇ ਨੂੰ ਅੱਤਵਾਦੀ ਕਹਿਣਾ ਕਿਥੋਂ ਕੁ ਤੱਕ ਸੱਚਾਈ ਹੈ ?

ਹਕੂਮਤ ਦੇ ਨਸ਼ੇ ਵਿਚ ਸਿੱਖਾਂ ਨੂੰ ਮੁਕਾਉਣ ਦਾ ਯਤਨ ਕਰਦੇ ਹੋਏ ਬਹੁਤ ਹੋ ਗੁਜ਼ਰੇ ਹਨ ਅਤੇ ਹਕੂਮਤ ਵਾਲੇ ਲੋਗਾਂ ਦਾ ਨਾਮੋ-ਨਿਸ਼ਾਨ ਨਹੀਂ ਰਿਹਾ, ਜੇ ਉਸੇ ਤਰ੍ਹਾਂ ਹੀ ਜ਼ੁਲਮ ਤੇ ਅੱਤਿਆਚਾਰ ਜਾਰੀ ਰੱਖਿਆ ਤਾਂ ਤੁਹਾਡਾ ਵੀ ਕਦੇ ਉਹੀ ਹਸ਼ਰ ਨਾ ਹੋਵੇ ਕਿਉਂਕਿ ਕੁਰਸੀ ਅਤੇ ਮਾਇਆ ਇਸਥਿਤ ਨਹੀਂ ਹੈ। ਗੁਰਬਾਣੀ ਦਾ ਫ਼ੁਰਮਾਣ ਹੈ :

**ਇਹ ਮਾਇਆ ਕੀ ਸੋਭਾ.....**
**ਕੋਊ ਹਰਿ ਸਮਾਨਿ ਨਹੀ ਰਾਜਾ.....**
**ਨਾਂਗੇ ਪਾਵਹੁ ਤੇ ਗਏ.....**
**ਰਾਵਣ ਹੂੰ ਤੇ ਅਧਿਕ ਛਤ੍ਰਪਤਿ.....**

ਸਿੱਖ ਲੜਕੀਆਂ ਨੂੰ ਨੰਗਿਆਂ ਕਰ ਕੇ ਉਸ ਦੇ ਪਿਤਾ ਨੂੰ ਉਪਰ ਪਾਉਣਾ, ਸਿੱਖ ਦੇ ਮੂੰਹ ਵਿਚ ਤਮਾਕੂ ਪਾਉਣਾ ਅਤੇ ਮੂੰਹ ਵਿਚ ਥੁੱਕਣਾ, ਪੱਟ ਚੀਰ ਕੇ ਲੂਣ ਪਾਉਣਾ, ਸਿੱਖਾਂ ਦੇ ਘਰਾਂ ਨੂੰ ਅੱਗ ਲਾਉਣੀ, ਸਿੱਖ ਲੜਕੀਆਂ 'ਤੇ ਕੇਸ ਚਲਾਉਣੇ, ਸਿੱਖ ਵਿਦਿਆਰਥੀਆਂ ਨੂੰ ਨਜ਼ਰਬੰਦ ਕਰਨਾ, ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਤਲ, ਮੁੱਖ ਮੰਤਰੀ ਪੰਜਾਬ, ਐਸ.ਪੀ. ਡੀ.ਆਰ. ਭੱਟੀ ਲੁਧਿਆਣਾ, ਡੀ.ਆਈ.ਜੀ. ਮਾਂਗਟ ਪਟਿਆਲਾ ਅਤੇ ਇਹਨਾਂ ਦੇ ਸਾਥੀਆਂ ਨੂੰ ਡੀ.ਸੀ. ਹੁਕਮ ਰੂਪੀ ਖੰਭਾਂ ਹੇਠ ਲੁਕਾਉਣਾ ਬੋਲੇ ਤੇ ਗੁੰਗੇਪਣ ਦੀ ਪਰਤੱਖ ਮਿਸਾਲ ਹੈ। ਇਹ ਸੰਖੇਪ ਰੂਪ 'ਚ ਦੱਸਿਆ ਹੈ।

ਸਮਾਂ ਆਉਣ 'ਤੇ ਵਿਸਥਾਰ ਸਹਿਤ ਸਿੱਖਾਂ ਨਾਲ ਹੋ ਰਹੇ ਵਿਤਕਰਿਆਂ ਬਾਰੇ ਦੱਸਾਂਗਾ।

*ਜਰਨੈਲ ਸਿੰਘ ਖ਼ਾਲਸਾ*

19-2-83

# ਸੰਤ ਬਾਬਾ ਠਾਕੁਰ ਸਿੰਘ ਜੀ

ਸਿੱਖ ਕੌਮ ਦੀ ਧਾਰਮਿਕ ਹਸਤੀ ਵਜੋਂ ਜਾਣੇ ਜਾਂਦੇ ਸਤਿਕਾਰ ਯੋਗ ਬਾਬਾ ਠਾਕੁਰ ਸਿੰਘ ਜੀ ਦਾ ਜਨਮ ੧੯੧੫ ਈਸਵੀ ਨੂੰ ਪਿੰਡ ਈਚੋ ਗਿਲ ਜ਼ਿਲ੍ਹਾ ਲਾਹੌਰ (ਹੁਣ ਪਾਕਿਸਤਾਨ) ਵਿਖੇ ਸਤਿਕਾਰ ਯੋਗ ਬਾਬਾ ਬਹਾਦਰ ਸਿੰਘ ਜੀ ਦੇ ਘਰ ਮਾਤਾ ਪ੍ਰੇਮ ਕੌਰ ਜੀ ਦੀ ਕੁੱਖ ਤੋਂ ਹੋਇਆ। ਬਾਬਾ ਬਹਾਦਰ ਸਿੰਘ ਜੀ ਅਤੇ ਮਾਤਾ ਪ੍ਰੇਮ ਕੌਰ ਦੋਨੋਂ ਹੀ ਅੰਮ੍ਰਿਤਧਾਰੀ ਨਿਤਨੇਮੀ ਅਤੇ ਗੁਰੂ ਘਰ ਤੇ ਅਟੁੱਟ ਨਿਸਚਾ ਰੱਖਣ ਵਾਲੇ ਸਨ। ਬਾਬਾ ਠਾਕੁਰ ਸਿੰਘ ਜੀ ਚਾਰ ਭਰਾ ਹਨ। ਸ੍ਰ: ਸਮੀਰ ਸਿੰਘ, ਸ੍ਰ: ਰਤਨ ਸਿੰਘ, ਸ੍ਰ: ਵੀਰ ਸਿੰਘ ਦੋ ਭੈਣਾ ਬੀਬੀ ਰਾਮ ਕੌਰ ਜੋ ਥਾਂਦੇ ਵਿਆਹੇ ਹੋਏ ਹਨ ਅਤੇ ਬੀਬੀ ਸਵਰਨ ਕੌਰ ਜੋ ਖਿਆਲੇ ਵਿਆਹੇ ਹੋਏ ਹਨ, ਇਨ੍ਹਾਂ (ਬੀਬੀ ਸਵਰਨ ਕੌਰ) ਦੇ ਸਪੁੱਤਰ ਜਥੇਦਾਰ ਤਰਲੋਕ ਸਿੰਘ ਜੀ 'ਗੁਰੂ ਨਾਨਕ ਤਰਨਾ ਦਲ' ਦੇ ਜਥੇਦਾਰ ਹਨ। ਦੇਸ਼ ਦੀ ਵੰਡ ਹੋਣ ਤੋਂ ਬਾਅਦ ਬਾਬਾ ਜੀ ਆਪਣੇ ਮਾਤਾ-ਪਿਤਾ ਅਤੇ ਭਰਾਵਾਂ ਸਮੇਤ ਭਾਰਤ ਵਿੱਚ ਆ ਗਏ। ਜਿਥੇ ਇਨ੍ਹਾਂ ਨੂੰ ਪਿੰਡ ਸਦਰਵਾਲਾ ਨੇੜੇ ਮਖ਼ੂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਜ਼ਮੀਨ ਮਿਲੀ ਹੈ।

ਬਾਬਾ ਜੀ ਜਨਮ ਤੋਂ ਲੈ ਕੇ ਹੀ ਸਦਾ ਵਾਸਤੇ ਮਸਤ-ਸੁਭਾਅ ਵਾਲੇ, ਸਿਮਰਨ-ਭਜਨ ਕਰਨ ਵਾਲੇ ਲਿਵ ਦੇ ਸਹਿਤ, ਪਰਉਪਕਾਰੀ ਦਿਆਲੂ, ਸ਼ਾਂਤ-ਚਿਤ, ਨਾਮ-ਬਾਣੀ ਦੇ ਰਸੀਏ ਅਤੇ ਸਤਿਗੁਰਾਂ ਉਪਰ ਨਿਸਚਾ ਰੱਖਣ ਵਾਲੇ ਹਨ। ਆਪ ਜੀ ਛੋਟੀ ਅਵਸਥਾ ਵਿੱਚ ਹੀ ਬਾਹਰੀ ਗੱਲਾਂ ਅਤੇ ਖੇਡਾਂ ਵਿੱਚ ਮਨ ਨਹੀਂ ਲਾਉਂਦੇ ਸਨ। ਕੁਝ ਵੱਡੀ ਅਵਸਥਾ ਹੋਣ ਤੇ ਆਪਣੇ ਮਾਤਾ-ਪਿਤਾ ਨਾਲ ਘਰ ਦੇ ਕਾਰ ਵਿਹਾਰ ਕਰਦੇ ਰਹਿੰਦੇ। ਖੇਤੀ ਅਤੇ ਮਾਲ ਡੰਗਰ ਦੀ ਸੰਭਾਲ ਬੜੀ ਲਗਨ ਨਾਲ ਕਰਦੇ ਅਤੇ ਨਾਲ-ਨਾਲ ਆਪਣੀ ਬਿਰਤੀ ਨੂੰ ਸਦਾ ਇਕ-ਰਸ, ਨਾਮ-ਸਿਮਰਨ ਵਿੱਚ ਜੋੜੀ ਰੱਖਦੇ। ਆਪ ਜੀ ਨੂੰ ਚਿੱਤ ਵਿੱਚ ਬਚਪਨ ਤੋਂ ਹੀ ਵੰਡ-ਛਕਣ ਅਥਵਾ ਛਕਾ ਕੇ ਖ਼ੁਸ਼ ਹੋਣ ਦਾ ਉਮਾਹ ਰਹਿੰਦਾ। ਕਿਉਂਕਿ ਹਰ ਇਕ ਵਿੱਚ ਸਤਿਗੁਰੂ ਜੀ ਦਾ ਸਰੂਪ-ਪ੍ਰਤੱਖ ਵੇਖ ਰਹੇ ਹਨ।

ਇਸ ਤਰ੍ਹਾਂ ਆਪਣਾ ਮਨ ਸੰਸਾਰ ਤੋਂ ਸਦਾ ਹੀ ਨਿਰਲੇਪ ਵੈਰਾਗ ਸਹਿਤ ਅਤੇ ਉਪਰਾਮ ਰੱਖਦੇ ਅਤੇ ਚਿਤ ਨੂੰ ਨਾਮ ਬਾਣੀ ਵਿੱਚ ਟਿਕਾਈ ਰੱਖਦੇ। ਘਰ ਵਿੱਚ ਰਹਿੰਦਿਆਂ ਹੋਇਆ ਸੰਗਤ ਵਿੱਚ ਜਾਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨੇ, ਕਥਾ-ਕੀਰਤਨ ਸਰਵਣ ਕਰਨਾ, ਨਾਮ ਜਪਣਾ ਅਤੇ ਨਾਮ ਜਪਾਉਣਾ ਆਪ ਦਾ ਨਿਤ ਕਰਮ ਸੀ ਅਤੇ ਸਤਿਗੁਰੂ ਜੀ ਦੇ ਪਵਿੱਤਰ ਗੁਰ ਅਸਥਾਨਾਂ ਤੇ ਜਾ ਕੇ ਦਰਸ਼ਨ-ਇਸ਼ਨਾਨ ਅਤੇ ਸੇਵਾ ਕਰਦੇ ਰਹਿਣਾ, ਬਾਬਾ ਜੀ ਦਾ ਐਸਾ ਪ੍ਰੱਪਕ ਸੁਭਾਅ ਬਣਿਆਂ ਹੋਇਆ ਹੈ। ਐਸੇ ਸੇਵਾ-ਸਿਮਰਨ ਵਿੱਚ ਜੁੜਿਆਂ ਹੋਇਆਂ ਆਪ ਜੀ ਦੇ ਮਨ ਵਿੱਚ ਕਿਸੇ ਪੂਰਨ ਗੁਰਸਿੱਖ ਤੱਤ-ਬੇਤੇ ਅੰਮ੍ਰਿਤਧਾਰੀ-ਮਹਾਂਪੁਰਸ਼, ਬ੍ਰਹਮ-ਗਿਆਨੀ ਜੀ ਦੇ ਪਾਸ ਰਹਿ ਕੇ ਜੀਵਨ ਬਤੀਤ ਕਰਨ ਦੀ ਲਗਨ ਲੱਗੀ ਰਹਿੰਦੀ।

ਅਖੀਰ ਸੰਗਤਾਂ ਰਾਹੀਂ ਪਤਾ ਲੱਗਣ ਤੇ ਕਿ ਇਸ ਵਕਤ ਖਾਲਸਾ ਪੰਥ ਵਿੱਚ ਪੂਰਨ ਬ੍ਰਹਮ ਗਿਆਨੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜਥੇ ਸਮੇਤ ਸਿੱਖੀ ਦਾ ਮਹਾਨ ਪ੍ਰਚਾਰ ਕਰ ਰਹੇ ਹਨ ਜੋ ਕਿ ਮਹਾਨ ਵਿਦਵਾਨ ਹਨ। ਜਿਨ੍ਹਾਂ ਉਪਰ ਕਲਗੀਧਰ ਸਤਿਗੁਰ ਜੀ ਦੀ ਮਹਾਨ ਬਖਸ਼ਿਸ਼ ਹੈ। ਬਾਬਾ ਜੀ ਘਰੋਂ ਚਲ ਕੇ ਸੰਤਾਂ ਮਹਾਂਪੁਰਸ਼ਾਂ ਦੇ ਕੋਲ ਭਿੰਡਰ ਕਲਾਂ ਜ਼ਿਲ੍ਹਾ ਫਿਰੋਜ਼ਪੁਰ ਆ ਗਏ। ਜਿੱਥੇ ਬਾਬਾ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਪੰਜਾਂ ਪਿਆਰਿਆਂ ਪਾਸੋਂ ਪਾਨ ਕੀਤਾ। ਮਹਾਂਪੁਰਸ਼ਾਂ ਨੇ ਇਨ੍ਹਾਂ ਦੇ ਮਨ ਦੀ ਅਵਸਥਾ ਵੇਖ ਕੇ ਕੁਝ ਸਮੇਂ ਵਾਸਤੇ ਗੁਰਦੁਆਰਾ ਸਾਹਿਬ ਵਿੱਚ ਲੰਗਰ ਦੀ ਸੇਵਾ ਸੰਭਾਲ ਦਿੱਤੀ ਜੋ ਆਪ ਜੀ ਨੇ ਬੜੇ ਪ੍ਰੇਮ ਅਤੇ ਲਗਨ ਨਾਲ ਨਿਭਾਈ। ਸੇਵਾ ਕਰਦਿਆਂ ਹੋਇਆਂ ਆਪ ਜੀ ਅੱਠੇ ਪਹਿਰ ਬਾਣੀ ਵਿੱਚ ਲਿਵ ਲੀਨ ਰਹਿੰਦੇ ਅਤੇ ਸੰਗਤਾਂ ਨੂੰ ਗੁਰੂ-ਰੂਪ ਸਮਝ ਕੇ ਉਨ੍ਹਾਂ ਦੀ ਬਹੁਤ ਸੇਵਾ ਕਰਦੇ।

ਢਾਈ ਸਾਲ ਲੰਗਰ ਦੀ ਸੇਵਾ ਕਰਨ ਤੋਂ ਬਾਅਦ ਸੰਤ ਗਿਆਨੀ ਗੁਰਬਚਨ ਸਿੰਘ ਖਾਲਸਾ ਨੇ ਜੱਥੇ ਵਿੱਚ ਰੱਖ ਲਿਆ ਅਤੇ ਬ੍ਰਹਮ ਵਿਦਿਆ ਪੜ੍ਹਾਈ। ਜਿੱਥੇ ਆਪ ਜੀ ਦਿਨ-ਰਾਤ ਇਕ ਰਸ ਬਾਣੀ ਵਿੱਚ ਲੀਨ ਰਹਿੰਦੇ ਅਤੇ ਹੱਥੀਂ ਲੰਗਰ,

ਦੁੱਧ-ਘਿਉ, ਮਿਠਿਆਈਆਂ, ਫਲ ਆਦਿ ਵਰਤਾਉਦੇਂ ਰਹਿੰਦੇ। ਸੰਤਾਂ ਦੇ ਸੱਚਖੰਡ ਜਾਣ ਤੱਕ ਆਪ ਜੀ ੨੨ ਸਾਲ ਸੰਤਾਂ ਦੇ ਗੜਵੱਈ ਬਣ ਕੇ ਮਹਾਨ ਸੇਵਾ ਕਰਦੇ ਰਹੇ। ਸੰਤਾਂ ਮਹਾਂਪੁਰਖਾਂ ਨੇ ਆਪ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਆਪ ਜੀ ਉਪਰ ਮਹਾਨ ਬਖਸ਼ਿਸ਼ਾਂ ਕੀਤੀਆਂ ਅਤੇ ਮਹਾਨ-ਉੱਚੀ ਅਵਸਥਾ ਬਖ਼ਸ਼ ਦਿੱਤੀ। ਇਕ ਦਿਨ ਸੰਤਾਂ ਨੇ ਆਪ ਜੀ ਨੂੰ ਪੁੱਛਿਆ 'ਕੋਈ ਇੱਛਾ ਹੈ?" ਤਾਂ ਆਪ ਜੀ ਨੇ ਬੇਨਤੀ ਕੀਤੀ, "ਸੇਵਾ ਕਰਕੇ ਰੱਜੇ ਨਹੀਂ ਜੀ! ਸੇਵਾ ਕਰਨ ਦੀ ਇਛਾ ਹੈ।" ਤਾਂ ਮਹਾਂਪੁਰਖਾਂ ਨੇ ਬਚਨ ਕੀਤਾ "ਸਮਾਂ ਆਵੇਗਾ ਕਿ ਤੁਸੀਂ ਮਹਾਨ ਤੋਂ ਮਹਾਨ ਸੇਵਾ ਕਰੋਗੇ।"

ਸੰਤ ਮਹਾਂਪੁਰਖਾਂ ਦੇ ਸੱਚਖੰਡ ਜਾਣ ਉਪਰੰਤ ਆਪ ਜੀ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਜੀ ਨਾਲ ਅੱਠ ਸਾਲ ਰਹਿ ਕੇ ਇਸੇ ਤਰ੍ਹਾਂ ਨਾਮ-ਬਾਣੀ ਵਿੱਚ ਲਿਵਲੀਨ ਅਤੇ ਲੰਗਰ ਦੀ ਸੇਵਾ ਅਤੇ ਸੰਗਤਾਂ ਦੀ ਸੇਵਾ ਸੰਭਾਲ ਕਰਦੇ ਰਹੇ ਅਤੇ ਮਹਾਂਪੁਰਖ ਹਰ ਵਕਤ ਆਪ ਜੀ ਦਾ ਬਹੁਤ ਸਤਿਕਾਰ ਕਰਦੇ ਅਤੇ ਹਰ ਕੰਮ ਵਿੱਚ ਆਪ ਜੀ ਦੀ ਸਲਾਹ ਲੈਂਦੇ ਰਹਿੰਦੇ। ਉਸ ਸਮੇਂ ਸਿੱਖ ਕੌਮ ਤੇ ਮਹਾਨ ਸੰਕਟ ਦਾ ਸਮਾਂ ਸੀ। ਸਿੱਖ ਕੌਮ ਨੂੰ ਦਬਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਰਹੀਆਂ ਸਨ। ਸੋ ਮਹਾਂਪੁਰਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੩੦੦ ਸਾਲਾਂ ਸ਼ਹੀਦੀ ਗੁਰਪੁਰਬ ਦੇ ਸੰਬੰਧ ਨੂੰ ਲੈ ਕੇ ਐਸਾ ਸਿੱਖੀ ਦਾ ਪ੍ਰਚਾਰ ਕੀਤਾ ਅਤੇ ੩੭ ਵੱਡੇ ਜਲੂਸ ਕੱਢੇ। ਸੁੱਤੀ ਹੋਈ ਕੌਮ ਨੂੰ ਜਗਾ ਕੇ ਜਾਗ੍ਰਿਤ ਕਰ ਦਿੱਤਾ। ਸਿੱਖ ਕੌਮ ਨੂੰ ਪਤਾ ਲੱਗ ਗਿਆ ਕਿ ਅਸੀਂ ਗੁਲਾਮ ਹਾਂ। ਅਜ਼ਾਦ ਹੋਣਾ ਹੈ। ਉਸ ਵਕਤ ਸਰਕਾਰ ਵੱਲੋਂ ਸੰਤਾਂ ਨੂੰ ਗ੍ਰਿਫਤਾਰ ਕਰਕੇ ਦਬਾਉਣ ਦੀ ਸਾਜ਼ਿਸ਼ ਵੀ ਰਚੀ ਗਈ ਸੀ। ਇਸ ਸਮੇਂ ਸੰਤ ਕਰਤਾਰ ਸਿੰਘ ਜੀ ਨੇ ਸੰਗਤਾਂ ਵਿੱਚ ਐਲਾਨ ਕਰ ਦਿੱਤਾ ਕਿ "ਜੇ ਸਰਕਾਰ ਸਾਨੂੰ ਹੱਥ ਪਾਵੇ, ਗ੍ਰਿਫਤਾਰ ਕਰੇ ਤਾਂ ਸਾਡੇ ਪਿਛੋਂ ਬਾਬਾ ਠਾਕੁਰ ਸਿੰਘ ਜੀ ਦਮਦਮੀ ਟਕਸਾਲ ਦੇ ਜ਼ੁਮੇਵਾਰ ਹਨ। ਜਿਨ੍ਹਾਂ ਨੂੰ ਮਰਜ਼ੀ ਅੱਗੇ ਸੇਵਾ ਸੰਭਾਲ ਦੇਣ।"

ਸੰਤ ਗਿਆਨੀ ਕਰਤਾਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸੱਚਖੰਡ ਗਮਨ

ਉਪਰੰਤ ਬਾਬਾ ਜੀ ਨੇ ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੂੰ ਦਮਦਮੀ ਟਕਸਾਲ ਦੇ ਮੁੱਖੀ ਥਾਪ ਦਿੱਤਾ। ਸੰਤ ਮਹਾਂਪੁਰਸ਼ ਸਦਾ ਹੀ ਬਾਬਾ ਜੀ ਦੇ ਸਲਾਹ ਮਸ਼ਵਰੇ ਅਨੁਸਾਰ ਚਲਦੇ। ਮਹਾਂਪੁਰਸ਼ਾਂ ਨੇ ਜੋ ਪੰਥ ਦੀ ਸੇਵਾ ਕੀਤੀ ਉਹ ਸੂਰਜ ਦੀ ਤਰ੍ਹਾਂ ਸਾਰੇ ਸੰਸਾਰ ਵਿੱਚ ਚਮਕ ਰਹੀ ਹੈ। ਜਦੋਂ ਸਰਕਾਰ ਵਲੋਂ ਚੰਦੋਕਲਾਂ ਵਿੱਚ ਸੰਤਾਂ ਨੂੰ ਘੇਰਾ ਪਾਇਆ ਗਿਆ। ਸੰਤ ਜੀ ਤਾਂ ਮਹਿਤੇ ਪਹੁੰਚ ਗਏ ਪ੍ਰੰਤੂ ਬਾਬਾ ਜੀ ਨੂੰ ਸਿੰਘਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਪਰ ਬਾਬਾ ਜੀ ਦੀ ਸਮ-ਦ੍ਰਿਸ਼ਟੀ ਨੂੰ ਵੇਖਦਿਆਂ ਹੋਇਆਂ ਥੋੜੇ ਦਿਨਾਂ ਬਾਦ ਹੀ ਰਿਹਾ ਕਰ ਦਿੱਤਾ।

ਜੁਲਾਈ ੧੯੮੨ ਨੂੰ ਸੰਤ ਜਰਨੈਲ ਸਿੰਘ ਜੀ ਖਾਲਸਾ ਨੇ ਸਿੱਖ ਕੌਮ ਦੇ ਗੱਲੋਂ ਗੁਲਾਮੀਂ ਦੀਆਂ ਜੰਜੀਰਾਂ ਕੱਟਣ ਵਾਸਤੇ ਧਰਮ ਯੁੱਧ ਮੋਰਚਾ ਅਰੰਭ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪੱਕਾ ਨਿਵਾਸ ਕਰ ਲਿਆ ਤਾਂ ਬਾਬਾ ਠਾਕੁਰ ਸਿੰਘ ਜੀ ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਦੇ ਪ੍ਰਬੰਧ ਦੀ ਸੇਵਾ ਸੰਭਾਲ ਦਿੱਤੀ। ਜੂਨ ੧੯੮੪ ਨੂੰ ਸਰਕਾਰ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹਮਲਾ ਕਰਕੇ ਸ੍ਰੀ ਅਕਾਲ-ਤਖ਼ਤ ਸਾਹਿਬ ਜੀ ਨੂੰ ਢਹਿ-ਢੇਰੀ ਕਰ ਦਿੱਤਾ। ਦਮਦਮੀ ਟਕਸਾਲ ਅਤੇ ਸਿੱਖ ਕੌਮ ਦੇ ਹਜਾਰਾਂ ਹੀ ਸਿੰਘ-ਸਿੰਘਣੀਆਂ ਅਤੇ ਬੱਚਿਆਂ ਨੂੰ ਸ਼ਹੀਦ ਕਰ ਦਿੱਤਾ ਹਮਲਾ ਹੋਣ ਉਪਰੰਤ ਸੰਤ ਜੀ ਗੁਪਤਵਾਸ ਹੋ ਗਏ। ਮਹਾਂਪੁਰਸ਼ਾਂ ਦੀ ਗੈਰ ਹਾਜ਼ਰੀ ਵਿੱਚ ਦਮਦਮੀ ਟਕਸਾਲ ਦੇ ਸੇਵਾ ਅਤੇ ਸਮੂਹ ਖਾਲਸਾ ਪੰਥ ਦੀ ਵਾਗਡੋਰ ਸੰਗਤਾਂ ਨੇ ਬਾਬਾ ਜੀ ਨੂੰ ਸੌਂਪ ਦਿੱਤੀ ਜੋ ਆਪ ਜੀ ਪੂਰੀ ਤਨ ਦੇਹੀ ਨਾਲ ਨਿਭਾ ਰਹੇ ਹਨ।

੧੯੮੪ ਦੇ ਫੌਜੀ ਹਮਲੇ ਤੋਂ ਬਾਅਦ ਸਿੱਖ ਕੌਮ ਵਿੱਚ ਕਾਫ਼ੀ ਹਲਚਲ ਮੱਚ ਗਈ। ਸਾਰੀ ਕੌਮ ਦੀ ਸਥਿਤੀ ਕਾਫੀ ਡਾਂਵਾਂਡੋਲ ਦਿਸ ਰਹੀ ਸੀ। ਹਜ਼ਾਰਾਂ ਸਿੰਘ ਸ਼ਹੀਦ ਹੋਏ, ਹਜਾਰਾਂ ਜ਼ੇਲਾਂ ਵਿੱਚ ਡੱਕ ਦਿੱਤੇ। ਇਸ ਘਟਨਾ ਨਾਲ ਕੌਮੀ ਸੰਘਰਸ਼ ਹੋਰ ਜ਼ਿਆਦਾ ਫੈਲ ਗਿਆ। ਐਸੇ ਬਿਖੜੇ ਸਮੇਂ ਅਤੇ ਚਲ ਰਹੇ ਸੰਘਰਸ਼ ਦੌਰਾਨ ਜਿਸ ਯੋਗ ਆਗੂ ਦੀ ਲੋੜ ਸੀ ਸੋ ਸਾਰੀ ਕੌਮ ਸੰਤ ਜਰਨੈਲ ਸਿੰਘ ਜੀ ਖਾਲਸਾ

ਭਿੰਡਰਾਂਵਾਲਿਆਂ ਦੀ ਗੈਰ ਹਾਜ਼ਰੀ ਵਿੱਚ ਬਾਬਾ ਠਾਕੁਰ ਸਿੰਘ ਜੀ ਨੂੰ ਆਪਣਾ ਧਾਰਮਿਕ ਮੁਖੀ ਮੰਨ ਕੇ ਬਾਬਾ ਜੀ ਦੀ ਅਗਵਾਈ ਹੇਠ ਇਕੱਤਰ ਹੋ ਗਈ। ਆਪ ਜੀ ਨੇ ਇਸ ਬਿਖੜੇ ਅਤੇ ਭਿਆਨਕ ਸਮੇਂ ਦੇ ਹਾਲਾਤਾਂ ਨੂੰ ਪਛਾਣਦੇ ਹੋਏ ਬੜੇ ਸੁਚੱਜੇ ਢੰਗ ਨਾਲ ਪੰਥ ਦੀ ਹਰ ਪੱਖੋਂ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਨਿਭਾਹੀ ਅਤੇ ਸਮੂਹ ਕਾਰਜਾਂ ਦੀ ਸਫ਼ਲਤਾ ਤੇ ਪ੍ਰਫੁਲਤਾ ਲਈ ਬਾਣੀ ਦੇ ਇਕ ਰਸ ਪ੍ਰਵਾਹ ਅਰੰਭ ਕਰ ਦਿੱਤੇ। ਆਪ ਜੀ ਦਿਨ-ਰਾਤ ਬਾਣੀ ਪੜਨ ਅਤੇ ਸੁਣਨ ਵਿੱਚ ਜੁੱਟ ਪਏ।

ਬਾਬਾ ਜੀ ਨੇ ਦਮਦਮੀ ਟਕਸਾਲ ਵੱਲੋਂ ਕੀਤੇ ਜਾ ਰਹੇ ਪ੍ਰਚਾਰ ਨੂੰ ਨਿਰੰਤਰ ਜਾਰੀ ਰੱਖਿਆ। ਆਪ ਜੀ ਹਰ ਜਗ੍ਹਾਂ ਸਮਾਗਮਾਂ ਜੋੜ-ਮੇਲਿਆਂ ਅਤੇ ਗੁਰਧਾਮਾਂ ਤੇ ਪਹੁੰਚਦੇ ਹਨ। ਇਉਂ ਥਾਂ-ਪੁਰ-ਥਾਂ ਧਰਮ ਪ੍ਰਚਾਰ ਲਈ ਜੱਥੇ ਭੇਜ ਕੇ ਬਹੁਤ ਪ੍ਰਚਾਰ ਕੀਤਾ ਕਥਾ ਕੀਰਤਨ ਦੇ ਪ੍ਰਵਾਹ ਚਲਾਏ, ਹਜਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾਇਆ। ਜੱਥੇ ਦੇ ਸਿੰਘਾਂ ਦੀ ਪੜ੍ਹਾਈ ਅਤੇ ਕਥਾ ਕੀਰਤਨ ਦੀ ਸਿਖਲਾਈ ਜਾਰੀ ਰੱਖੀ। ਗ੍ਰਿਫਤਾਰ ਹੋਏ ਸਿੰਘਾਂ ਦੇ ਮੁਕੱਦਮਿਆਂ ਦੀ ਜ਼ਿੰਮੇਵਾਰੀ ਲੈ ਕੇ ਜੱਥੇ ਦੇ ਸਿੰਘ ਭੇਜ-ਭੇਜ ਕੇ ਕੇਸ ਲੜੇ। ਨਜ਼ਰਬੰਦ ਸਿੰਘਾਂ ਲਈ ਬਸਤਰ, ਮਾਇਆ, ਆਦਿਕ ਹਰ ਤਰ੍ਹਾਂ ਦੀਆਂ ਲੋੜੀਂਦੀਆਂ ਵਸਤਾਂ ਪਹੁੰਚਾਈਆਂ। ਸ਼ਹੀਦ ਹੋਏ ਪ੍ਰੀਵਾਰਾਂ ਦੀ ਵੀ ਹਰ ਤਰ੍ਹਾਂ ਨਾਲ ਸੇਵਾ ਸੰਭਾਲ ਕੀਤੀ।

ਬਿਖੜੇ ਹੋਏ ਸਮੇਂ ਵਿੱਚ ਸਿੱਖ ਪੰਥ ਨੂੰ ਸਹੀ ਸੇਧ ਵਾਸਤੇ ਬਾਬਾ ਜੀ ਨੇ ੨੭-੨੮-੨੯ ਦਸੰਬਰ ੧੯੮੫ ਈਸਵੀ ਨੂੰ ਗੁਰਦੁਆਰਾ ਮਹਿਤਾ ਸਾਹਿਬ ਵਿਖੇ ਸ਼ਹੀਦੀ ਸਮਾਗਮ ਕੀਤਾ। ਜਿਸ ਵਿੱਚ ਲੱਖਾਂ ਹੀ ਸੰਗਤਾਂ ਸ਼ਾਮਲ ਹੋਈਆਂ। ਇਸ ਮੌਕੇ ਤੇ 'ਦਰਬਾਰ ਸਾਹਿਬ ਤੇ ਹੋਏ ਹਮਲੇ' ਦੌਰਾਨ ਸ਼ਹੀਦ ਹੋਏ ਸਿੰਘਾਂ ਦੇ ਪ੍ਰੀਵਾਰਾਂ ਨੂੰ ਸਨਮਾਨਤ ਕੀਤਾ ਗਿਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਮੁੜ ਉਸਾਰੀ ਤੇ ਮਰਿਆਦਾ ਕਾਇਮ ਕਰਨ ਬਾਰੇ ਵੀਚਾਰਾਂ ਹੋਈਆਂ।

ਬਾਬਾ ਠਾਕੁਰ ਸਿੰਘ ਜੀ ਦੀ ਸਿੱਖ ਕੌਮ ਨੂੰ ਸਭ ਤੋਂ ਵੱਡੀ ਦੇਣ 'ਸਰਬੱਤ ਖਾਲਸਾ' ਪ੍ਰਪੰਰਾਂ ਨੂੰ ਦੁਬਾਰਾ ਸੁਰਜੀਤ ਕਰਨਾ ਹੈ। ੨੬ ਜਨਵਰੀ ੧੯੮੬ ਈਸਵੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਰਬੱਤ ਖਾਲਸਾ ਸਮਾਗਮ ਹੋਇਆ। ਜਿਸ ਵਿੱਚ ਸਾਰੀਆਂ ਪੰਥ ਜਥੇਬੰਦੀਆਂ ਸ਼ਾਮਲ ਹੋਈਆਂ ਸਮੁੱਚੇ ਖਾਲਸਾ ਪੰਥ ਨੇ ਸਰਕਾਰ ਵੱਲੋਂ ਬਣਾਏ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਇਮਾਰਤ ਨੂੰ ਪ੍ਰਵਾਨ ਨਾ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਨਵ-ਉਸਾਰੀ ਦੀ ਕਾਰ-ਸੇਵਾ 'ਸੰਤ ਬਾਬਾ ਠਾਕੁਰ ਸਿੰਘ ਜੀ' ਨੂੰ ਸੌਂਪ ਦਿੱਤੀ, ਜੋ ਹੁਣ ਤਕ ਨਿਰੰਤਰ ਚਲ ਰਹੀ ਹੈ।

ਇਸੇ ਪ੍ਰਕਾਰ ਬਾਬਾ ਜੀ ਨੇ ਹੋਰ ਵੀ ਬੇਅੰਤ ਗੁਰ ਅਸਥਾਨਾਂ ਦੀ ਸੇਵਾ ਕੀਤੀ ਅਤੇ ਕਰ ਰਹੇ ਹਨ ਜਿਵੇਂ ੧੩ ਅਪ੍ਰੈਲ ੧੯੭੮ ਨੂੰ ਨਰਕਾਰੀਆਂ ਵੱਲੋਂ ੧੩ ਸਿੰਘਾਂ ਨੂੰ ਸ਼ਹੀਦ ਕੀਤਾ। ਉਨ੍ਹਾਂ ਦੀ ਯਾਦ ਵਿੱਚ ਬਣੇ ਗੁਰਦੁਆਰਾ 'ਸ਼ਹੀਦ ਗੰਜ' ਦੀ ਸੇਵਾ ਕਰਵਾ ਰਹੇ ਹਨ। ਲੋਕ ਭਲਾਈ ਦੇ ਕਾਰਜ ਨੂੰ ਮੁੱਖ ਰੱਖ ਕੇ ਰੋਗੀਆਂ ਦੇ ਇਲਾਜ ਵਾਸਤੇ 'ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ' ਮੈਮੋਰੀਅਲ ਹਸਪਤਾਲ ਮਹਿਤੇ ਵਿਖੇ ਬਣ ਰਿਹਾ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ ਕੀਰਤਪੁਰ ਸਾਹਿਬ ਰੋਡ ਤੇ ਸੰਗਤਾਂ ਦੀ ਸਹੂਲਤ ਲਈ 'ਗੁਰਦੁਆਰਾ' ਬਣਵਾਇਆ।

ਗੁਰਦੇਵ ਸਿੰਘ ਲਲਤੋਂ ਜੀ ਨੇ, 'ਗੁਰਬਾਣੀ ਦੀ ਕਥਾ ਕਦੋਂ ਅਰੰਭ ਹੋਈ', ਲੇਖ ਵਿੱਚ ਬਾਬਾ ਜੀ ਬਾਬਤ ਲਿਖਿਆ ਹੈ, "ਬਾਬਾ ਠਾਕੁਰ ਸਿੰਘ ਜੀ, ਜਿਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਇਹ ਸਿੱਖ ਜਗਤ ਦੀ ਰੂਹਾਨੀ ਰੀੜ ਦੀ ਹੱਡੀ ਹਨ। ਸਿੱਖ ਕੌਮ ਦੇ ਦਿਲਾਂ ਦੀ ਧੜਕਣ ਹਨ। ਨਿਤ ਕਰਮ ਵਿੱਚ, ਨਿਮਰਤਾ ਵਿੱਚ, ਰੂਹਾਨੀਅਤ ਗਿਆਨ ਵਿੱਚ, ਜੀਵਨ ਵਿੱਚ, ਪੂਰਨ-ਮਹਾਂਪੁਰਸ਼ਾਂ ਦੀ ਦੁਨੀਆਂ ਵਿੱਚ ਆਪ ਜੀ ਦਾ ਵਿਸ਼ੇਸ਼ ਅਸਥਾਨ ਹੈ। ੧੯੯੧ ਈਸਵੀ ਵਿੱਚ ਜਦੋਂ ਲੁਧਿਆਣੇ ਨੇੜੇ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਵਿਖੇ ਅਦੁੱਤੀ ਗੁਰਮਤਿ ਸੰਗੀਤ-ਸੰਮੇਲਨ ਹੋਇਆ। ਲੱਖਾਂ ਪ੍ਰਾਣੀ ਪੁੱਜਦੇ ਰਹੇ, ਉਨਾਂ ਦਿਨ੍ਹਾਂ ਵਿੱਚ ਬਾਬਾ ਠਾਕੁਰ ਸਿੰਘ ਜੀ ਪੰਜ ਘੰਟੇ ਨਿਰੰਤਰ ਇਕ ਚੌਂਕੜੇ ਇਕ-ਰਸ

ਅਡੋਲ ਬਿਰਤੀ ਵਿੱਚ ਬੈਠਿਆਂ ਨੂੰ ਦੇਖਿਆ ਗਿਆ। ੨੯ ਅਕਤੂਬਰ ੧੯੯੧ ਨੂੰ ਸਿੱਖ ਜਗਤ ਦਾ ਸਰਵੋਤਮ ਉਚਤਮ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸੇਵਾ ਅਰੰਭ ਹੋਈ ਤਾਂ ਸੈਂਕੜੇ ਮਹਾਂਪੁਰਸ਼ ਅਤੇ ਹਜਾਰਾਂ ਸੰਗਤਾਂ ਨੇ ਬਾਬਾ ਠਾਕੁਰ ਸਿੰਘ ਜੀ ਦੇ ਸੱਦੇ ਤੇ ਇਸ ਪਵਿੱਤਰ ਅਸਥਾਨ ਦੇ ਦਰਸ਼ਨ ਕੀਤੇ ਅਤੇ ਹਰ ਪ੍ਰਕਾਰ ਦਾ ਸਹਿਯੋਗ ਦੇਣ ਲਈ ਇੱਛਾ ਪ੍ਰਗਟ ਕੀਤੀ। ਆਪ ਜੀ ਨੇ ਆਪਣੇ ਹੱਥੀਂ ਦਰਜਨਾਂ ਗੁਰ ਅਸਥਾਨਾਂ ਦੇ ਨੀਂਹ ਪੱਥਰ ਰੱਖੇ। ਜਿੱਥੇ ਵੀ ਆਪ ਜੀ ਜਾਂਦੇ ਹਨ, ਭਾਵੇਂ ਉਹ ਰਾੜਾ ਸਾਹਿਬ ਹੈ, ਭਾਵੇਂ ਨਾਨਕਸਰ, ਭਾਵੇਂ ਹਰਖੋਵਾਲ, ਕੋਈ ਵੱਡਾ ਛੋਟਾ ਅਸਥਾਨ ਹੋਵੇ ਆਪ ਜੀ ਦਾ ਪੂਰਾ-ਪੂਰਾ ਮਾਣ ਸਤਿਕਾਰ ਮਹਾਂਪੁਰਸ਼ ਅਤੇ ਗੁਰੂ ਘਰ ਦੇ ਪ੍ਰੇਮੀ, ਪੂਰਨ ਪਿਆਰ-ਸਤਿਕਾਰ ਤੇ ਸ਼ਰਧਾ ਨਾਲ ਕਰਦੇ ਹਨ। ਇਹ ਕਿਹਾ ਜਾਂਦਾ ਹੈ ਕਿ ਆਪ ਜੀ ਦੇ ਜੀਵਨ ਰੂਪੀ ਚੋਲੇ ਤੇ ਰਾਈ ਦੇ ਦਾਣੇ ਜਿੰਨਾਂ ਵੀ ਦਾਗ ਨਹੀਂ। ਆਪ ਜੀ ਕਿਸੇ ਸਟੇਜ ਤੇ ਕਥਾ-ਕੀਰਤਨ ਵਿਆਖਿਆ ਨਹੀਂ ਕਰਦੇ ਪ੍ਰੰਤੂ ਆਪ ਜੀ ਦੇ ਜੀਵਨ ਦਾ ਇਤਨਾ ਪ੍ਰਭਾਵ ਹੈ, ਜਦੋਂ ਆਪ ਜੀ ਦੋਨੋਂ ਹੱਥ ਜੋੜ ਕੇ, ਗੱਲ ਵਿੱਚ ਪੱਲਾ ਪਾ ਕੇ ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫ਼ਤਹ।। ਬੁਲਾਉਂਦੇ ਹਨ, ਲੱਖਾਂ ਪ੍ਰਾਣੀਆਂ ਦੇ ਹਿਲਦੇ ਮਨ ਟਿਕ ਜਾਂਦੇ ਹਨ।"

ਸੋ ਇਸ ਤਰ੍ਹਾਂ ਬਾਬਾ ਠਾਕੁਰ ਸਿੰਘ ਜੀ ਖਾਲਸਾ ਪੰਥ ਦੀ ਮਹਾਨ ਸੇਵਾ ਕਰ ਰਹੇ ਹਨ। ਬੇਅੰਤ ਪ੍ਰਚਾਰ ਕਰਵਾ ਕੇ ਸਿੱਖ ਕੌਮ ਨੂੰ ਚੜ੍ਹਦੀਆਂ ਕਲਾ ਵਿੱਚ ਲਿਜਾ ਰਹੇ ਹਨ। ਗੁਰੂ ਮਹਾਰਾਜ ਸਾਹਿਬ ਦੇ ਚਰਨਾਂ ਵਿੱਚ ਅਰਦਾਸ ਬੇਨਤੀ ਹੈ ਕਿ ਮਹਾਰਾਜ ਸਾਹਿਬ ਬਾਬਾ ਜੀ ਨੂੰ ਹੋਰ ਬਲ ਤੇ ਸਮਰੱਥਾ ਬਖਸ਼ਣ ਤਾਂ ਕਿ ਸਿੱਖ ਕੌਮ ਦੀ ਵੱਧ ਤੋਂ ਵੱਧ ਸੇਵਾ ਕਰ ਸਕਣ।

# ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ

ਇਥੇ ਦਮਦਮੀ ਟਕਸਾਲ ਦੇ ਬਾਰਵੇਂ ਮੁੱਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ੨੮ ਜੂਨ ੧੯੬੯ ਈ: ੧੫ ਹਾੜ ਸੰਮਤ ੨੦੨੬ ਬਿਕਰਮੀ ਦਿਨ ਵੀਰਵਾਰ ਅੰਮ੍ਰਿਤ ਵੇਲੇ ੨:੧੦ ਮਿੰਟ ਤੇ ਵਾਹਿਗੁਰੂ ਮੰਤਰ ਦਾ ਸਿਮਰਨ ਕਰਦਿਆਂ ਹੋਇਆਂ ਸੱਚਖੰਡ ਨੂੰ ਜਾਣਾ ਕੀਤਾ। ਆਪ ਜੀ ਦੇ ਸੱਚਖੰਡ ਗਮਨ ਅਸਥਾਨ ਦੀ ਯਾਦ ਵਿੱਚ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਦਮਦਮੀ ਟਕਸਾਲ ਦੇ ਤੇਰਵੇਂ ਮੁੱਖੀ ਸੰਤ ਬਾਬਾ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਬਣਵਾਇਆ ਜਿਸ ਵਿੱਚ ਇਕ ਬਹੁਤ ਵੱਡਾ ਕੀਰਤਨ ਵਿੱਦਿਆਲਾ ਕਾਇਮ ਕੀਤਾ ਹੈ। ਇਥੇ ਬੇਅੰਤ ਗੁਰਸਿੱਖ ਵਿਦਿਆਰਥੀ ਗੁਰੂ ਕੇ ਕੀਰਤਨ ਦੀ ਦਾਤ ਪ੍ਰਾਪਤ ਕਰ ਰਹੇ ਹਨ। ਵਿਦਿਆਰਥੀਆਂ ਨੂੰ ਕੀਰਤਨ ਵਿਦਿਆ ਸਿਖਾਉਣ ਲਈ ਬਹੁਤ ਸੁਲਝੇ ਤਜਰਬੇਕਾਰ, ਰਾਗ ਵਿਦਿਆ ਦੇ ਮਾਹਿਰ, ਚੰਗੇ ਗੁਣਵਾਨ ਨੂੰ ਪ੍ਰਿੰਸੀਪਲ ਨਿਯੁਕਤ ਕੀਤਾ ਜਾਂਦਾ ਹੈ। ਵਿਦਿਆਰਥੀਆਂ ਦੇ ਲੰਗਰ, ਕੱਪੜੇ, ਸਾਜ਼, ਰਿਹਾਇਸ਼ ਆਦਿ ਦਾ ਸਾਰਾ ਖਰਚ ਟਕਸਾਲ ਵਲੋਂ ਕੀਤਾ ਜਾਂਦਾ ਹੈ। ਜਿੱਥੇ ਜਥੇ ਵਿੱਚ ਕੀਰਤਨ ਵਿਦਿਆ ਦੀ ਦਾਤ ਦਿੱਤੀ ਜਾਂਦੀ ਹੈ, ਉਥੇ ਨਾਲ-ਨਾਲ ਧਾਰਮਿਕ ਸਕੂਲ ਵੀ ਚਲ ਰਿਹਾ ਹੈ। ਸਕੂਲ ਵਿੱਚ ਵੱਖ-ਵੱਖ ਸੈਕਸ਼ਨ ਬਣਾਏ ਜਾਂਦੇ ਹਨ। ਜਿਹੜੇ ਸਿੰਘਾਂ ਨੂੰ ਜਥੇ ਵਿਚ ਰਹਿੰਦਿਆਂ ਕਾਫੀ ਸਮਾਂ ਹੋ ਗਿਆ ਹੋਵੇ ਤੇ ਜੋ ਗੁਰਮਤਿ ਦੀ ਪੜ੍ਹਾਈ, ਪਾਠਾਂ ਦੇ ਭੇਦ, ਸ਼ੁੱਧ ਆਚਰਨ ਅਤੇ ਗੁਰਬਾਣੀ ਦੇ ਅਰਥਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਣ ਉਨ੍ਹਾਂ ਨੂੰ ਵਿਦਿਆਰਥੀਆਂ ਨੂੰ ਪੜ੍ਹਾਉਣ ਦੀ ਡਿਊਟੀ ਦਿੱਤੀ ਜਾਂਦੀ ਹੈ।

ਜਥੇ ਵਿੱਚ ਸ਼ਾਮਲ ਹੋਏ ਹਰ ਨਵੇਂ ਸਿੰਘ ਨੂੰ ਸਭ ਤੋਂ ਪਹਿਲਾਂ ਅੰਮ੍ਰਿਤ ਛਕਾ ਕੇ ਮੁਹਾਰਨੀ ਪੜ੍ਹਾ ਕੇ ਅਤੇ ਮੁਹਾਰਨੀ ਚੰਗੀ ਤਰ੍ਹਾਂ ਪਕਾ ਕੇ (ਸ਼ੁਧ ਕਰਾ ਕੇ) ਫਿਰ

ਪੰਜ ਬਾਣੀਆਂ ਦੇ ਨਿਤਨੇਮ ਦੀ ਸੰਥਿਆ ਕਰਵਾਈ ਜਾਂਦੀ ਹੈ। ਫਿਰ ਪੰਜ-ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ, ਆਦਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' 'ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ-ਸ੍ਵਯੇ, ਭਾਈ ਨੰਦ ਲਾਲ ਸਿੰਘ ਜੀ ਦੀਆਂ ਗਜ਼ਲਾਂ। ਵੈਦਾਂਤ ਦੀਆਂ ਪੁਸਤਕਾਂ ਜਿਵੇਂ ਕਿ ਸਾਰਕੁਤਾਵਲੀ, ਭਾਵਰ ਸਾਮ੍ਰਿਤ, ਵਿਚਾਰ-ਮਾਲਾ, ਅਧਿਆਤਮ-ਪ੍ਰਕਾਸ਼, ਵਿਚਾਰ-ਸਾਗਰ, ਚਣਾਕਾ, ਮੋਖਸ਼-ਪੰਥ, ਬਿਰਤੀ-ਪ੍ਰਭਾਕਰ, ਆਦਿ-ਗੂਹਜ ਅਤੇ ਪ੍ਰਤੀਕਾਤਮਕ ਭਾਵਾਂ ਨੂੰ ਸਮਝਣ ਲਈ ਪੜ੍ਹਾਏ ਜਾਂਦੇ ਹਨ ਅਤੇ ਗੁਰਬਾਣੀ ਦੀ ਸ਼ੁਧ ਸੰਥਿਆ ਦਿੱਤੀ ਜਾਂਦੀ ਹੈ। ਜਿਸ ਵਿੱਚ ਲਗਾਂ ਮਾਤਰਾਂ ਅਤੇ ਸ਼ੁਧ ਉਚਾਰਨ ਤੇ ਬਹੁਤ ਜ਼ੋਰ ਦਿੱਤਾ ਜਾਂਦਾ ਹੈ। ਹਰੇਕ ਸਿੰਘ ਨੂੰ ੨੫ ਵਾਰ ਸੰਥਿਆ ਜ਼ਰੂਰ ਪੜ੍ਹਨੀ ਪੈਂਦੀ ਹੈ। ਸਾਰੇ ਸਿੰਘਾਂ ਨੂੰ ਵੱਧ ਤੋਂ ਵੱਧ ਬਾਣੀ ਕੰਠ ਕਰਵਾਈ ਜਾਂਦੀ ਹੈ। ਹਫਤੇ ਪਿਛੋਂ ਪੜਤਾਲ ਕੀਤੀ ਜਾਂਦੀ ਹੈ ਕਿ ਹੋਰ ਕਿੰਨੀ ਬਾਣੀ ਯਾਦ ਕੀਤੀ ਹੈ। ਇਸ ਤਰ੍ਹਾਂ ਸਾਰੇ ਭਾਰਤ ਵਿੱਚ ਵਿਚਰ ਕੇ ਸਿੱਖੀ ਦਾ ਪ੍ਰਚਾਰ ਕੀਤਾ ਜਾਂਦਾ ਹੈ। ਦਮਦਮੀ ਟਕਸਾਲ ਦਾ ਹਰ ਪਲ ਵਿਚਰ ਕੇ ਸੰਗਤਾਂ ਨੂੰ ਕਥਾ ਸੁਨਾਉਣ, ਵਿਦਿਆ ਪੜ੍ਹਾਉਣ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਲੜ ਲਾਉਣ ਅਤੇ ਗੁਰਸਿੱਖੀ ਵਿੱਚ ਦ੍ਰਿੜ ਕਰਾਉਣ ਲਈ ਬੀਤਦਾ ਹੈ। ਜਿਸ ਕਰਕੇ ਸਮੂਹ ਪੰਥ ਵਲੋਂ ਇਸ ਸੰਸਥਾ ਨੂੰ ਸਿੱਖ ਕੌਮ ਦੀ 'ਚਲਦੀ ਫਿਰਦੀ ਯੂਨੀਵਰਸਿਟੀ' ਦੇ ਨਾਮ ਨਾਲ ਵਡਿਆਇਆ ਜਾਂਦਾ ਹੈ।

ਸਵੇਰੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਤੇ ਤਰਕਾਲਾਂ ਨੂੰ ਸ੍ਰੀ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰ ਪੰਥ ਪ੍ਰਕਾਸ਼ ਦੀ ਵਾਰੀ-ਵਾਰੀ ਕਥਾ, ਗੁਰ-ਇਤਿਹਾਸ ਤੇ ਸਿੱਖ-ਇਤਿਹਾਸ ਨੂੰ ਦ੍ਰਿੜ ਕਰਾਉਣ ਵਾਸਤੇ ਰੋਜ਼ਾਨਾ, ਬਿਨ੍ਹਾਂ ਕਿਸੇ ਢਿਲ ਦੇ ਕੀਤੀ ਜਾਂਦੀ ਹੈ। ਕਥਾ ਦੇ ਨਾਲ-ਨਾਲ ਦੋਨੋਂ ਵੇਲੇ ਰਾਗੀ ਸਿੰਘ ਬਹੁਤ ਰਸ-ਭਿੰਨੜਾ ਕੀਰਤਨ ਕਰਦੇ ਹਨ।

ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਨੇ ਇਥੇ ਬਹੁਤ ਵੱਡਾ ਲੰਗਰ ਬਣਵਾਇਆ ਹੈ। ਜਿਥੇ ਦੋ-ਢਾਈ ਹਜ਼ਾਰ ਸੰਗਤ ਇਕੋ ਸਮੇਂ ਪ੍ਰਸ਼ਾਦਾ ਛਕ

ਸਕਦੀ ਹੈ। ਜੱਥੇ ਦੇ ਸਿੰਘ ਬੜੀ ਸ਼ਰਧਾ ਭਾਵਨਾ ਅਤੇ ਸੁੱਚ ਪਵਿਤਰਤਾ ਨਾਲ ਗੁਰੂ ਕੇ ਲੰਗਰ ਦੀ ਸੇਵਾ ਕਰਦੇ ਹਨ। ਸਿੰਘ ਦੋਨੋਂ ਟਾਈਮ ਪ੍ਰੇਮ ਨਾਲ ਸੰਗਤਾਂ ਨੂੰ ਪ੍ਰਸ਼ਾਦੇ ਦੇਸੀ ਘਿਉ ਨਾਲ ਚੋਪੜ ਕੇ ਛਕਾਉਂਦੇ ਹਨ। ਗੁਰੂ ਕੇ ਲੰਗਰ ਵਾਸਤੇ ਕਣਕ ਸਟੋਰ ਕਰਨ ਲਈ ਬਹੁਤ ਵੱਡਾ ਗੁਦਾਮ ਬਣਵਾਇਆ ਹੈ। ਜਿਸ ਉਪਰ ਸੰਗਤਾਂ ਦੀ ਰਿਹਾਇਸ਼ ਲਈ ਕਮਰੇ ਬਣਵਾਏ ਗਏ ਹਨ। ਬਾਕੀ ਤਿੰਨ ਹੋਰ 'ਨਿਵਾਸ-ਸਥਾਨ' ਸੰਗਤਾਂ ਅਤੇ ਜੱਥੇ ਦੇ ਸਿੰਘਾਂ ਦੀ ਰਿਹਾਇਸ਼ ਵਾਸਤੇ ਬਣਵਾਏ ਗਏ ਹਨ। ਬਿਜਲੀ ਆਦਿ ਬੰਦ ਹੋਣ ਦੇ ਕਾਰਨ ਬਾਬਾ ਜੀ ਨੇ ਸਿੰਘਾਂ ਦੇ ਇਸ਼ਨਾਨ ਵਾਸਤੇ ਖੂਹ ਅਤੇ ਲੰਗਰ ਲਈ ਆਟੇ ਵਾਸਤੇ ਇਕ ਖਰਾਸ ਲਵਾਇਆ ਹੈ। ਵੈਸੇ ਬਿਜਲੀ ਨਾਲ ਚਲਣ ਵਾਲੇ ਸਾਰੇ ਸਾਧਨ ਹਨ ਜਿਵੇਂ ਆਟਾ ਪੀਣ ਲਈ ਚੱਕੀ, ਪਾਣੀ ਲਈ ਮੋਟਰਾਂ ਅਤੇ ਦੋ ਗੋਬਰ ਗੈਸ ਚੱਲ ਰਹੇ ਹਨ। ਲੰਗਰ ਵਿੱਚ ਜਲ-ਪਾਣੀ ਵਾਸਤੇ ਦੁੱਧ ਲਈ ੧੦੦-੧੫੦ ਦੇ ਕਰੀਬ ਮੱਝਾਂ-ਗਾਵਾਂ ਰੱਖੀਆਂ ਹੋਈਆਂ ਹਨ। ਗੁਰਦੁਆਰਾ ਸਾਹਿਬ ਦੇ ਨਾਂ ਪੰਜਾਹ ਸੱਠ ਕਿੱਲੇ ਜ਼ਮੀਨ ਹੈ, ਜਿਸ ਵਿਚੋਂ ਗੁਰੂ ਕੇ ਲੰਗਰ ਵਾਸਤੇ ਕਣਕ ਅਤੇ ਸਬਜ਼ੀ ਆਦਿ ਬੀਜੀ ਜਾਂਦੀ ਹੈ। ਜ਼ਮੀਨ ਵਾਹੁਣ ਵਾਸਤੇ ਦੋ ਟਰੈਕਟਰ ਹਨ।

ਸਿੱਖੀ ਦੇ ਪ੍ਰਚਾਰ ਵਾਸਤੇ ਕਥਾ-ਕੀਰਤਨ ਕਰਨ ਵਾਸਤੇ ਜੱਥੇ ਬਾਹਰ ਭੇਜੇ ਜਾਂਦੇ ਹਨ। ਗੁਰਦੁਆਰਾ ਸਾਹਿਬ ਵਿਖੇ ਹਰ ਐਤਵਾਰ, ਮੱਸਿਆ ਅਤੇ ਸੰਗ੍ਰਾਂਦ ਨੂੰ ਅੰਮ੍ਰਿਤ-ਸੰਚਾਰ ਹੁੰਦਾ ਹੈ। ਸੰਗਤਾਂ ਦੂਰੋਂ-ਦੂਰੋਂ ਆ ਕੇ ਅੰਮ੍ਰਿਤ-ਪਾਨ ਕਰਦੀਆਂ ਹਨ। ਜਿਥੇ ਵੀ ਸੰਗਤਾਂ ਅੰਮ੍ਰਿਤ-ਸੰਚਾਰ ਕਰਾਉਣ ਦਾ ਪ੍ਰੋਗਰਾਮ ਬਣਾਉਂਦੀਆਂ ਹਨ, ਜਥੇ ਦੇ ਤਿਆਰ-ਬਰ-ਤਿਆਰ ਸਿੰਘ ਦੇਸ਼-ਵਿਦੇਸ਼ ਵਿੱਚ ਹਰ ਜਗ੍ਹਾਂ ਜਾ ਕੇ ਅੰਮ੍ਰਿਤ-ਸੰਚਾਰ ਕਰਦੇ ਹਨ। ਤਿੰਨ ਚਾਰ ਜੱਥੇ ਤਿਆਰ-ਬਰ-ਤਿਆਰ ਸਿੰਘਾਂ ਦੇ ਅੰਮ੍ਰਿਤ ਛਕਾਉਣ ਲਈ, ਚਾਰ ਜੱਥੇ ਅਖੰਡ ਪਾਠੀ ਸਿੰਘਾਂ ਦੇ, ਅੱਠ-ਨੌ ਕਥਾ ਵਾਚਕ ਸਿੰਘ ਅਤੇ ਦਸ-ਗਿਆਰਾਂ ਜਥੇ ਰਾਗੀ ਸਿੰਘਾਂ ਦੇ ਗੁਰਸਿੱਖੀ ਦਾ ਪ੍ਰਚਾਰ ਕਰਨ ਲਈ ਹਰ ਸਮੇਂ ਤਿਆਰ ਰਹਿੰਦੇ ਹਨ। ਸੰਤ ਬਾਬਾ ਜਰਨੈਲ ਸਿੰਘ ਜੀ ਦੀ ਗੈਰ ਹਾਜ਼ਰੀ ਵਿੱਚ ਬਾਬਾ ਠਾਕੁਰ ਸਿੰਘ ਜੀ ਸਿੰਘਾਂ ਨੂੰ ਨਾਲ ਲੈ ਕੇ ਤਿੰਨ-ਤਿੰਨ,

ਚਾਰ-ਚਾਰ ਪ੍ਰੋਗਰਾਮ ਰੋਜ਼ਾਨਾ ਕਰਦੇ ਹਨ।

ਜੱਥੇ ਵਿੱਚ ਧਾਰਮਿਕ ਵਿੱਦਿਆ ਦੇ ਨਾਲ-ਨਾਲ ਸ਼ਸਤਰ ਵਿਦਿਆ ਤੇ ਗਤਕਾ ਵੀ ਸਿਖਾਇਆ ਜਾਂਦਾ ਹੈ। ਜਲੂਸਾਂ ਜਾਂ ਸੰਗਤਾਂ ਦੇ ਇੱਕਠਾਂ ਵਿੱਚ ਸਿੰਘ ਸ਼ਸਤਰ-ਵਿੱਦਿਆ ਦੇ ਜੌਹਰ ਦਿਖਾਉਂਦੇ ਹਨ। ਜੱਥੇ ਵਿੱਚ ਇਕ ਸਿੰਘ ਦੀ ਡਿਊਟੀ ਹੈ ਕਿ ਅੰਮ੍ਰਿਤ ਵੇਲੇ ਚਾਰ ਵਜੇ ਸਾਰੇ ਸਿੰਘਾਂ ਨੂੰ ਉਠਾਉਣਾ ਹੈ। ਜੋ ਨਾ ਉਠੇ ਉਸ ਉਤੇ ਪਾਣੀ ਦਾ ਗੜਵਾ ਪਾ ਦਿੱਤਾ ਜਾਂਦਾ ਹੈ।

ਦਸਾਂ ਪਾਤਸ਼ਾਹੀਆਂ ਦੇ ਗੁਰਪੁਰਬਾਂ ਤੋਂ ਇਲਾਵਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੀ ਬਰਸੀ ੧੪-੧੫-੧੬ ਹਾੜ ਨੂੰ ਅਤੇ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਮਹਾਂਪੁਰਸ਼ਾਂ ਦੀ ਬਰਸੀ ੧ ਭਾਦਰੋਂ ਨੂੰ ਗੁਰਦੁਆਰਾ ਸਾਹਿਬ ਵਿਖੇ ਬੜੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ। ਹਜਾਰਾਂ ਹੀ ਸੰਗਤਾਂ ਦੇਸ਼-ਵਿਦੇਸ਼ ਵਿਚੋਂ ਆ ਕੇ ਮਹਾਂਪੁਰਸ਼ਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੀਆਂ ਹਨ। ਗੁਰਪੁਰਬਾਂ ਅਤੇ ਜੋੜ ਮੇਲਿਆਂ ਤੇ ਹੋਰਨਾਂ ਮੇਲਿਆਂ ਨਾਲੋਂ ਵਿਲੱਖਣਤਾ ਵਾਲੀ ਗੱਲ ਇਹ ਹੁੰਦੀ ਹੈ ਕਿ ਆਉਣ ਵਾਲੇ ਹਰ ਮਾਈ-ਭਾਈ ਦੇ ਗਾਤਰੇ ਤਕਰੀਬਨ ਕਿਰਪਾਨ ਹੁੰਦੀ ਹੈ। ਸਾਰੇ ਪਾਸੇ ਨੀਲੀਆਂ ਪੀਲੀਆਂ, ਕਾਲੀਆਂ ਅਤੇ ਚਿੱਟੀਆਂ ਦਸਤਾਰਾਂ ਦਾ ਠਾਠਾਂ ਮਾਰਦਾ-ਸਮੁੰਦਰ ਨਜ਼ਰ ਆਉਂਦਾ ਹੈ। ਬਾਹਰੋਂ ਆਉਣ ਵਾਲੇ ਸੰਤਾਂ-ਮਹਾਤਮਾ, ਰਾਗੀ, ਢਾਡੀ ਜੱਥਿਆਂ, ਕਥਾ-ਵਾਚਕਾਂ ਅਤੇ ਪੰਥਕ ਹਸਤੀਆਂ ਨੂੰ ਸਿਰੋਪਾਓ ਦੇ ਕੇ ਸਤਿਕਾਰਿਆ ਜਾਂਦਾ ਹੈ।

ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ ਵੇਲੇ ਦੋ ਵਜੇ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਹੋ ਜਾਂਦਾ ਹੈ। ਪ੍ਰਕਾਸ਼ ਉਪਰੰਤ ਮੁਖ ਗ੍ਰੰਥੀ ਪੰਜਾਂ ਬਾਣੀਆਂ ਦਾ ਨਿਤਨੇਮ ਅਤੇ 'ਸੁਖਮਨੀ ਸਾਹਿਬ' ਜੀ ਦਾ ਪਾਠ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿੱਚ ਕਰਦੇ ਹਨ। ਉਪਰੰਤ ਚਾਰ ਵਜੇ ਤੋਂ ਤਕਰੀਬਨ ਸੱਤ ਵਜੇ ਤੱਕ ਰਾਗੀ ਜਥੇ 'ਸ੍ਰੀ ਆਸਾ ਦੀ ਵਾਰ' ਦਾ ਰਸ-ਭਿੰਨੜਾ ਕੀਰਤਨ ਕਰਦੇ ਹਨ। 'ਸ੍ਰੀ ਆਸਾ ਦੀ ਵਾਰ' ਤੋਂ ਬਾਅਦ ਸਤਿਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ

ਲੜੀਵਾਰ ਕਥਾ ਹੁੰਦੀ ਹੈ। ਤਰਕਾਲਾਂ ਨੂੰ ਇਕ ਘੰਟਾ ਕੀਰਤਨ ਕਰਨ ਤੋਂ ਬਾਅਦ 'ਰਹਿਰਾਸ ਸਾਹਿਬ' ਦਾ ਪਾਠ ਹੁੰਦਾ ਹੈ। ਅਰਦਾਸ ਉਪਰੰਤ ਹੁਕਮਨਾਮਾ ਲੈ ਕੇ ਆਰਤੀ ਦਾ ਕੀਰਤਨ ਹੁੰਦਾ ਹੈ। ਇਸ ਤੋਂ ਬਾਦ ਸਿਆਲਾਂ ਵਿੱਚ ਇਤਿਹਾਸ ਦੀ ਕਥਾ ਹੁੰਦੀ ਹੈ ਪ੍ਰੰਤੂ ਗਰਮੀ ਦੇ ਦਿਨਾਂ ਵਿੱਚ ਪੰਜ ਤੋਂ ਛੇ ਵਜੇ ਤੱਕ ਇਤਿਹਾਸ ਦੀ ਕਥਾ ਹੁੰਦੀ ਹੈ। ਮਹਾਰਾਜ ਸਾਹਿਬ ਜੀ ਦਾ ਸੁਖ-ਆਸਣ ਕਰਦਿਆਂ 'ਕੀਰਤਨ ਸੋਹਿਲੇ' ਦਾ ਪਾਠ ਕੀਤਾ ਜਾਂਦਾ ਹੈ। ਅਰਦਾਸ ਕਰਨ ਤੋਂ ਬਾਅਦ ਸਾਰੀਆਂ ਸੰਗਤਾਂ ਸ਼ਬਦ ਪੜਦੀਆਂ ਹੋਈਆਂ ਮਹਾਰਾਜ ਸਾਹਿਬ ਜੀ ਦੇ ਸਰੂਪਾਂ ਨਾਲ ਸੁਖ-ਆਸਣ ਅਸਥਾਨ (ਸੱਚਖੰਡ) ਤੱਕ ਜਾਂਦੀਆਂ ਹਨ।

ਗੁਰਦੁਆਰਾ ਸਾਹਿਬ ਵਿੱਚ ਧੰਨ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਅਸਥਾਨ ਤੇ ਸੁਖ ਆਸਣ ਅਸਥਾਨ ਹਰ ਪੱਖੋਂ ਆਪਣੀ ਮਿਸਾਲ ਆਪ ਕਿਹਾ ਜਾ ਸਕਦਾ ਹੈ। ਅੱਠੇ ਪਹਿਰ ਨਾਮ ਬਾਣੀ, ਕੀਰਤਨ, ਇਤਿਹਾਸ, ਸਿਮਰਨ, ਗਿਆਨ-ਧਿਆਨ, ਤੱਤ-ਗਿਆਨ, ਬ੍ਰਹਮ-ਗਿਆਨ ਦੀ ਵਰਖਾ ਹੁੰਦੀ ਰਹਿੰਦੀ ਹੈ। ਇਕ ਸੁੰਦਰ ਸਿੱਖ ਅਜਾਇਬ ਘਰ ਜਿਸ ਵਿੱਚ ਲੱਗੀਆਂ ਇਤਿਹਾਸਕ ਫੋਟੋਆਂ ਦਰਸ਼ਕਾਂ ਨੂੰ ਖਿੱਚਦੀਆਂ ਹਨ। ਇਥੇ ਸ਼ੁਧ ਬਾਣੀ ਪੜ੍ਹਨੀ-ਪੜ੍ਹਾਉਣੀ, ਇਤਿਹਾਸ ਪੜ੍ਹਨਾ-ਪੜਾਉਣਾ, ਕਥਾ ਕਰਨੀ ਤੇ ਕਰਾਉਣੀ, ਕੀਰਤਨ ਕਰਨਾ ਤੇ ਸਿਖਾਉਣਾ, ਰਹਿਤ ਵਿੱਚ ਪ੍ਰਪੱਕ ਜੀਵਨ ਵਿੱਚ ਹਰ ਪੱਖੋਂ ਪਕਿਆਈ ਦੇ ਧਾਰਨੀ ਸਿੰਘ ਬਣਾਏ ਜਾਂਦੇ ਹਨ। ਜਿੱਥੇ ਕਦੇ ਨਾ ਭੁੱਲ ਕੇ ਵੀ ਨਾ ਭੁੱਲਣ ਵਾਲੀ ਪਵਿੱਤਰ ਆਤਮਾ ਦੀ ਯਾਦ ਗੁਰਦੁਆਰਾ ਸਾਹਿਬ ਸ਼ਸੋਭਿਤ ਹੈ ਉਥੇ ਉਨ੍ਹਾਂ ਦੀ ਮਿੱਠੀ ਪਿਆਰੀ ਯਾਦ ਵਿੱਚ ਗੁਰਦੁਆਰਾ ਸਾਹਿਬ ਦੇ ਨੇੜੇ ਇਕ ਵਿਸ਼ਾਲ ਹਸਪਤਾਲ ਜੋ ਉਸਾਰੀ ਅਧੀਨ ਹੈ ਸੰਪੂਰਨ ਹੋਣ ਤੇ ਆਪਣੀ ਮਿਸਾਲ ਆਪ ਹੋਵੇਗਾ। ਇਥੇ ਸੈਂਕੜੇ ਪ੍ਰਾਣੀ ਆਪਣੇ ਹੱਥ-ਪੈਰ ਸਫਲੇ ਕਰਨ ਲਈ ਸੇਵਾ ਕਰਦੇ ਹਨ।

ਸ੍ਰੀ ਅਨੰਦਪੁਰ ਸਾਹਿਬ ਵਿਖੇ ਵੀ ਸੰਗਤਾਂ ਦੀ ਸਹੂਲਤ ਵਾਸਤੇ ਗੁਰਦੁਆਰਾ ਸਾਹਿਬ ਬਣ ਰਿਹਾ ਹੈ। ਸੰਗਤਾਂ ਦੀ ਰਿਹਾਇਸ਼ ਵਾਸਤੇ ਕਾਫ਼ੀ ਕਮਰੇ ਉਸਾਰੀ ਅਧੀਨ ਹਨ।

'ਗੁਰਦੁਆਰਾ ਸ਼ਹੀਦ ਗੰਜ' (ਬੀ ਬਲਾਕ ਰੇਲਵੇ ਕਲੋਨੀ ਸ੍ਰੀ ਅੰਮ੍ਰਿਤਸਰ) ਜਿੱਥੇ ੧੩ ਅਪ੍ਰੈਲ ੧੯੭੮ ਨੂੰ ਨਰਕਧਾਰੀਆਂ ਨੇ ੧੩ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਸੀ। ਉਨਾਂ ਦੀ ਯਾਦ ਵਿੱਚ ਬਣੇ ਹੋਏ ਅਸਥਾਨ ਦੀ ਤਿਆਰੀ ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜੱਥੇ ਵਲੋਂ ਦਸ ਮੈਂਬਰੀ ਕਮੇਟੀ ਕਰਵਾ ਰਹੀ ਹੈ।

੨੬ ਜਨਵਰੀ ੧੯੮੬ ਦੇ ਸਰਬੱਤ ਖਾਲਸਾ ਸੰਮੇਲਨ ਨੇ ਜੂਨ ੧੯੮੪ ਵਿੱਚ ਹਿੰਦੁਸਤਾਨ ਦੀ ਸਰਕਾਰ ਵਲੋਂ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹਮਲੇ ਦੌਰਾਨ ਢਾਹੇ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਰਕਾਰ ਵਲੋਂ ਸੰਤਾ ਸਿੰਘ ਰਾਹੀਂ ਕਰਵਾਈ ਹੋਈ ਕਾਰ ਸੇਵਾ ਨੂੰ ਨਾ-ਮਨਜ਼ੂਰ ਕਰ ਦਿੱਤਾ ਅਤੇ ਇਹ ਸੇਵਾ ਬਾਬਾ ਠਾਕੁਰ ਸਿੰਘ ਜੀ ਮੁਖੀ ਦਮਦਮੀ ਟਕਸਾਲ ਨੂੰ ਸੌਂਪ ਦਿੱਤੀ ਜੋ ਕਿ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਅਪ੍ਰੇਸ਼ਨ ਕਾਲੀ-ਗਰਜ ਤਕ ਨਿਰਵਿਘਨਤਾ ਸਹਿਤ ਜਾਰੀ ਰਹੀ। ਅਪ੍ਰੇਸ਼ਨ ਕਾਲੀ ਗਰਜ ਦੌਰਾਨ ਇਹ ਸੇਵਾ ਰੁਕ ਗਈ ਜੋ ਕਿ ਫਿਰ ੨੯ ਅਕਤੂਬਰ ੧੯੯੧ ਨੂੰ ਦੁਬਾਰਾ ਬਾਬਾ ਠਾਕੁਰ ਸਿੰਘ ਜੀ ਦੀ ਅਗਵਾਈ ਵਿੱਚ ਅਰੰਭ ਹੋਈ। ਜੂਨ ੧੯੮੪ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਬਹੁਤਾ ਪਲੱਸਤਰ ਦਾ ਕੰਮ ਤੇ ਨਿਕਾਸ਼ੀ ਹਿੰਦੂ ਮੱਤ ਅਨੁਸਾਰ ਕੀਤੀ ਗਈ ਸੀ। ਪ੍ਰੰਤੂ ਹੁਣ ਸਾਰੇ ਅਕਾਲ ਤਖ਼ਤ ਸਾਹਿਬ ਜੀ ਉਪਰ ਚਿੱਟਾ ਸੰਗਮਰਮਰ ਜੋ ਕਿ ਮੁਕਰਾਣਾ (ਰਾਜਸਥਾਨ) ਤੋਂ ਮੰਗਵਾਇਆ ਜਾਂਦਾ ਹੈ ਲਾਇਆ ਜਾ ਰਿਹਾ ਹੈ ਅਤੇ ਨਿਕਾਸੀ ਗੁਰਮਤਿ ਦੇ ਅਸੂਲਾਂ ਮੁਤਾਬਿਕ ਕੀਤੀ ਜਾ ਰਹੀ ਹੈ। ਸ੍ਰੀ ਅਕਾਲ ਤਖ਼ਤ ਜੀ ਦੇ ਸਾਹਮਣੇ ਜੋ ਇਤਿਹਾਸਕ ਇਮਲੀ ਦਾ ਬੂਟਾ ਸੀ ਉਹ ੧੯੮੪ ਵਿੱਚ ਗੋਲੇ ਲਗਣ ਨਾਲ ਸੁਕ ਗਿਆ ਸੀ ਉਸੇ ਜਗ੍ਹਾਂ ਸੰਤ ਬਾਬਾ ਠਾਕੁਰ ਸਿੰਘ ਜੀ ਨੇ ੨੪ ਅਕਤੂਬਰ ੧੯੯੩ ਨੂੰ ਇਤਿਹਾਸਕ ਇਮਲੀ ਦਾ ਬੂਟਾ ਦੁਬਾਰਾ ਲਗਾਇਆ। ਬਾਬਾ ਜੀ ਦੀ ਅਗਵਾਈ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਕਾਰ ਸੇਵਾ ਨਿਰੰਤਰ ਤੇਜੀ ਨਾਲ ਚਲ ਰਹੀ ਹੈ।

## ਸਹਾਇਕ ਪੋਥੀਆਂ ਦੀ ਸੂਚੀ


| ਗ੍ਰੰਥਾਵਲੀ | ਲੇਖਕ |
|---|---|
| ੧. ਅੰਮ੍ਰਿਤਸਰ ਸਿਫਤੀ ਦਾ ਘਰ | ਡਾ: ਜੀਤ ਸਿੰਘ ਸੀਤਲ |
| ੨. ਅਨੋਖਾ ਸ਼ਹੀਦ ਬਾਬਾ ਦੀਪ ਸਿੰਘ ਜੀ | ਸਿੰਘ ਸਾਹਿਬ ਗਿ: ਨਰਿੰਜਨ ਸਿੰਘ ਜੀ |
| ੩. ਇਤਿਹਾਸ ਨਿਰਮਲ ਭੇਖ | ਸ੍ਰੀ ਮਾਨ ਮਹੰਤ ਗਣੇਸ਼ਾ ਸਿੰਘ |
| ੪. ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਤੇ ੫੦੦ ਸਾਲਾ ਇਤਿਹਾਸਕ ਡਾਇਰੈਕਟਰੀ | ਸਤਨਾਮ ਸਿੰਘ ਖਾਲਸਾ |
| ੫. ਸ਼ਹੀਦ ਬਾਬਾ ਦੀਪ ਸਿੰਘ ਜੀ | ਪ੍ਰੋ: ਪ੍ਰਕਾਸ਼ ਸਿੰਘ |
| ੬. ਸਿੱਖ ਮਿਸਲਾਂ | ਸੋਹਣ ਸਿੰਘ ਸੀਤਲ |
| ੭. ਸਾਡਾ ਇਤਿਹਾਸ | ਪ੍ਰਿ: ਸਤਬੀਰ ਸਿੰਘ |
| ੮. ਸਾਡੇ ਸ਼ਹੀਦ | ਗਿ: ਭਜਨ ਸਿੰਘ ਜੀ |
| ੯. ਸ੍ਰੀ ਹਰਿਮੰਦਰ ਸਾਹਿਬ ਜੀ | ਗਿ: ਭਜਨ ਸਿੰਘ ਜੀ |
| ੧੦. ਸ੍ਰੀ ਹਰਿਮੰਦਰ ਸਾਹਿਬ ਜੀ | ਪ੍ਰੋ: ਜੋਗਿੰਦਰ ਸਿੰਘ |
| ੧੧. ਸ੍ਰੀ ਹਰਿਮੰਦਰ ਸਾਹਿਬ ਜੀ ਦਾ ਸੁਨਹਿਰੀ ਇਤਿਹਾਸ | ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ |
| ੧੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਭਿਨੰਦਨ | ਦਵਿੰਦਰ ਸਿੰਘ ਵਿਦਿਆਰਥੀ |
| ੧੩. ਸ੍ਰੀ ਗੁਰਮੁਖਿ ਪ੍ਰਕਾਸ਼ | ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ |
| ੧੪. ਹਰਿ ਭਗਤ ਪ੍ਰੇਮ ਪ੍ਰਕਾਸ਼ [ਹੱਥ ਲਿਖਤ ਪੋਥੀ] | ਸੰਤ ਬਾਬਾ ਸ਼ਾਮ ਸਿੰਘ ਜੀ |
| ੧੫. ਕਥੜੀਆਂ ਸੰਤਾਹ | ਕਰਤਾਰ ਸਿੰਘ ਕਮਾਲੀਏ ਵਾਲਾ |
| ੧੬. ਖਾਲਸਾ ਜੀਵਨ | ਸੰਤ ਗਿ: ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ |

